# ਰੁੱਤ ਕਸੁੰਭੇ ਦੀ



ਰਣਜੀਤ ਸਿੰਘ 'ਖੜਗ'

# ਰੁੱਤ ਕਸੁੰਭੇ ਦੀ

ਰਣਜੀਤ ਸਿੰਘ 'ਖੜਗ'
ਸੰਕਲਨ ਅਤੇ ਸੰਪਾਦਨ
ਇੰਜੀ: ਕਰਮਜੀਤ ਸਿੰਘ



*Punjabi Poetry/Collection/Early twentieth century Punjabi Poetry*

ISBN : 978-93-5017-867-6
Price : 500/-

**Rut Kasumbhe Di**

*Poems by*

**Ranjit Singh 'Kharag'**

*Edited & Compiled by*

**Er. Karamjit Singh**
# 1167, Ward No. 5
Adampur, Doaba-144102, Distt. Jalandhar
Mob. 98728-13128, 98728-12872
Email: Karamdewal@hotmail.com

2012
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A. Industrial Area, Phase-2, Chandigarh (India)
98154-71219

# ਤਤਕਰਾ

# ਵਚਨਾਰੰਭ

ਮੇਰੇ ਪਿਤਾ ਜੀ, ਸਚਖੰਡ ਵਾਸੀ ਸ. ਰਣਜੀਤ ਸਿੰਘ 'ਖੜਗ' ਰਚਿਤ ਧਾਰਮਿਕ ਕਵਿਤਾਵਾਂ ਦਾ ਸੰਗ੍ਰਹਿ 'ਸੁੱਚੇ ਮੋਤੀ' ਪਾਠਕਾਂ ਦੇ ਹੱਥਾਂ 'ਚ ਪਹੁੰਚ ਚੁੱਕਾ ਹੈ ਅਤੇ ਇਸਨੂੰ ਭਰਵਾਂ ਹੁੰਗਾਰਾ ਮਿਲਿਆ ਹੈ। ਆਪਣੇ ਸ਼ਿਮਲਾ ਨਿਵਾਸ ਦੌਰਾਨ ਸਰਕਾਰੀ ਨੌਕਰੀ ਵਿੱਚ ਰਹਿੰਦੇ ਹੋਏ, ਆਪਣੀਆਂ ਰਚਿਤ ਕਵਿਤਾਵਾਂ ਅਤੇ ਵਾਰਤਕ ਨੂੰ ਉਹ ਕਿਤਾਬੀ ਰੂਪ ਨਹੀਂ ਦੇ ਸਕੇ। 30 ਦਿਸੰਬਰ 1971 ਨੂੰ ਉਹ ਅਕਾਲ ਪਿਆਨੇ ਕਰ ਗਏ। ਉਹਨਾਂ ਦੀ ਇਹ ਰੀਝ ਅਣਪੁੱਗੀ ਹੀ ਰਹੀ। ਉਹਨਾਂ ਵੱਲੋਂ ਕਿਸੀ ਕਾਗ਼ਜ਼ ਤੇ ਲਿਖੀਆਂ ਕੁਝ ਲਾਈਨਾਂ ਮੇਰੇ ਮਾਨਸ ਪਟਲ ਤੇ ਉਕਰੀਆਂ ਰਹੀਆਂ; **"ਹੁਣ ਕਵਿਤਾ ਨਾਲੋਂ ਵਾਰਤਕ ਜ਼ਿਆਦਾ ਲਿਖਦਾ ਹਾਂ, ਇਤਿਹਾਸ ਅਤੇ ਸਾਹਿਤ ਮੇਰੇ ਪਿਆਰੇ ਵਿਸ਼ੇ ਹਨ। ਪੰਜਾਬੀ ਤੋਂ ਬਿਨਾਂ ਉਰਦੂ, ਹਿੰਦੀ ਅਤੇ ਅੰਗਰੇਜ਼ੀ ਵਿੱਚ ਵੀ ਥੋੜ੍ਹਾ ਬਹੁਤ ਲਿਖਦਾ ਹਾਂ। ਅਖ਼ਬਾਰਾਂ ਅਤੇ ਰਸਾਲਿਆਂ ਵਿੱਚ ਛਪੀਆਂ ਰਚਨਾਵਾਂ ਹਾਲੇ ਕਿਤਾਬੀ ਸੂਰਤ ਧਾਰਨ ਲਈ ਸਹਿਕਦੀਆਂ ਹਨ, ਸ਼ਾਇਦ ਸਹਿਕਦੀਆਂ ਹੀ ਰਹਿਣ।"** ਇਹ ਸ਼ਾਇਦ 1965-66 ਦੀਆਂ ਗੱਲਾਂ ਹਨ। ਉਹਨਾਂ ਦੇ ਸਵਰਗਵਾਸ ਤੋਂ ਬਾਅਦ, ਤਾਂ ਮੇਰੀ ਦੁਨੀਆਂ ਹੀ ਬਦਲ ਗਈ। ਸਾਰੇ ਰਿਸ਼ਤੇਦਾਰ ਆਪੋ-ਆਪਣੇ ਢੰਗ ਨਾਲ ਮੈਨੂੰ ਅਤੇ ਮੇਰੇ ਪਰਿਵਾਰ ਨੂੰ ਤੋਰਨਾ ਚਾਹੁੰਦੇ ਸਨ, ਕਈ ਦੂਰ ਹੋ ਗਏ ਤੇ ਕਈ ਨੇੜੇ ਹੁੰਦੇ ਵੀ ਦੂਰ ਰਹੇ। ਕਈਆਂ ਨੇ ਕਿਨਾਰਾ ਵੀ ਕਰ ਲਿਆ ਅਤੇ ਮੈਂ ਇਕੱਲਾ ਇਸ ਦੁਨੀਆਵੀ ਭਵ-ਸਾਗਰ 'ਚ ਵਿਚਰਦਾ ਹੋਇਆ ਪਰਿਵਾਰ ਦੀ ਦੇਖਭਾਲ ਕਰਦਾ ਰਿਹਾ ਅਤੇ ਆਰਥਕ, ਸਮਾਜਿਕ ਅਤੇ ਘਰੇਲੂ ਕਾਰਣਾਂ ਕਰਕੇ ਚਾਹੁੰਦੇ ਹੋਏ ਵੀ ਉਹਨਾਂ ਦੀਆਂ ਲਿਖਤਾਂ ਵੱਲ ਧਿਆਨ ਨਹੀਂ ਦੇ ਸਕਿਆ।

ਕਈ ਰਿਸ਼ਤੇਦਾਰਾਂ, ਸਜਣਾਂ, ਮਿੱਤਰਾਂ ਦੇ ਉਲਾਂਭੇ ਭੀ ਸਹਿਣੇ ਪਏ; ਪਰ ਉਹ ਸ਼ਬਦ ਦਿਲ ਦੇ ਕਿਸੇ ਕੋਨੇ 'ਚ ਬੈਠੇ ਮੈਨੂੰ ਸਚੇਤ ਕਰਦੇ ਰਹੇ। ਆਰਥਕ ਪੱਖ ਵੀ ਮਜ਼ਬੂਤ ਨਹੀਂ ਸੀ ਅਤੇ ਇਹ ਕੰਮ ਸਮਾਂ ਅਤੇ ਇਕਾਗਰਤਾ ਮੰਗਦਾ ਹੈ। ਸਾਲ ਦਰ ਸਾਲ ਉਮਰਾਂ ਦੇ ਪੜਾਅ ਤੇ ਜ਼ਿੰਦਗੀ ਦੇ ਤਜਰਬੇ ਮਨੁੱਖ ਨੂੰ ਬਹੁਤ ਕੁਝ ਸਮਝਾ ਦਿੰਦੇ ਹਨ ਅਤੇ ਜ਼ਿੰਦਗੀ ਦੀਆਂ ਤਲਖੀਆਂ ਅਤੇ ਅਣਸੁਲਝੀਆਂ ਰਮਜ਼ਾਂ ਦੇ ਅਰਥ ਵੀ ਆਪਣੇ ਆਪ ਪ੍ਰਗਟ ਹੋ ਜਾਂਦੇ ਹਨ। ਇਹ ਸੁਨਹਿਰੀ ਅਰਥ ਆਪਣੇ ਆਪ ਵਿਚ ਇਕ ਐਸਾ ਸ਼ਾਸਤਰ ਹੈ ਜੋ ਜ਼ਿੰਦਗੀ ਦਾ ਮੁਲਆਂਕਣ ਕਰ ਦਿੰਦਾ ਹੈ ਅਤੇ ਜ਼ਿੰਦਗੀ ਦਾ ਸਫ਼ਰ ਸੌਖਾ ਹੋ ਤੁਰਦਾ ਹੈ ਕਿਉਂਕਿ ਫਿਰ ਤੁਹਾਨੂੰ ਕੋਈ ਨਹੀਂ ਕਹਿ ਸਕਦਾ "ਇੰਜ ਕਰ ਯਾ ਉਂਜ ਕਰ" ਅਤੇ ਉਹ ਅਕਾਲ ਪੁਰਖ ਭੀ ਸਹਿਜੇ ਹੀ ਤੁਹਾਡੇ ਨਾਲ ਹੋ ਤੁਰਦਾ ਹੈ। ਹੌਲੀ-ਹੌਲੀ ਮੈਂ ਵੀ ਉੱਸਰਿਆ ਅਤੇ

ਨਾਲ ਹੀ ਉਸਰੇ ਮੇਰੇ ਪਿਤਾ ਜੀ ਦੇ ਸੁਪਨੇ ਅਤੇ ਇਹਨਾਂ ਸੁਪਨਿਆਂ ਦੀ ਰੂਪ ਰੇਖਾ ਭਾਵੇਂ ਇਹ ਕਾਰਜ ਬਹੁਤ ਉਡੀਕ ਬਾਅਦ ਸ਼ੁਰੂ ਹੋਇਆ-ਪਰ ਆਸ ਦਾ ਧਾਗਾ ਬਹੁਤ ਲੰਮਾ ਹੈ। ਉਹਨਾਂ ਦੀ ਇੱਕ ਰੁਬਾਈ ਇਸ ਘਟਨਾਕ੍ਰਮ ਨੂੰ ਪੂਰੀ ਤਰ੍ਹਾਂ ਬਿਆਨ ਕਰਦੀ ਹੈ:

ਬੇਚੈਨੀ ਖੁਤਖੁਤੀਆਂ ਸੰਦੀ, ਹੈਸੀ ਇਹੋ ਸ਼ਰੀਕ।
ਵੱਧ ਜਾਵੇ ਜਦੋਂ ਸਤਾਵੇ ਦਿਲ ਨੂੰ ਲਾਵੇ ਆ ਕੇ ਲੀਕ।
ਉਮਰ ਆਸ ਦੀ ਵੱਧਦੀ ਜਾਵੇ ਨੱਸਦੀ ਘੜੀ ਮੁਰਾਦੀ ;
"ਖੜਗ" ਇਹ ਤਾਂ ਭੀ ਪਿਆਰੀ ਲੱਗੇ, ਦਿਲ ਨੂੰ ਅਤੀ ਉਡੀਕ।

ਉਡੀਕ ਸਮਾਪਤ ਹੋਈ ਅਤੇ ਰਿਟਾਇਰਮੈਂਟ ਤੋਂ ਬਾਅਦ ਉਹਨਾਂ ਦੇ ਸੁਪਨਿਆਂ, ਰੀਝਾਂ ਅਤੇ ਹਸਰਤਾਂ ਨੂੰ ਮੈਂ ਅਤੇ ਮੇਰੀ ਧਰਮਪਤਨੀ ਸਰਦਾਰਨੀ ਹਰਜਿੰਦਰ ਕੌਰ ਪੂਰੀ ਤਨਦੇਹੀ ਨਾਲ ਸਾਕਾਰ ਕਰ ਰਹੇ ਹਾਂ। ਧਾਰਮਿਕ ਕਵਿਤਾਵਾਂ ਦੇ ਵਚਨਾਰੰਭ ਵਿੱਚ ਆਪਣੇ ਸਵਰਗੀ ਪਿਤਾ ਜੀ ਦੇ ਜੀਵਨ ਦੇ ਪਹਿਲੂਆਂ ਬਾਰੇ ਕੁਝ ਜਾਣਕਾਰੀ ਮੇਰੇ ਵੱਲੋਂ ਅਤੇ ਕਾਫ਼ੀ ਜਾਣਕਾਰੀ ਉਹਨਾਂ ਦੇ ਅਜ਼ੀਜ ਅਤੇ ਪਿਆਰੇ ਮਿਤ੍ਰ ਸ. ਜੋਗਿੰਦਰ ਸਿੰਘ 'ਮੀਤ' ਅਤੇ ਸ. ਪਿਆਰਾ ਸਿੰਘ ਐਮ. ਏ. ਵੱਲੋਂ ਦਿੱਤੀ ਜਾ ਚੁੱਕੀ ਹੈ, ਪਰ ਫਿਰ ਵੀ ਉਹ ਪੂਰਣ ਨਹੀਂ, ਉਹਨਾਂ ਦੇ ਜੀਵਨ ਦੇ ਕਈ ਪਹਿਲੂ ਇਹਨਾਂ ਸਤਰਾਂ 'ਚ ਬਿਆਨ ਨਹੀਂ ਹੋ ਸਕੇ। ਉਹਨਾਂ ਦੀ ਪ੍ਰਤਿਭਾ ਨੂੰ ਸ਼ਬਦਾਂ 'ਚ ਬਿਆਨ ਕਰਨਾ ਮੇਰੇ ਲਈ ਮੁਸ਼ਕਿਲ ਹੈ। ਉਹਨਾਂ ਦੀ ਸ਼ਖ਼ਸੀਅਤ ਵਿੱਚ ਇੱਕ ਮਿਕਨਾਤੀਸੀ ਖਿੱਚ ਸੀ, ਜਿਸਨੇ ਉਹਨਾਂ ਨੂੰ ਹਰਮਨ-ਪਿਆਰਾ ਬਣਾ ਦਿੱਤਾ। ਉਸ ਅਕਾਲ ਪੁਰਖ ਵੱਲੋਂ ਬਖ਼ਸ਼ੇ ਸੁਆਸਾਂ 'ਚੋਂ ਚਿਰੋਕਾ ਸਮਾਂ ਉਹਨਾਂ ਸ਼ਿਮਲੇ ਗੁਜ਼ਾਰਿਆ ਅਤੇ ਸ਼ਿਮਲੇ ਦੇ ਸਮਾਜਿਕ, ਧਾਰਮਿਕ ਅਤੇ ਸਾਹਿਤਕ ਜਗਤ ਵਿੱਚ ਇੱਕ ਖ਼ਾਸ ਮੁਕਾਮ ਬਣਾਇਆ।

ਪੰਜਾਬੀ ਸਾਹਿਤ ਦਾ ਅਨਿਖੜਵਾਂ ਅੰਗ, 1938 ਤੋਂ ਹੀ ਉਹ ਇੱਕ ਸਿਤਾਰੇ ਦੀ ਤਰ੍ਹਾਂ ਪੰਜਾਬ ਦੇ ਸਾਹਿਤ ਜਗਤ ਵਿੱਚ ਰੂਪਵਾਨ ਹੋਏ। ਪਹਿਲਾਂ ਉਰਦੂ 'ਚ ਲਿਖਦੇ ਰਹੇ ਅਤੇ ਫਿਰ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ 'ਚ ਵੀ ਲਿਖਦੇ ਰਹੇ ਅਤੇ ਰਜ ਕੇ ਲਿਖਿਆ। ਕਵਿਤਾ ਉਹਨਾਂ ਦਾ ਪ੍ਰਥਮ ਸ਼ੌਕ ਸੀ ਅਤੇ ਉਹਨਾਂ ਨੇ ਇਸ ਨੂੰ ਵਿਆਪਕ ਤੌਰ ਤੇ ਸਿਰਜਿਆ ਅਤੇ ਇੱਕ ਅਲੱਗ ਪਹਿਚਾਣ ਬਣਾਈ।

ਅਲਾਵਲਪੁਰ ਦੇ ਹਾਈ ਸਕੂਲ ਤੋਂ ਗਿਆਨ ਪ੍ਰਾਪਤ ਕਰਣ ਉਪਰੰਤ, ਉਹ ਕਹਿੰਦੇ ਸਨ ਕਿ ਮੈਨੂੰ ਅਮੀਰਾਂ ਅਤੇ ਗ਼ਰੀਬਾਂ ਦੇ ਰੱਬ ਨੂੰ ਪਹਿਚਾਨਣ ਦਾ ਬਿਬੇਕ ਪ੍ਰਾਪਤ ਹੋਇਆ। ਉਹਨਾਂ ਨੇ ਹਰ ਘਟਨਾ ਅਤੇ ਉਸਦੇ ਪਿਛੋਕੜ ਨੂੰ ਮਹਿਸੂਸ ਕੀਤਾ, ਦੇਖਿਆ, ਸੁਣਿਆ ਅਤੇ ਆਪਣੀ ਕਵਿਤਾ ਵਿੱਚ ਸਰਲਤਾ, ਮਧੁਰਤਾ, ਨਿੱਘ ਅਤੇ ਪਿਆਰ ਦਾ ਸੁਮੇਲ ਪਾਠਕਾਂ ਦੀ ਪਹਿਚਾਣ ਵਿੱਚ ਲਿਆਂਦਾ। ਉਹਨਾਂ ਦੀਆਂ ਕਵਿਤਾਵਾਂ ਜੀਵਨ ਦੇ ਵੱਖ-ਵੱਖ ਪਹਿਲੂਆਂ ਤੇ ਕੇਂਦਰਿਤ ਹਨ। ਹਰ ਵਿਸ਼ਾ ਉਹਨਾਂ ਦਾ ਆਪਣਾ ਹੈ। ਉਹਨਾਂ ਦਾ ਕਾਵਿ ਸੰਸਾਰ ਵੀ ਉਤਨਾਂ ਹੀ

ਵਿਸਤਰਿਤ ਹੈ ਜਿਤਨਾ ਉਹਨਾਂ ਦੀ ਵਾਰਤਕ। ਉਹਨਾਂ ਲਿਖਿਆ "ਮੈਂ ਸਾਹਿਤ ਵਿੱਚ ਵਾਦਾਂ ਦਾ ਕਾਇਲ ਨਹੀਂ, ਮੇਰਾ ਵਾਦ ਕੇਵਲ ਆਸ਼ਾਵਾਦ ਹੈ, ਕਿਸੇ ਉੱਚੇ ਮੰਤਵ ਦੀ ਕੈਦ ਮੈਨੂੰ ਨਹੀਂ ਭਾਉਂਦੀ। ਆਮਦ ਯਾ ਆਵੇਸ਼ ਹੀ ਮੈਨੂੰ ਸੇਧ ਦਿੰਦੇ ਹਨ ਅਤੇ ਕਵਿਤਾ ਆਪਣੇ ਆਪ ਵਹਿ ਤੁਰਦੀ ਹੈ।"

ਜਨਵਰੀ 1953 ਦੇ 'ਜੀਵਨ' ਬੰਬਈ 'ਚ ਉਹ ਲਿਖਦੇ ਹਨ 'ਦੁਆਬੇ ਦੀ ਇਨਕਲਾਬੀ ਧਰਤੀ ਨੇ ਵਲਵਲਿਆਂ ਨੂੰ ਹਵਾ ਦਿੱਤੀ। ਮਾਨਵਤਾ, ਭੁਖੀ ਨੰਗੀ, ਦਬੀ ਕੁਚਲੀਂਦੀ ਦੀ ਪੁਕਾਰ, ਉਫ! ਪਰ ਆਸ ਦਾ ਤਾਗਾ ਲੰਮੇਰਾ ਹੈ। ਪੰਡਤ ਰਾਮ ਸਰਨ ਦਾਸ ਐਡਵੋਕੇਟ, ਸੋਭਾ ਸਿੰਘ ਆਰਟਿਸਟ ਦੇ ਨਾਂ ਹਮੇਸ਼ਾਂ ਦਿਲ ਸਫ਼ੇ ਤੇ ਉਕਰੇ ਰਹਿਣਗੇ। 'ਉਪਾਸ਼ਕ' ਦਾ ਮੈਂ ਉਪਾਸ਼ਕ ਹਾਂ ਤੇ "ਉਪਾਸ਼ਕ" ਮੇਰਾ। ਸਾਡੇ ਦਿਲ ਦੀਆਂ ਧੜਕਣਾਂ ਸ਼ਾਲਾ ਸਾਂਝੀਆਂ ਰਹਿਣ! ਦੁਖ, ਦਰਦ ਅਤੇ ਗ਼ਰੀਬੀ ਨਾਲ ਨਪੀੜੀ ਮਨੁੱਖਤਾ ਪ੍ਰਤੀ ਆਪਣੀ ਜ਼ਿੰਮੇਵਾਰੀ ਦੇ ਇਤਿਹਾਸ ਨੂੰ ਉਹ ਪੂਰਣਤਾ ਨਾਲ ਆਪਣੀਆਂ ਕਾਵਿ ਰਚਨਾਵਾਂ ਵਿੱਚ ਚਿਤਰਣ ਕਰਦੇ ਹਨ। ਉਹਨਾਂ ਨੇ ਆਪਣੇ ਜੀਵਨ ਦੀਆਂ ਕੌੜੀਆਂ ਮਿੱਠੀਆਂ ਘਟਨਾਵਾਂ ਨੂੰ ਕਵਿਤਾ ਵਿੱਚ ਬਾਖ਼ੂਬੀ ਪੇਸ਼ ਕੀਤਾ। ਓਸ ਅਕਾਲ ਪੁਰਖ ਵਲੋਂ ਬਖਸ਼ੀ ਕੁਦਰਤੀ ਦਾਤ ਨੂੰ ਆਪਣੇ ਹੁਨਰ ਦੀ ਚਾਸ਼ਣੀ ਨਾਲ ਖ਼ੂਬਸੂਰਤ ਇਹਸਾਸਾਂ ਦਾ ਵਰਨਣ ਕੀਤਾ। ਆਪਣੀ ਕਵਿਤਾ ਵਿੱਚ ਜਿੱਥੇ ਉਹਨਾਂ ਸੁੰਦਰਤਾ, ਪਿਆਰ ਨੂੰ ਚਿਤਰਿਆ ਉੱਥੇ ਉਹਨਾਂ ਨੇ ਰੰਗ, ਰਸ ਅਤੇ ਸੁਆਦ ਨੂੰ ਕਵਿਤਾ 'ਚ ਪਰੋਇਆ। ਪਾਠਕ ਤਕਣਗੇ ਕਿ ਉਹਨਾਂ ਨੇ ਆਪਣੀ ਕਵਿਤਾ ਵਿੱਚ ਇੱਕ ਅਲੱਗ ਸ਼ੈਲੀ ਵਿਕਸਿਤ ਕੀਤੀ ਜੋ ਕਿ ਉਹਨਾਂ ਦੇ ਸਮਕਾਲੀਨ ਕਵੀਆਂ ਤੋਂ ਅਲੱਗ ਹੈ। ਜਿਸ ਠਹਿਰਾਵ ਅਤੇ ਰਵਾਨੀ ਨਾਲ ਉਹਨਾਂ ਕਵਿਤਾ ਸਿਰਜੀ ਅਤੇ ਪੜ੍ਹੀ ਉਹ ਆਪਣੀ ਮਿਸਾਲ ਆਪ ਹੈ। ਸਚਮੁਚ ਹੀ ਉਹ, ਮੀਤ ਜੀ ਦੇ ਕਥਨ ਅਨੁਸਾਰ ਸਟੇਜ ਦੇ ਬਾਦਸ਼ਾਹ ਸਨ। ਇੱਕ ਕਵੀ, ਲੇਖਕ, ਕਥਾ ਵਾਚਕ, ਇਤਿਹਾਸਕਾਰ ਅਤੇ ਸਾਹਿਤਕਾਰ ਦੇ ਤੌਰ 'ਤੇ ਉਹਨਾਂ ਸ਼ਿਮਲੇ ਵਿਚ ਅਲੱਗ ਪਹਿਚਾਨ ਬਣਾਈ। ਮੈਨੂੰ ਯਾਦ ਹੈ ਜਦੋਂ ਉਹ ਸਟੇਜ ਤੇ ਆਉਂਦੇ ਤਾਂ ਹਾਲ ਵਿੱਚ ਇੱਕ ਦਮ ਚੁਪ ਦਾ ਵਾਤਾਵਰਨ ਹੁੰਦਾ ਤੇ ਉਹਨਾਂ ਦੀ ਕਵਿਤਾ ਬਹੁਤ ਸ਼ਿਦਤ ਨਾਲ ਸੁਣੀ ਜਾਂਦੀ। ਸ਼ਿਮਲੇ ਨਿਵਾਸ ਦੌਰਾਨ ਅਸੀਂ ਕਿਤੋਂ ਵਾਪਸ ਆਏ ਤਾਂ ਮੇਰੇ ਮਾਤਾ ਜੀ ਨੇ ਖਿੜਕੀ ਖੋਲ੍ਹ ਦਿੱਤੀ ਤਾਂ ਉਹਨਾਂ ਦੇ ਕੁਝ ਕਾਗਜ਼ ਉਡਕੇ ਬਾਹਰ ਚਲੇ ਗਏ, ਤਾਂ ਉਹਨਾਂ ਕਵਿਤਾ ਰਚੀ "ਜਦ ਆਕੇ ਤੂੰ ਬਾਰੀ ਖੋਲ੍ਹੀ, ਮੇਰੀ ਕਵਿਤਾ ਬਾਹਰ ਨਿਕਲ ਗਈ।" ਉਹਨਾਂ ਦੇ ਜੀਵਨ ਦੇ ਕਈ ਮਰਹਲੇ ਕਵਿਤਾ ਰੂਪ ਵਿੱਚ ਪਾਠਕਾਂ ਨੂੰ ਮਹਿਸੂਸ ਹੋਣਗੇ।

ਉਹਨਾਂ ਦਾ ਕਾਵਿ ਸੰਸਾਰ ਬਹੁਤ ਵਿਸ਼ਾਲ ਹੈ। ਸੰਨ 1932 ਤੋਂ ਹੀ ਉਹਨਾਂ ਨੇ ਕਵਿਤਾ ਲਿਖਣੀ ਸ਼ੁਰੂ ਕੀਤੀ ਅਤੇ 350 ਦੇ ਕਰੀਬ ਕਵਿਤਾਵਾਂ ਅਲੱਗ ਅਲੱਗ ਮੈਗਜ਼ੀਨਾਂ 'ਚ ਛਪੀਆਂ ਅਤੇ ਉਤਨੀਆਂ ਹੀ ਕਵਿਤਾਵਾਂ ਅਣਛਪੀਆਂ ਪਈਆਂ ਹਨ। ਹਾਲਾਂਕਿ ਉਹਨਾਂ ਪੰਜਾਬੀ ਵਿਚ ਕਵਿਤਾ ਸਿਰਜੀ ਪਰ ਲਿਖਦੇ ਉਹ ਉਰਦੂ ਵਿਚ ਸਨ, ਇਸ ਕਾਰਨ ਕਈ ਕਵਿਤਾਵਾਂ ਅਣਗੌਲੀਆਂ ਪਈਆਂ

ਹਨ ਅਤੇ 1947 ਤੋਂ ਪਹਿਲਾਂ ਦੀਆਂ ਲਿਖੀਆਂ ਕਈ ਕਵਿਤਾਵਾਂ ਜੋ ਕਿ ਅਖ਼ਬਾਰਾਂ ਅਤੇ ਰਸਾਲਿਆਂ ਵਿਚ ਛਪ ਚੁੱਕੀਆਂ ਹਨ, ਬਾਰੇ ਵੀ ਕੋਈ ਪਤਾ-ਥਹੁ ਨਹੀਂ ਹੈ। ਹਰ ਇੱਕ ਵਿਸ਼ੇ ਤੇ ਉਹਨਾਂ ਕਵਿਤਾ ਲਿਖੀ ਅਤੇ ਆਪਣੀ ਪ੍ਰਤਿਭਾ ਦੀ ਛਾਪ ਛੱਡੀ। ਹਾਲਾਂਕਿ ਉਹ ਆਫਿਸ ਵਿੱਚ ਕੰਮ ਕਰਦੇ ਸਨ ਪਰ ਸਮਾਜਿਕ, ਧਾਰਮਿਕ ਅਤੇ ਸਾਹਿਤਕ ਕੰਮਾਂ ਵਾਸਤੇ ਉਹ ਕਾਫੀ ਸਮਾਂ ਕੱਢ ਲੈਂਦੇ ਸਨ। ਹਰ ਆਮ ਅਤੇ ਖ਼ਾਸ ਦੀ ਮਦਦ ਲਈ ਹਰ ਵਕਤ ਤਿਆਰ ਰਹਿੰਦੇ ਸਨ। 1971 ਦੀ ਭਾਰਤ ਪਾਕ ਲੜਾਈ ਵੇਲੇ ਉਹ ਜ਼ਿੰਦਗੀ ਨਾਲ ਲੜਾਈ ਕਰ ਰਹੇ ਸਨ ਨਹੀਂ ਤਾਂ ਇਕ ਕਾਵਿ ਰਚਨਾ ਹੋਰ ਹੋ ਜਾਂਦੀ। ਇਕ ਕਵਿਤਾ ਜੋ ਕਿ ਉਹਨਾਂ 1965 ਦੀ ਜੰਗ ਬਾਰੇ ਲਿਖੀ ਦੀਆਂ ਕੁਝ ਲਾਈਨਾਂ ਮੈਨੂੰ ਅਜੇ ਤਕ ਯਾਦ ਹਨ ਅਤੇ ਇਹ ਕਵਿਤਾ ਮੈਨੂੰ ਮਿਲੀ ਨਹੀਂ, ਉਹ ਲਾਈਨਾਂ ਕੁਝ ਇਸ ਤਰ੍ਹਾਂ ਹਨ—

"ਰਾਸ਼ਟਰਪਤੀ ਦੀ ਚਿੱਟੀ ਪੱਗ ਦੀ ਸੌਂਹ,
ਇਛੋਗਿੱਲ ਨਹਿਰ ਦੀ ਸੀਮਾ ਹੌਲੀ-ਹੌਲੀ ਘੱਟਦੀ ਜਾਵੇ।
ਸ਼ਾਲਾ! ਪਾਕਿਸਤਾਨ ਦੀ ਧਰਤੀ ਹਿੰਦੁਸਤਾਨ 'ਚ ਵਟਦੀ ਜਾਵੇ।"

ਇਸੀ ਤਰ੍ਹਾਂ ਹਿੰਦੂ ਸਿੱਖ ਇਤਹਾਦ ਤੇ ਲਿਖੀ ਕਵਿਤਾ ਵੀ ਨਹੀਂ ਮਿਲੀ। ਉਹਨਾਂ ਕਿਹਾ ਕਿ 'ਕਵੀ ਅਤੇ ਸਾਹਿਤਕਾਰ ਦੀ ਸਮਾਜ ਤੋਂ ਅਲੱਗ ਕੋਈ ਪਹਿਚਾਣ ਨਹੀਂ ਹੈ ਅਤੇ ਕਵੀ ਸਮਾਜ ਤੋਂ ਹੀ ਸਿਖਿਆ ਲੈਂਦਾ ਹੈ ਅਤੇ ਸਮਾਜ ਦੀਆਂ ਊਣਤਾਈਆਂ ਨੂੰ ਸਮਾਜ ਦੇ ਸਾਹਮਣੇ ਪ੍ਰਸਤੁਤ ਕਰਦਾ ਹੈ।' ਇਸਦੇ ਨਾਲ ਹੀ ਇੱਕ ਛੋਟਾ ਜਿਹਾ ਲੇਖ 'ਸ਼ਿਮਲੇ 'ਚ ਪੰਜਾਬੀ ਕਵਿਤਾ' ਜੋ ਕਿ ਉਹਨਾਂ ਦੇ ਲੇਖ 'ਹਿਮਾਚਲ 'ਚ ਪੰਜਾਬੀ' 'ਤੇ ਅਧਾਰਿਤ ਹੈ, ਤੋਂ ਵੀ 'ਖੜਗ ਜੀ' ਦੇ ਸਾਹਿਤ ਸਫ਼ਰ ਤੇ ਕਾਫੀ ਚਾਨਣਾ ਪੈਂਦਾ ਹੈ। ਹਥਲਾ ਕਾਵਿ ਸੰਗ੍ਰਹਿ ਸਾਲ 1936 ਤੋਂ ਸ਼ੁਰੂ ਹੋ ਕੇ 1967-68 ਤਕ ਦਾ ਸਫ਼ਰ ਤੈਅ ਕਰਦਾ ਹੈ। ਇਹਨਾਂ ਕਵਿਤਾਵਾਂ ਦੇ ਰਚੈਤਾ ਵੀ ਕਰੀਬ 40 ਸਾਲ ਪਹਿਲਾਂ ਅਕਾਲ ਪਿਆਨੇ ਕਰ ਗਏ। 'ਖੜਗ' ਜੀ ਦੁਆਬੇ ਦੇ ਜੰਮਪਲ ਪੰਜਾਬੀ, ਅੰਗਰੇਜ਼ੀ ਅਤੇ ਫਾਰਸੀ ਦੇ ਵਿਦਵਾਨ ਸਨ। ਉਹਨਾਂ ਦੀਆਂ ਕਵਿਤਾਵਾਂ ਵਿਚ ਫਾਰਸੀ ਅੱਖਰਾਂ ਦੀ ਕਾਫੀ ਵਰਤੋਂ ਕੀਤੀ ਗਈ ਹੈ ਅਤੇ ਇਸਦੇ ਨਾਲ ਹੀ ਦੁਆਬੇ ਦੀ ਆਮ ਬੋਲਚਾਲ ਵਾਲੀ ਬੋਲੀ, ਅਖਾਣਾਂ, ਗੀਤਾਂ ਦਾ ਪ੍ਰਭਾਵ ਵੀ ਪਾਠਕਾਂ ਨੂੰ ਮਹਿਸੂਸ ਹੋਵੇਗਾ। 'ਖੜਗ' ਜੀ ਨੇ ਲਿਖਿਆ "ਗੀਤ ਆਤਮਾ ਦੀ ਆਵਾਜ਼ ਹੈ, ਰੂਹ ਦਾ ਹੁਲਾਰਾ ਹੈ ਜਾਂ ਇਉਂ ਆਖੋ ਸਾਡੇ ਮਨ ਦੀ ਅਵਸਥਾ ਦਾ ਮੂੰਹੋਂ ਬੋਲਦਾ ਚਿਤ੍ਰ ਹੈ।" ਇਸੇ ਕਰਕੇ ਦੁਆਬੇ ਦੀ ਉਪਬੋਲੀ ਦੇ ਪ੍ਰਭਾਵ ਨੂੰ ਇਸ ਸੰਗ੍ਰਹਿ ਵਿਚ ਜਿਉਂ ਦਾ ਤਿਉਂ ਰਹਿਣ ਦਿਤਾ ਹੈ ਕਿਉਂਕਿ ਵਖੋ ਵਖ ਇਲਾਕੇ ਦਾ ਸਭਿਆਚਾਰ, ਬੋਲੀ ਦਾ ਉਚਾਰਨ ਅਤੇ ਮਿਠਾਸ ਆਪਣੀ ਮਿਸਾਲ ਹੈ।

1968 ਤੋਂ ਬਾਦ ਹੀ ਪੰਜਾਬੀ ਨੂੰ ਸੰਵਿਧਾਨਕ ਰੂਪ ਵਿਚ ਰਾਜ ਭਾਸ਼ਾ ਦਾ ਦਰਜਾ ਦਿੱਤਾ ਗਿਆ। ਕਈ ਜਗ੍ਹਾ 'ਨ' ਅਤੇ 'ਣ' ਦੇ ਫ਼ਰਕ ਨੂੰ ਘਟਾ ਦਿਤਾ

ਹੈ ਅਤੇ ਕਈ ਜਗ੍ਹਾ ਉਵੇਂ ਹੀ ਰਹਿਣ ਦਿਤਾ ਹੈ ਤਾਂਕਿ ਕਵਿਤਾ ਦੀ ਰਵਾਨੀਅਤ ਅਤੇ ਮਿਠਾਸ ਕਾਇਮ ਰਹੇ।

ਮੇਰੀ ਸੋਚ ਸੀ ਕਿ ਉਹਨਾਂ ਵਲੋਂ ਰਚਿਤ ਸਾਹਿਤ ਵਿੱਚੋਂ ਲੇਖਾਂ ਦਾ ਸੰਗ੍ਰਹਿ ਪੁਸਤਕ ਰੂਪ ਵਿੱਚ ਪਹਿਲਾਂ ਛਪਵਾਇਆ ਜਾਵੇ, ਪਰ ਰਿਸ਼ਤੇਦਾਰਾਂ, ਸਜਣਾਂ ਮਿੱਤਰਾਂ ਦੀ ਇਹ ਪਿਆਰ ਭਰੀ ਪ੍ਰੇਰਣਾ ਸੀ ਕਿ ਉਹਨਾਂ ਦੇ ਕਵਿਤਾ ਸੰਗ੍ਰਹਿ ਨੂੰ ਪਹਿਲ ਦਿੱਤੀ ਜਾਵੇ। ਉਹਨਾਂ ਦਾ ਪਿਆਰ ਸਿਰ ਮਥੇ ਅਤੇ ਇਹ ਪੁਸਤਕ ਆਪ ਦੇ ਸਨਮੁੱਖ ਹੈ। ਆਪਣੀ ਜ਼ਿੰਦਗੀ ਵਿੱਚ ਉਹ ਆਪਣੀ ਕਵਿਤਾ ਅਤੇ ਵਾਰਤਕ ਨੂੰ ਕਿਤਾਬੀ ਸੂਰਤ ਨਹੀਂ ਦੇ ਸਕੇ। ਉਹਨਾਂ ਦੇ ਕਈ ਦੋਸਤਾਂ, ਸਜਣਾਂ, ਮਿੱਤਰਾਂ ਨੇ ਉਹਨਾਂ ਨੂੰ ਸੁਚੇਤ ਵੀ ਕਰਵਾਇਆ। ਪਰ ਉਸ ਕਾਦਰ ਦੀ ਕੁਦਰਤ ਬਹੁਤ ਬਿਅੰਤ ਹੈ ਅਤੇ ਹਰ ਕਾਰਜ ਦੀ ਸੰਪੂਰਣਤਾ ਉਸ ਵਲੋਂ ਨਿਯਤ ਸਮੇਂ ਹੀ ਹੁੰਦੀ ਹੈ।

ਜਿਸ ਨਰ ਰਾਮੁ ਰਿਦੈ ਹਰਿ ਰਾਸਿ॥
ਸਹਿਜ ਸਭਾਇ ਮਿਲੇ ਸਾਬਾਸਿ ॥2॥

ਇਹ ਵਡਿਆਈ ਮੇਰੇ ਸਵਰਗੀ ਪਿਤਾ ਜੀ ਨੂੰ ਸਹਿਜ ਸੁਭਾਇ ਉਸਦੇ ਹੁਕਮ ਅਨੁਸਾਰ ਮਿਲੀ, ਇਹ ਵੀ ਉਸਦੀ ਵਡਿਆਈ ਹੈ ਅਤੇ ਉਸ ਅਕਾਲ ਪੁਰਖ ਦੀ ਇਸ ਵਿਸ਼ਾਲਤਾ ਨੂੰ ਕੋਟਿ ਕੋਟਿ ਪ੍ਰਣਾਮ।

ਇਸ ਪਵਿੱਤਰ ਕਾਰਜ ਵਿੱਚ ਮੇਰੇ ਵੀਰ ਸ. ਕੁਲਦੀਪ ਸਿੰਘ ਬੇਦੀ ਸੰਪਾਦਕ ਮੈਗਜ਼ੀਨ ਸੈਕਸ਼ਨ-ਜਗ-ਬਾਣੀ ਦਾ ਬਹੁਤ ਯੋਗਦਾਨ ਹੈ, ਜਿਨ੍ਹਾਂ ਦੀ ਨਿਰੰਤਰ ਸੇਧ ਕਾਰਣ ਇਹ ਕਾਰਜ ਅੱਗੇ ਵੱਧ ਰਿਹਾ ਹੈ ਅਤੇ ਉਸ ਅਕਾਲ ਪੁਰਖ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ ਵਧਦਾ ਹੀ ਰਹੇਗਾ। ਇਸ ਅਤਿ ਸ਼ੁਭ ਅਤੇ ਪਵਿੱਤਰ ਕਾਰਜ 'ਚ ਮੇਰੇ ਛੋਟੇ ਵੀਰ ਸਰਦਾਰ ਤੇਜਪਾਲ ਸਿੰਘ ਦੇਵਲ ਅਤੇ ਸਰਦਾਰਨੀ ਮਨਜੀਤ ਕੌਰ ਦੇਵਲ (ਅਮਰੀਕਾ) ਨੇ ਵੀ ਪੂਰੀ ਸ਼ਿਦਤ ਨਾਲ ਮੇਰਾ ਸਾਥ ਦਿੱਤਾ ਹੈ, ਉਹ ਵੀ ਮੇਰੇ ਧੰਨਵਾਦ ਦੇ ਪਾਤਰ ਹਨ।

ਮੈਂ ਲੋਕਗੀਤ ਪ੍ਰਕਾਸ਼ਨ ਦੇ ਸ੍ਰੀ ਹਰੀਸ਼ ਜੈਨ ਜੀ ਦਾ ਦਿਲੋਂ ਧੰਨਵਾਦੀ ਹਾਂ ਜਿਹਨਾਂ ਨੇ ਮੇਰੀਆਂ ਤੇ ਮੇਰੇ ਪਰਿਵਾਰ ਦੀਆਂ ਭਾਵਨਾਵਾਂ ਦੀ ਕਦਰ ਕਰਕੇ ਬਹੁਤ ਪਿਆਰ ਅਤੇ ਸ਼ਿੱਦਤ ਨਾਲ ਇਸ ਕਾਵਿ ਸੰਗ੍ਰਹਿ ਨੂੰ ਪ੍ਰਕਾਸ਼ਿਤ ਕੀਤਾ ਹੈ।

ਆਸ ਕਰਦਾ ਹਾਂ ਕਿ ਪਾਠਕ ਇਹਨਾਂ ਕਵਿਤਾਵਾਂ ਦਾ ਆਨੰਦ ਉਠਾਉਣਗੇ ਅਤੇ ਇਹ ਕਵਿਤਾਵਾਂ ਸਾਹਿਤਕਾਰਾਂ, ਖੋਜੀਆਂ ਅਤੇ ਕਵੀਆਂ ਦੇ ਹੱਥਾਂ ਵਿਚ ਅਧਿਐਨ ਅਤੇ ਮੁਲਾਂਕਣ ਵਾਸਤੇ ਪਹੁੰਚਣਗੀਆਂ।

ਇੰਜੀ: ਕਰਮਜੀਤ ਸਿੰਘ
ਮੋਬਾਇਲ ਨੰ: 91-9872813128
ਆਦਮਪੁਰ ਦੋਆਬਾ

# ਸ. ਰਣਜੀਤ ਸਿੰਘ 'ਖੜਗ': ਇਕ ਪਰੀਚੈ

ਮੇਰੇ ਪਿਤਾ ਜੀ ਦਾ ਪਰੀਚੈ ਉਹਨਾਂ ਦੇ ਆਪਣੇ ਸ਼ਬਦਾਂ ਵਿੱਚ ਇੱਕ ਹਸਤ ਲਿਖਤ ਪਤਰੇ ਅਨੁਸਾਰ ਇਸ ਤਰ੍ਹਾਂ ਹੈ।

"ਸਾਡੇ ਵਡਿਕੇ ਸ. ਗੁਰਦਿਆਲ ਸਿੰਘ ਦੇਵਲ, ਝਾਵਾਂ (ਜ਼ਿਲ੍ਹਾ ਹੁਸ਼ਿਆਰਪੁਰ) ਨਿਵਾਸੀ ਸਿਖ ਰਾਜ ਸਮੇਂ ਕੰਧਾਲਾ ਸੇਖਾਂ ਦੇ ਕਿਲੇਦਾਰ ਸਨ। ਗੜ੍ਹਦੀਵਾਲਾ ਦੇ ਸਰਦਾਰਾਂ ਨਾਲ ਲੜਾਈ ਵਿੱਚ ਹਾਰ ਗਏ। ਉੱਥੋਂ ਉੱਠ ਕੇ ਆਦਮਪੁਰ (ਜ਼ਿਲ੍ਹਾ ਜਲੰਧਰ) ਆ ਵਸੇ। ਦੁਆਬੇ ਦੀ ਇਨਕਲਾਬੀ ਧਰਤੀ ਦੇ ਇਸ ਪ੍ਰਸਿੱਧ ਨਗਰ ਵਿੱਚ ਯੂਨੀਵਰਸਿਟੀ ਸਰਟੀਫਿਕੇਟਾਂ ਅਨੁਸਾਰ, ਮੈਂ 18 ਮਾਰਚ, 1915 ਨੂੰ ਜੰਗ ਜਰਮਨ ਦੇ ਦਿਨਾਂ ਵਿੱਚ ਭਾਈਆ ਮਲਾਵਾ ਰਾਮ ਦੇਵਲ ਦੇ ਘਰ, ਮਾਤਾ ਕਰਤਾਰੀ (ਕਰਤਾਰ ਕੌਰ)ਦੀ ਗੋਦ ਵਿੱਚ ਅੱਖ ਪੁੱਟੀ। ਇਹ ਨਗਰ ਇਸ ਲਈ ਪ੍ਰਸਿੱਧ ਨਹੀਂ ਕਿ ਇੱਥੋਂ ਦੀ ਕਿਸੀ ਝਿੜੀ 'ਚੋਂ ਤੀਜਾ ਸਿੱਖ-ਅੰਗ੍ਰੇਜ਼ ਯੁੱਧ ਛੇੜਣ ਦੀ ਤਿਆਰੀ ਕਰਦਾ, ਸਿਰਲੱਥ ਦੇਸ਼ ਭਗਤ ਤੇ ਯੋਧਾ ਭਾਈ ਮਹਾਰਾਜ ਸਿੰਘ ਫੜਿਆ ਗਿਆ ਸੀ, ਸਗੋਂ ਇਸ ਲਈ ਵੀ ਕਿ ਅਕਾਲੀ ਅਤੇ ਨਾ-ਮਿਲਵਰਤਣ ਲਹਿਰਾਂ ਸਮੇਂ ਥਾਣੇ ਦੇ ਸਾਹਮਣੇ, ਬੋਹੜ ਹੇਠਾਂ, ਮਾਵਾਂ ਨੇ ਸ਼ਕਰਾਂ ਵੰਡ-ਵੰਡ ਕੇ ਆਪਣੇ ਸੂਰਮੇ ਪੁੱਤਰਾਂ ਨੂੰ ਦੇਸ਼ ਭਗਤੀ ਦੀ ਲਾਟ ਉੱਤੇ ਪਤੰਗੇ ਵਤ ਸੜ ਮਰਨ ਲਈ ਤੋਰਿਆ ਸੀ। ਨਾਲ ਦੇ ਪਿੰਡ ਖੁਰਦਪੁਰ ਵਿੱਚ ਨਿੱਤ ਰਾਜਸੀ ਕਾਨਫਰੰਸਾਂ ਹੁੰਦੀਆਂ ਜਿੱਥੇ 'ਨਾਭੇ ਨੂੰ ਖਈ ਰੋਗ ਖਾ ਗਿਆ ਜੀ' ਤੇ 'ਬੋਲ ਮਾਈ ਲਾਰਡ ਕੁੱਕੜੂੰ ਘੜੂੰ' ਨਾਂ ਦੇ ਕਿੱਸੇ ਵਿਕਦੇ ਸਨ ਤੇ ਪੰਡਤ ਚੰਬਾ ਰਾਮ ਬਾਗੀ ਵਰਗੇ ਕਵੀ ਜੋਸ਼ੀਲੀਆਂ ਕਵਿਤਾਵਾਂ ਪੜ੍ਹਦੇ।

ਉਰਦੂ ਸਪਤਾਹਿਕ 'ਦੁਆਬਾ' (ਜਲੰਧਰ) ਵਿੱਚ ਉਮਰਦੀਨ 'ਉਲਫਤ' ਤੇ ਕੰਵਰ ਬਚਿੰਤ ਰਾਮ 'ਐਸ਼' ਆਦਿ ਦੀਆਂ ਕਵਿਤਾਵਾਂ ਛਪਦੀਆਂ ਸਨ। ਉਲਫਤ ਦੀ ਕਵਿਤਾ 'ਵਿਧਵਾ ਦੇ ਵੈਣ' ਨੇ ਮੈਨੂੰ ਟੁੰਬਿਆ, 'ਕਦ੍ਹੀ ਮੈਂ ਵੀ ਅਜਿਹਾ ਕਰ ਸਕਾਂਗਾ' ਇਸ ਤੋਂ ਬਿਨਾਂ ਜੀਵਨ ਦਾਤੀ ਧਰਮ ਮਾਤਾ ਆਸੀ ਵੱਲੋਂ ਗੱਲ-ਗੱਲ ਤੇ ਅਖਾਣਾਂ ਦੀ ਵਰਤੋਂ ਨਾਲ ਕਵਿਤਾ ਦੀ ਜਾਗ ਲੱਗੀ। ਇੱਕ ਚੰਨ ਮੁਖੜੇ ਦੀ ਝਾਤ ਨੇ ਹਨੇਰੇ ਖੂੰਜੇ ਰੁਸ਼ਨਾ ਦਿੱਤੇ ਤਾਂ ਕਵਿਤਾ ਮੱਚ ਉੱਠੀ। ਇਹ 1930-32 ਦੀਆਂ ਗਲਾਂ-ਬਾਤਾਂ ਹਨ। ਸਵਰਗਵਾਸੀ ਵੈਦ ਨੌਰੰਗ ਸਿੰਘ 'ਤਾਂਘੀ' ਨੇ ਕਵਿਤਾ ਦੀ ਸੇਧ ਦੇ ਨਾਲ-ਨਾਲ ਆਪਣੀ ਅਖ਼ਬਾਰ ਕੌਮੀ ਸੁਤੰਤਰ ਵਿੱਚ ਵੀ ਥਾਂ ਦੇਣੀ ਸ਼ੁਰੂ ਕਰ ਦਿੱਤੀ।

ਸਵਰਗਵਾਸੀ ਰਾਮ ਸ਼ਰਨ ਦਾਸ ਐਡਵੋਕੇਟ, ਸੋਭਾ ਸਿੰਘ 'ਆਰਟਿਸਟ' ਤੇ ਈਸ਼ਵਰ ਚਿੱਤਰਕਾਰ ਨੇ ਕਾਵਿ ਦੀ ਅਜੰਤਾ ਦੇ ਦਰਸ਼ਨ ਕਰਵਾਏ। ਭਾਵੇਂ ਭਾਈ ਵੀਰ ਸਿੰਘ, 'ਸ਼ਰਫ', ਪ੍ਰੋ. ਮੋਹਨ ਸਿੰਘ (ਮਾਹਰ) ਆਦਿ ਦੀਆਂ ਇਸ ਮੰਦਰ ਵੱਲ

ਜਾਂਦੀਆਂ ਪਗਡੰਡੀਆਂ ਉੱਤੇ ਤੁਰਨ ਵਿੱਚ ਵੀ ਸਰੂਰ ਪ੍ਰਾਪਤ ਕੀਤਾ, 23 ਮਾਰਚ 1931 ਨੂੰ ਭਗਤ ਸਿੰਘ ਅਤੇ ਉਹਦੇ ਸਾਥੀਆਂ ਦੀ ਭੂਚਾਲ ਲਿਆਊ ਸ਼ਹਾਦਤ ਨੇ ਦਿਲ ਦਿਮਾਗ਼ ਨੂੰ ਝੰਜੋੜ ਕੇ ਰੱਖ ਦਿੱਤਾ। ਕੋਈ ਉਸਤਾਦ ਨਹੀਂ ਧਾਰਿਆ"।

ਮੈਟ੍ਰਿਕ ਕਰਨ ਤੋਂ ਬਾਅਦ ਰੋਜ਼ੀ-ਰੋਟੀ ਉਹਨਾਂ ਨੂੰ ਲਾਹੌਰ ਲੈ ਗਈ, ਫਿਰ ਦਿੱਲੀ, ਨਾਗਪੁਰ, ਫਿਰ ਦਿੱਲੀ ਅਤੇ ਸ਼ਿਮਲਾ ਅਤੇ ਸ਼ਿਮਲੇ ਦੇ ਹੋ ਕੇ ਰਹੇ। ਕੋਈ ਤਿੰਨ ਸਾਲ ਕਪੂਰਥਲਾ ਵੀ ਰਹੇ। ਭਾਈਆ ਈਸ਼ਰ ਤੋਂ ਬਾਅਦ ਉਹ ਆਪਣੀ ਜ਼ਿੰਦਗੀ ਤੱਕ 'ਕਵੀ ਗੁਲਜ਼ਾਰ' ਸ਼ਿਮਲਾ ਦੇ ਪ੍ਰਧਾਨ ਰਹੇ। 'ਪੰਜਾਬੀ ਸਾਹਿਤ ਸਭਾ' ਦਿੱਲੀ ਦੀ ਕਾਇਮੀ ਵਿੱਚ ਹਿੱਸਾ ਪਾਇਆ, ਪੰਜਾਬੀ ਕਵੀ ਸਭਾ ਦਿੱਲੀ ਦੀ ਉਸਾਰੀ ਵਿੱਚ ਮੋਢਾ ਦਿੱਤਾ, 'ਸ਼ੇਰੇ ਪੰਜਾਬ ਕਵੀ ਸਭਾ' ਦਿੱਲੀ ਦੀ ਸਕੱਤਰੀ ਦੀ ਸੇਵਾ ਕੀਤੀ। ਸ਼ਿਮਲੇ ਵਿੱਚ ਈਸ਼ਰ ਭਾਈਏ ਨਾਲ ਰਲ ਕੇ 'ਕਵੀ ਗੁਲਜ਼ਾਰ' ਕਾਇਮ ਕੀਤਾ। ਉਰਦੂ, ਹਿੰਦੀ ਅਤੇ ਪੰਜਾਬੀ ਕਵੀਆਂ ਦੀ ਸਾਂਝੀ ਸੰਸਥਾ 'ਕਵੀ ਮੰਡਲ' ਸ਼ਿਮਲਾ ਦੇ ਮੀਤ ਪ੍ਰਧਾਨ ਵੀ ਰਹੇ। 'ਆਲ ਇੰਡੀਆ ਲਿਟਰੇਰੀ ਕਾਊਂਸਲ' ਸ਼ਿਮਲਾ ਦੇ ਪ੍ਰਧਾਨ ਵੀ ਰਹੇ। ਪੰਜਾਬ ਤੇ ਸ਼ਿਮਲੇ ਵਿੱਚ ਉਹਨਾਂ ਨੇ ਉੱਚ ਪੱਧਰ ਤੇ ਕਵੀ ਦਰਬਾਰਾਂ ਦਾ ਆਯੋਜਨ ਕੀਤਾ ਅਤੇ ਆਪਣੀ ਵਿਤ ਮੁਤਾਬਿਕ ਹਿੱਸਾ ਪਾਇਆ। ਭਾਈਆ ਈਸ਼ਰ 1953 'ਚ ਰਿਟਾਇਰ ਹੋ ਕੇ ਦਿੱਲੀ ਚਲੇ ਗਏ। ਉਹਨਾਂ ਤੋਂ ਬਾਅਦ 'ਕਵੀ ਗੁਲਜ਼ਾਰ ਸ਼ਿਮਲਾ' ਜਿਸਦੇ ਪ੍ਰਧਾਨ ਉਹ ਆਪਣੇ ਅੰਤਿਮ ਸਵਾਸਾਂ ਤਕ ਰਹੇ, ਨੂੰ ਉਹਨਾਂ ਪੰਜਾਬੀ ਬੋਲੀ-ਪੰਜਾਬੀਅਤ ਦੀ ਸਾਹਿਤਿਕ ਚੇਤਨਾ ਦੇ ਤੌਰ 'ਤੇ ਵਿਕਸਿਤ ਕੀਤਾ ਅਤੇ ਪੰਜਾਬੀ ਦੇ ਪ੍ਰਚਾਰ ਅਤੇ ਪਾਸਾਰ 'ਚ ਸਥਰ ਕਤਾ ਹਿਸਾ ਪਾਇਆ। ਗੁਰੂ ਘਰ ਨੂੰ ਪੂਰਨ ਰੂਪ ਨਾਲ ਸਮਰਪਿਤ, ਪਰਬੀਨ ਵਕਤਾ, ਪੂਰਣ ਗੁਰ ਸਿੱਖ ਸ਼ਾਂਤ ਸੁਭਾਅ ਦੇ ਮਾਲਕ, ਇਮਾਨਦਾਰ, ਦਰਦਮੰਦ ਇਨਸਾਨ ਮੇਰੇ ਪਿਤਾ ਜੀ ਬਹੁਤ ਲੰਮਾ ਸਮਾਂ ਸ਼ਿਮਲੇ 'ਚ ਸਿੱਖਾਂ ਦੀ ਸਿਰਮੌਰ ਸੰਸਥਾ 'ਗੁਰਦੁਆਰਾ ਸਿੰਘ ਸਭਾ ਸ਼ਿਮਲਾ' ਨਾਲ ਆਪਣੇ ਅੰਤਿਮ ਸਵਾਸਾਂ ਤਕ ਜੁੜੇ ਰਹੇ। ਮੈਨੂੰ ਯਾਦ ਹੈ 1966-67 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸ਼ਸਤਰ ਜਿਹੜੇ ਇੰਗਲੈਂਡ ਤੋਂ ਆਏ ਸਨ ਦੀ ਸ਼ੋਭਾ ਯਾਤਰਾ ਦੀ ਹਿਮਾਚਲ ਫੇਰੀ ਨੂੰ ਉਹਨਾਂ ਜਨਰਲ ਸੈਕਟਰੀ ਦੀ ਹੈਸੀਅਤ ਵਿਚ ਪ੍ਰਧਾਨ ਸ੍. ਦਰਸ਼ਨ ਸਿੰਘ ਸੇਠੀ ਨਾਲ ਮਿਲਕੇ ਸੁਨਿਸ਼ਚਿਤ ਕਰਵਾਇਆ। ਪਹਿਲਾਂ ਇਸ ਸ਼ੋਭਾ ਯਾਤਰਾ ਦਾ ਹਿਮਾਚਲ 'ਚ ਆਗਮਨ ਦਾ ਕੋਈ ਪ੍ਰੋਗਰਾਮ ਨਹੀਂ ਸੀ। ਜਦ ਉਹਨਾਂ ਮਹਿਸੂਸ ਕੀਤਾ ਕਿ ਗੁਰਦੁਆਰਾ ਸਾਹਿਬ ਵਿੱਚ ਰਾਜਨੀਤੀ ਅਤੇ ਗਰੁੱਪਬਾਜ਼ੀ ਹਾਵੀ ਹੋ ਰਹੀ ਹੈ ਤਾਂ ਉਹਨਾਂ ਇਸ ਤੋਂ ਕਿਨਾਰਾ ਕਰ ਲਿਆ ਅਤੇ ਗੁਰਦੁਆਰਾ ਸਾਹਿਬ ਅਧੀਨ ਚਲ ਰਹੇ ਸਕੂਲ ਦੀ ਸੇਵਾ ਮੈਨੇਜਰ ਦੇ ਤੌਰ ਤੇ ਕਰਦੇ ਰਹੇ।

ਸੱਚਖੰਡ ਵਾਸੀ ਮੇਰੇ ਪਿਤਾ ਜੀ ਇੱਕ ਕਵੀ, ਚਿੰਤਕ, ਦਾਰਸ਼ਨਿਕ, ਖੋਜੀ ਤੇ ਦਰਦਮੰਦ ਇਨਸਾਨ, ਬਹੁਪੱਖੀ ਪ੍ਰਤਿਭਾ ਦੇ ਮਾਲਕ ਸਨ। ਵਿਦਿਆਰਥੀ ਜੀਵਨ ਤੋਂ ਹੀ ਉਹਨਾਂ ਕਾਵਿ ਰਚਨਾ ਸ਼ੁਰੂ ਕਰ ਦਿੱਤੀ ਸੀ। ਤਤਕਾਲੀ ਤੇ ਸਮਾਜਿਕ ਸਮੱਸਿਆਵਾਂ ਦਾ ਚਿਤਰਨ ਆਪਣੀ ਕਵਿਤਾ ਵਿੱਚ ਉਹਨਾਂ ਬਾਖੂਬੀ

ਕੀਤਾ। ਜਿੱਥੇ ਉਹਨਾਂ 1947 ਤੋਂ ਪਹਿਲਾਂ ਦੇ ਭਾਰਤ ਵਿੱਚ ਵਿਚਰ ਰਹੀਆਂ ਸਮੱਸਿਆਵਾਂ ਨੂੰ ਕਲਮਬੱਧ ਕੀਤਾ ਉੱਥੇ ਉਹਨਾਂ ਨਵੇਂ ਭਾਰਤ ਦੀ ਉਸਾਰੀ ਅਤੇ ਸਮਕਾਲੀ ਘਟਨਾਵਾਂ ਨੂੰ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ। ਕੋਈ ਐਸਾ ਵਿਸ਼ਾ ਨਹੀਂ ਜਿਸ ਤੇ ਉਹਨਾਂ ਕਵਿਤਾ ਨਾ ਰਚੀ ਹੋਵੇ। ਪੰਜਾਬੀ ਦੇ ਚੋਟੀ ਦੇ ਹਰ ਮੈਗਜ਼ੀਨ ਅਤੇ ਰਸਾਲੇ ਵਿੱਚ ਉਹਨਾਂ ਦੀ ਰਚਨਾ ਛਪੀ ਹੁੰਦੀ। ਰਣਜੀਤ, ਫਤਿਹ, ਜੀਵਨ, ਖਾਲਸਾ ਸਮਾਚਾਰ, ਜੀਵਨ ਪ੍ਰੀਤੀ, ਗੁਰਮਿਤ ਪ੍ਰਕਾਸ਼, ਜਨ ਸਾਹਿਤ, ਪ੍ਰੀਤਮ, ਪੰਜਾਬੀ ਦੁਨੀਆਂ, ਜਾਗ੍ਰਤੀ ਅਤੇ ਪੱਤਣ-ਆਦਮਪੁਰ ਵਿੱਚ ਉਹਨਾਂ ਦੀਆਂ ਕਵਿਤਾਵਾਂ ਛਪਦੀਆਂ ਅਤੇ ਇਹਨਾਂ ਦੀ ਬਹੁਤ ਸ਼ਲਾਘਾ ਹੁੰਦੀ।

ਮੈਨੂੰ ਯਾਦ ਹੈ ਕਪੂਰਥਲਾ ਨਿਵਾਸ ਦੌਰਾਨ, ਆਦਮਪੁਰ ਤੋਂ 'ਪੱਤਣ' ਮੈਗਜ਼ੀਨ ਸ਼ੁਰੂ ਹੋਇਆ। ਉਹਨਾਂ ਨੇ ਇਸ ਤੇ ਬਹੁਤ ਖੁਸ਼ੀ ਜ਼ਾਹਰ ਕੀਤੀ ਅਤੇ ਕਿਹਾ ਆਦਮਪੁਰ ਹੁਣ ਸਾਹਿਤਕ ਜਗਤ ਤੇ ਵੀ ਰੂਪਵਾਨ ਹੋ ਰਿਹਾ ਹੈ ਅਤੇ ਇਸ ਦੇ ਸੰਪਾਦਕ ਸਰਦਾਰ (ਡਾ:) ਗੁਰਦਿਆਲ ਸਿੰਘ 'ਰਾਏ' ਨੂੰ ਮੁਬਾਰਕਵਾਦ ਦਿੱਤੀ ਅਤੇ ਹਰ ਸੰਭਵ ਮਦਦ ਦਾ ਭਰੋਸਾ ਦਿਤਾ। ਸ਼ਿਮਲੇ ਵਿੱਚ ਵੀ ਉਹਨਾਂ ਉਭਰਦੇ ਕਵੀਆਂ ਨੂੰ ਉਤਸ਼ਾਹਿਤ ਕੀਤਾ ਤੇ ਕਵਿਤਾ ਦੀ ਅਲੂਣੀ ਸਿਲ ਚਟਾਈ ਅਤੇ ਕਵਿਤਾ ਨੂੰ ਸੇਧ ਵੀ ਦਿਤੀ। ਉਹਨਾਂ ਦੀ ਕਵਿਤਾ ਵਿੱਚ ਉਹਨਾਂ ਦਾ ਮੌਲਿਕ ਅਨੁਭਵ, ਜੀਵਨ ਦਾ ਨਿਚੋੜ, ਘਟਨਾ ਪਿਛੋਕੜ ਨਿਖਰ ਕੇ ਆਉਂਦਾ ਹੈ ਅਤੇ ਪਾਠਕ ਮਹਿਸੂਸ ਕਰਨਗੇ ਕਿ ਉਹਨਾਂ ਦੀ ਕਵਿਤਾ ਵਿੱਚ ਦਿਲ-ਖਿਚਵੇਂ ਚਿਤਰਨ ਅਤੇ ਵਸਤੂ ਵਿਸ਼ਾ ਸਾਫ਼ ਝਲਕ ਮਾਰਦਾ ਦਿਸਦਾ ਹੈ ਅਤੇ ਉਹਨਾਂ ਦੀ ਕਵਿਤਾ ਦੀ ਰਵਾਨੀ ਆਪਣੀ ਮਿਸਾਲ ਆਪ ਹੈ।

ਉਹਨਾਂ ਦੀ ਹਰ ਕਵਿਤਾ ਵਿੱਚ ਇਤਿਹਾਸਕ ਵੰਨਗੀ ਅਤੇ ਸਾਹਿਤਕ ਚੇਤਨਾ ਮੌਜੂਦ ਹੈ ਅਤੇ ਹਰ ਵਿਸ਼ੇ ਨੂੰ ਉਹਨਾਂ ਨੇ ਘੋਖਿਆ, ਵਿਚਾਰਿਆ ਅਤੇ ਫਿਰ ਕਾਵਿ ਰਚਨਾ ਕੀਤੀ। ਮੈਂ ਮਹਿਸੂਸ ਕੀਤਾ ਕਿ ਉਹਨਾਂ ਦੀ ਕਾਵਿ ਸਿਰਜਣਾ ਕਿਸੀ ਝਰਨੇ 'ਚੋਂ ਫੁਟਦੇ ਪਾਣੀ ਦੇ ਵਹਿਣ ਵਾਂਗੂ ਹੈ। ਕਵਿਤਾ ਉਹ ਕਹਿੰਦੇ ਸਨ ਕਿ ਇਹ ਸਿਖਣ ਸਿਖਾਣ ਦੀ ਗੱਲ ਨਹੀਂ, ਇਹ ਆਪਣੇ ਆਪ ਆ ਜਾਂਦੀ ਹੈ। ਇਸ ਤੋਂ ਪਹਿਲਾਂ 'ਸੁੱਚੇ ਮੋਤੀ' ਪੁਸਤਕ ਵਿੱਚ ਸਾਰੀਆਂ ਕਵਿਤਾਵਾਂ ਧਰਮ ਨਾਲ ਸੰਬੰਧਿਤ ਹਨ। ਸ. ਨਾਜਰ ਸਿੰਘ ਤਰਸ ਦੇ ਕਾਵਿ ਸੰਗ੍ਰਹਿ ਦਾ ਮੁੱਖ ਬੰਦ ਲਿਖਦਿਆਂ ਉਹਨਾਂ ਲਿਖਿਆ,

"ਧਰਮ ਅਤੇ ਕਵਿਤਾ ਦਾ ਬੜਾ ਡੂੰਘਾ, ਪੁਰਾਣਾ ਅਤੇ ਅਟੁਟ ਸੰਬੰਧ ਹੈ, ਕਿਉਂਕਿ ਦੋਨੋਂ ਮਨੁੱਖ ਦੇ ਚਿੰਤਨ ਦੇ ਅਨੁਭਵ ਤੋਂ ਜਨਮੇ ਹਨ ਅਤੇ ਦੋਵੇਂ ਜੀਵਨ ਦੀ ਵਿਆਖਿਆ ਕਰਦੇ ਹਨ। ਪ੍ਰਾਚੀਨ ਕਾਲ ਤੋਂ ਕਵਿਤਾ ਸਾਹਿਤ ਦਾ ਹਰਮਨ ਪਿਆਰਾ ਪ੍ਰਥਮ ਤੇ ਪ੍ਰਮੁੱਖ ਰੂਪ ਰਿਹਾ ਹੈ। ਇਸ ਲਈ ਧਾਰਮਿਕ ਸਾਹਿਤ ਦਾ ਪਹਿਲਾ ਰੂਪ ਕਵਿਤਾ ਰਿਹਾ ਹੈ।"

-ਇੰਜ: ਕਰਮਜੀਤ ਸਿੰਘ

# ਸ਼ਿਮਲੇ ਵਿੱਚ ਪੰਜਾਬੀ ਕਵਿਤਾ

ਪਹਿਲੀ ਨਵੰਬਰ 1966 ਤੱਕ ਪੰਜਾਬ ਦੇ ਪਹਾੜੀ ਇਲਾਕਿਆਂ ਦੇ ਸਕੂਲਾਂ ਵਿੱਚ ਪੰਜਾਬੀ ਪੜ੍ਹਾਈ ਜਾਂਦੀ ਰਹੀ ਅਤੇ ਇਸੀ ਕਾਰਣ ਪੰਜਾਬੀ ਦਾ ਪ੍ਰਚਾਰ ਅਤੇ ਪ੍ਰਸਾਰ ਵਧਿਆ, ਖ਼ਾਸਕਰ ਪੈਪਸੂ ਦੇ ਇਲਾਕਿਆਂ ਵਿੱਚ ਰਾਜਭਾਸ਼ਾ ਪੰਜਾਬੀ ਰਹੀ। ਪੰਜਾਬੀ ਭਾਸ਼ਾ ਵਿਭਾਗ ਵੱਲੋਂ ਸ਼ਿਮਲੇ ਵਿੱਚ ਜ਼ਿਲ੍ਹਾ ਪੱਧਰ ਤੇ ਹੋਣ ਵਾਲੇ ਕਵੀ ਦਰਬਾਰਾਂ ਵਿੱਚ ਇਸ ਇਲਾਕੇ 'ਚੋਂ ਪੰਜਾਬੀ ਕਵੀ ਹਿੱਸਾ ਲੈਂਦੇ ਰਹੇ ਅਤੇ ਜਨ ਸੰਪਰਕ ਵਿਭਾਗ ਵੱਲੋਂ ਸ਼ਿਮਲੇ ਦੇ ਪਿੰਡਾਂ ਵਿੱਚ ਪੰਜਾਬੀ ਕਵੀ ਦਰਬਾਰ ਹੁੰਦੇ ਰਹੇ। ਬਾਗੜੀਆਂ ਦੇ ਭਾਈ ਸਾਹਿਬਾਨ ਅਤੇ ਮਜੀਠੀਏ ਸਰਦਾਰਾਂ ਦੀ ਸਰਪਰਸਤੀ ਹੇਠ ਪੰਜਾਬੀ ਦੇ ਕਵੀ ਦਰਬਾਰ ਕਾਲੀ ਬਾੜੀ ਹਾਲ ਸ਼ਿਮਲਾ ਵਿੱਚ ਹੁੰਦੇ ਰਹੇ। ਅੰਮ੍ਰਿਤਸਰੋਂ ਲਾਲਾ ਧਨੀ ਰਾਮ 'ਚਾਤ੍ਰਿਕ', ਅਤੇ ਐਸ. ਐਸ. ਚਰਨ ਸਿੰਘ ਸ਼ਹੀਦ, ਪੰਜਾਬੀ ਦੇ ਪ੍ਰਸਿੱਧ ਸ਼ਾਇਰਾਂ 'ਸ਼ਰਫ', 'ਹਮਦਮ', 'ਦਾਮਨ', 'ਤੀਰ', 'ਨੂਰਪੁਰੀ', 'ਰਾਏ' ਆਦਿ ਨੂੰ ਲੈ-ਕੇ ਰੌਣਕਾਂ ਲਾਉਂਦੇ ਰਹੇ। ਰਾਏ ਦੀ ਇਹ ਤੁਕ "ਅਹ ਰਾਹ ਜਾਖੂ ਜਾਂਦਾ ਏ", ਜਾਖੂ ਨੂੰ ਹੁਣ ਤੱਕ ਯਾਦ ਹੈ ਭਾਵੇਂ ਜਾਖੂ ਦੀ ਨੁਰ ਨੁਹਾਰ ਬਦਲ ਗਈ ਹੈ।

1947 ਦੀ ਵੰਡ ਈਸ਼ਰ ਸਿੰਘ 'ਈਸ਼ਰ' ਨੂੰ ਇੱਥੇ ਲੈ ਆਈ, ਈਸ਼ਵਰ 'ਚਿਤਰਕਾਰ', ਪ੍ਰਕਾਸ਼ 'ਸ਼ਿਮਲਵੀ' ਅਤੇ 'ਖੜਗ' ਪਹਿਲਾਂ ਹੀ ਇੱਥੇ ਸਨ, ਜੋ ਗੁਰਦਿਆਲ ਸਿੰਘ 'ਰੀਹਲ' ਆਦਿ ਦੀ ਬਣਾਈ 'ਪੰਜਾਬੀ ਸਾਹਿਤ ਸਭਾ' ਨੂੰ ਸੁਰਜੀਤ ਕਰਨਾ ਚਾਹੁੰਦੇ ਸਨ। 'ਈਸ਼ਰ' ਨੇ ਪਿੰਡੀ ਵਾਲੀ 'ਕਵੀ ਗੁਲਜ਼ਾਰ' ਦੀ ਪਨੀਰੀ ਇੱਥੇ ਲਾ ਦਿੱਤੀ। ਇਸਦਾ ਪਹਿਲਾ ਇਤਿਹਾਸਕ ਅਤੇ ਸ਼ਾਨਦਾਰ ਕਵੀ ਦਰਬਾਰ, ਐਸ. ਐਸ. ਚਰਨ ਸਿੰਘ ਸ਼ਹੀਦ ਦੀ ਯਾਦ ਵਿੱਚ ਪੈਪਸੂ ਦੇ ਮੁੱਖ ਮੰਤਰੀ ਸ੍ਰ. ਗਿਆਨ ਸਿੰਘ ਰਾੜੇ ਵਾਲਾ ਦੀ ਪ੍ਰਧਾਨਗੀ 'ਚ ਹੋਇਆ।

ਪੰਜਾਬ ਸਰਕਾਰ ਇੱਥੇ ਹੋਣ ਕਾਰਣ, ਪੰਜਾਬੀ ਕਵਿਤਾ ਨੂੰ ਹੋਰ ਉਤਸ਼ਾਹ ਮਿਲਿਆ। 26 ਜਨਵਰੀ, 1950 ਨੂੰ ਮੁਖ ਮੰਤਰੀ ਗੋਪੀ ਚੰਦ ਭਾਰਗੋ ਦੀ ਪ੍ਰਧਾਨਗੀ ਹੇਠ ਜਸ਼ਨੇ ਜਮਹੂਰ ਸੰਬੰਧੀ ਹੋਏ ਕਵੀ ਦਰਬਾਰ ਦੀਆਂ ਕਵਿਤਾਵਾਂ ਬਰਾਡਕਾਸਟ ਹੋਈਆਂ। ਸ਼ਾਇਰ ਨਵਾਜ ਸਾਹਿਬ ਡਿਪਟੀ ਕਮਿਸ਼ਨਰ ਚਾਂਦ ਨਾਰਾਇਣ ਰੈਣਾ ਨੇ ਇੱਥੋਂ ਦੇ ਸਮਰ ਫੈਸਟਿਵਲ ਦੇ ਮੁਸ਼ਾਇਰੇ ਵਿੱਚ ਪੰਜਾਬੀ ਕਵਿਤਾ ਨੂੰ ਵੀ ਸ਼ਾਮਿਲ ਕੀਤਾ। ਇਉਂ ਭਾਈਏ 'ਇਸ਼ਰ' ਦਾ ਲਾਇਆ ਬੂਟਾ 'ਕਵੀ ਗੁਲਜ਼ਾਰ' ਪ੍ਰਵਾਨ ਚੜ੍ਹਿਆ ਅਤੇ ਕਵਿਤਾ ਨੂੰ ਗੁਰਦੁਆਰੇ ਤੋਂ ਬਾਹਰ ਆਰੀਆ ਸਮਾਜ, ਸਨਾਤਮ ਧਰਮ ਦੀ ਸਟੇਜ ਤੇ ਲਿਆਂਦਾ ਤੇ ਈਦ ਦੇ ਤਿਉਹਾਰਾਂ ਤੱਕ ਪਹੁੰਚਾਇਆ। 1947 ਤੋਂ ਬਾਦ ਵੀ ਪੰਜਾਬੀ ਕਵੀ ਦਰਬਾਰ ਆਪਣੀ ਪੂਰਨ ਸ਼ਾਨੋ ਸ਼ੌਕਤ ਨਾਲ ਹੁੰਦੇ ਰਹੇ।

ਪੰਜਾਬ ਅਤੇ ਕੇਂਦਰੀ ਸਰਕਾਰ ਦੇ ਕਵੀ ਕਰਮਚਾਰੀਆਂ ਨੇ ਕਵੀ ਗੁਲਜ਼ਾਰ ਦੇ ਵਾਧੇ ਵਿੱਚ ਭਰਵਾਂ ਹਿੱਸਾ ਪਾਇਆ। ਡੀ. ਜੀ. 'ਵਿਦਿਆਰਥੀ', ਹਰੀ ਸਿੰਘ 'ਹਸਰਤ', ਦਲਜੀਤ ਸਿੰਘ 'ਚੀਨੀ', ਗੁਰਬਚਨ ਸਿੰਘ 'ਆਸ', ਸ਼ੇਰ ਸਿੰਘ 'ਸੁਰਜੀਤ' (ਪੀ. ਸੀ. ਐਸ ਬਾਅਦ ਵਿੱਚ ਆਈ. ਏ. ਐਸ), ਪ੍ਰੀਤਮ ਸਿੰਘ 'ਕੰਵਲ', ਸਰੂਪ ਸਿੰਘ 'ਸਾਕੀ', ਜਸਵੰਤ ਸਿੰਘ 'ਤੇਜ', 'ਮਜਲੂਮ' ਆਦਿ ਤੋਂ ਬਿਨਾਂ ਚੰਨਣ ਸਿੰਘ 'ਚੰਨ', ਰਘਵੀਰ ਸਿੰਘ 'ਮਨੱਵਰ', ਬਿਸ਼ਨ ਦਾਸ 'ਨਾਸ਼ਾਦ' ਤੇ, ਜੋਗਿੰਦਰ ਸਿੰਘ 'ਮੀਤ' ਇਸਦਾ ਲਹੂ ਮਾਸ ਬਣੇ ਰਹੇ। ਦਸੰਬਰ 1971 ਤੱਕ ਸ੍ਰ. ਰਣਜੀਤ ਸਿੰਘ 'ਖੜਗ' ਪ੍ਰਧਾਨ ਅਤੇ ਜੋਗਿੰਦਰ ਸਿੰਘ 'ਮੀਤ' ਇਸਦੇ ਸੈਕਟਰੀ ਰਹੇ। 'ਕਵੀ ਗੁਲਜ਼ਾਰ ਸ਼ਿਮਲਾ' ਕਵੀ ਦਰਬਾਰਾਂ ਤੋਂ ਬਿਨਾਂ ਬਾਹਰੋਂ ਆਏ ਕਵੀਆਂ ਅਤੇ ਸਾਹਿਤਕਾਰਾਂ ਨੂੰ ਜੀਉ ਆਇਆਂ ਆਖਦਾ ਰਿਹਾ। ਸ਼ਿਵ ਕੁਮਾਰ 'ਬਟਾਲਵੀ', ਇੰਦਰਜੀਤ ਸਿੰਘ 'ਤੁਲਸੀ', ਰਾਏ 'ਗੁਰਦਾਸਪੁਰੀ', 'ਬਾਗੀ', 'ਬਲੱਗਣ', 'ਉਪਾਸ਼ਕ', 'ਯਮਨ', 'ਕਾਸਿਦ', 'ਬਰਕਤ', 'ਵੰਤਾ', 'ਰਾਮਸਰਨ', 'ਪ੍ਰੇਮੀ', ਗੁਰਦੇਵ ਸਿੰਘ 'ਮਾਨ' ਦੇ ਸਨਮਾਨ ਵਿੱਚ ਦਾਵਤਾਂ ਕੀਤੀਆਂ ਅਤੇ ਸਾਹਿਤ ਦੇ ਡੂੰਘੇ ਸਮੁੰਦਰ ਵਿੱਚ ਚੋਭਾਂ ਲਾਈਆਂ। ਭਾਸ਼ਾ ਵਿਭਾਗ (ਪੰਜਾਬ) ਦੇ ਕਰਮਚਾਰੀਆਂ ਨੂੰ ਕਵੀ ਦਰਬਾਰ ਆਯੋਜਿਤ ਕਰਨ ਵਿੱਚ ਹਰ ਸੰਭਵ ਸਹਾਇਤਾ ਦਿੱਤੀ।

ਸ੍ਰ. ਰਣਜੀਤ ਸਿੰਘ 'ਖੜਗ' ਦੇ ਲੇਖ 'ਹਿਮਾਚਲ ਵਿੱਚ ਪੰਜਾਬੀ' ਅਨੁਸਾਰ ਉਸ ਵੇਲੇ ਪੰਜਾਬੀ ਕਵਿਤਾ ਪੂਰੇ ਜੋਬਨ ਅਤੇ ਸਿਖਰ ਤੇ ਸੀ ਅਤੇ ਸਭ ਇਸ ਕਲਾ ਨੂੰ ਪੂਰਾ ਮਾਣ ਅਤੇ ਸਤਿਕਾਰ ਦਿੰਦੇ ਸਨ। ਪੰਜਾਬ ਸਰਕਾਰ ਦੇ ਉੱਚ ਅਧਿਕਾਰੀ, ਪੱਛਮੀ ਕਮਾਨ ਦੇ ਕਮਾਂਡਰ ਸਾਹਿਬਾਨ ਤੋਂ ਇਲਾਵਾ, ਗਵਰਨਰ ਸਾਹਿਬਾਨ ਵੀ ਆਪਣੇ ਘਰਾਂ 'ਚ ਪੰਜਾਬੀ, ਉਰਦੂ ਅਤੇ ਹਿੰਦੀ ਦੇ ਕਵੀਆਂ ਨੂੰ ਲੈ ਕੇ ਮਹਿਫ਼ਲਾਂ ਸਜਾਉਂਦੇ ਰਹੇ। ਪਿੱਛੇ ਜਿਹੇ ਸ਼ਿਮਲੇ 'ਚ ਸ੍ਰ. ਜੋਗਿੰਦਰ ਸਿੰਘ 'ਮੀਤ' ਨਾਲ ਗੱਲਬਾਤ ਕਰਦਿਆਂ ਉਹਨਾਂ ਨੇ 1955-60 ਦੇ ਦੌਰਾਨ ਕਵੀਆਂ ਦੀਆਂ ਕਦਰਾਂ-ਕੀਮਤਾਂ ਅਤੇ ਅਣਖ ਬਾਰੇ ਗੱਲਬਾਤ ਕਰਦਿਆਂ ਮੇਰੀ ਯਾਦ ਦੇ ਸਮਰਿਤੀ ਪਟਲ ਤੇ ਇਕ ਘਟਨਾ ਨੂੰ ਉਜਾਗਰ ਕਰ ਦਿੱਤਾ। ਉਹਨਾਂ ਦੱਸਿਆ ਕਿ ਗਵਰਨਰ ਸਾਹਿਬਾਨ ਨੇ ਆਪਣੇ ਘਰ ਕਵੀਆਂ ਦੀ ਮਹਿਫਲ ਲਈ ਸੱਦਾ ਪੱਤਰ ਭੇਜਿਆ ਅਤੇ ਗਵਰਨਰ ਹਾਊਸ ਦੇ ਲਾਨ ਵਿਚ ਮਹਿਫ਼ਲ ਸਜ ਗਈ। ਸਾਰੇ ਕਵੀਆਂ ਨੇ ਵਾਰੋ-ਵਾਰੀ ਆਪਣੀਆਂ ਰਚਨਾਵਾਂ ਪੜ੍ਹੀਆਂ। 'ਨਾਸ਼ਾਦ' ਜੀ ਨੇ ਜਦ ਆਪਣੀ ਨਜ਼ਮ ਸੁਨਾਣੀ ਸ਼ੁਰੂ ਕੀਤੀ ਤਾਂ ਗਵਰਨਰ ਸਾਹਿਬ ਯਾ ਉਹਨਾਂ ਦੇ ਕਿਸੀ ਮਾਤਹਤ ਨੇ ਕਾਜੂ ਦਾ ਦਾਣਾ ਆਪਣੇ ਮੂੰਹ 'ਚ ਪਾ ਲਿਆ, ਉਸੇ ਵੇਲੇ 'ਨਾਸ਼ਾਦ' ਜੀ ਨੇ ਆਪਣੀ ਨਜ਼ਮ ਬੰਦ ਕਰ ਦਿੱਤੀ ਅਤੇ ਕਿਹਾ ਕਿ ਤੁਸੀਂ ਮੇਰੀ ਨਜ਼ਮ ਦੀ ਬੇਇੱਜ਼ਤੀ ਕੀਤੀ ਹੈ।

ਗਵਰਨਰ ਸਾਹਿਬ ਨੂੰ ਵੀ ਕਵੀ ਦੀ ਅਣਖ ਅਤੇ ਭਾਵਕ ਦਿਲ ਦਾ ਅਹਿਸਾਸ ਸੀ ਅਤੇ ਕਵਿਤਾ ਦੀ ਰਹਿਨੁਮਾਈ ਕਰਨ ਵਾਲੇ ਕਵੀ ਦੀ ਸੰਵੇਦਨਸ਼ੀਲਤਾ ਅਤੇ ਮਨੁੱਖੀ ਰਿਸ਼ਤਿਆਂ ਦੀ ਕੀਮਤ ਨੂੰ ਪਹਿਚਾਣਦੇ ਹੋਏ, ਇਸ ਗੱਲ ਨੂੰ ਮਹਿਸੂਸਿਆ ਅਤੇ ਨਾਸ਼ਾਦ ਜੀ ਨੂੰ ਨਜ਼ਮ ਜਾਰੀ ਰੱਖਣ ਵਾਸਤੇ ਆਖਿਆ। ਪਰ ਉਹ ਨਹੀਂ ਮੰਨੇ ਅਤੇ ਵਾਕ ਆਊਟ ਕਰ ਗਏ ਅਤੇ ਸ਼ਾਇਦ ਦੋ-ਚਾਰ ਦਿਨ ਵਿਚ ਇਹ ਕਿੱਸਾ ਸੁਲਝਾ ਲਿਆ ਗਿਆ। ਉਹਨਾਂ ਦਿਨਾਂ ਵਿਚ ਪੰਜਾਬੀ ਕਵੀਆਂ ਦੀ ਬਹੁਤ ਮਾਣ ਇੱਜ਼ਤ ਅਤੇ ਸ਼ੋਹਰਤ ਸਿਖਰਾਂ 'ਤੇ ਸੀ ਅਤੇ ਕਵੀ ਦਰਬਾਰਾਂ 'ਚ ਸ਼ਿਰਕਤ ਕਰਨ ਲਈ ਹੁੰਮ-ਹੁਮਾ ਕੇ ਜਾਂਦੇ। ਮੈਨੂੰ ਯਾਦ ਹੈ ਕਿ ਕਵੀ ਦਰਬਾਰਾਂ 'ਚ ਜਨਤਾ ਟਿਕਟ ਖਰੀਦ ਕੇ ਜਾਂਦੀ।

ਸ੍ਰ. ਰਣਜੀਤ ਸਿੰਘ 'ਖੜਗ' ਦੀ ਪ੍ਰਧਾਨਗੀ ਹੇਠ ਆਲ ਇੰਡੀਆ ਲਿਟਰੇਰੀ ਕਾਊਂਸਲ ਦੀ ਸ਼ਾਖ ਵੀ ਕੰਮ ਕਰਦੀ ਰਹੀ। ਇਸਦੇ ਸਮਾਗਮਾਂ ਵਿੱਚ ਕਵਿਤਾ ਤੋਂ ਇਲਾਵਾ, ਪੰਜਾਬੀ ਸਾਹਿਤ ਦੇ ਹੋਰ ਰੂਪਾਂ, ਕਹਾਣੀ ਅਤੇ ਇਕਾਂਗੀ ਸੰਬੰਧੀ ਗੋਸ਼ਟੀਆਂ ਹੋਈਆਂ ਜਿਸ ਵਿੱਚ ਗੁਰਮੁਖ ਸਿੰਘ 'ਜੀਤ' ਆਦਿ ਸਾਹਿਤਕਾਰਾਂ ਨੂੰ ਮਾਣ ਦਿੱਤਾ ਗਿਆ।

ਇਉਂ ਪੰਜਾਬੀ ਕਵਿਤਾ ਦਾ ਇਹ ਰੂਪ 1966-67 ਤੱਕ ਰਿਹਾ, ਫਿਰ ਪੰਜਾਬ ਸਰਕਾਰ ਦੇ ਦਫ਼ਤਰ ਵੀ ਚੰਡੀਗੜ੍ਹ ਚਲੇ ਗਏ ਅਤੇ ਕਵੀ ਗੁਲਜ਼ਾਰ ਦੇ ਫੁੱਲ ਵੀ ਖਿੰਡ ਗਏ। ਸ਼ਿਮਲੇ ਦੇ ਸਕੂਲਾਂ ਵਿੱਚ ਹਿੰਦੀ ਪੜ੍ਹਾਈ ਜਾਣ ਲੱਗੀ ਅਤੇ ਪੰਜਾਬੀ ਦੂਜੇ ਨੰਬਰ ਤੇ ਆ ਗਈ ਅਤੇ ਪੰਜਾਬੀ ਕਵਿਤਾ ਗੁਰਪੁਰਬ ਅਤੇ ਗੁਰਦਆਰਿਆਂ ਤੱਕ ਹੀ ਮਹਿਦੂਦ ਰਹੀ। ਦਸੰਬਰ 1971 ਵਿੱਚ 'ਖੜਗ' ਜੀ ਦੇ ਸਵਰਗਾਸ ਤੋਂ ਬਾਅਦ ਕਵੀਆਂ ਦੀ ਇਹ ਗੁਲਜ਼ਾਰ ਪਤਝੜ ਦੀ ਮਾਰ ਹੇਠ ਆ ਗਈ ਅਤੇ ਕਵਿਤਾ ਕਹਿਣ ਵਾਲੇ ਦੋ ਚਾਰ ਕਵੀ ਹੀ ਰਹਿ ਗਏ। ਕੁਝ ਸਮੇਂ ਬਾਅਦ ਗੁਰਦਵਾਰੇ ਤੋਂ ਵੀ ਕਵਿਤਾ ਬਾਹਰ ਨਿਕਲ ਗਈ।

ਇੰਜੀ: ਕਰਮਜੀਤ ਸਿੰਘ

# ਮਾਨਵਤਾ-ਹਿਤੈਸ਼ੀ ਕਾਵਿ-ਪ੍ਰਤਿਭਾ ਦਾ ਕਾਵਿ 'ਸੁੱਚੇ ਮੋਤੀ'

(ਖੜਗ ਜੀ ਦੀ ਕਾਵਿ ਪੁਸਤਕ 'ਸੁੱਚੇ ਮੋਤੀ' 'ਤੇ ਇਹ ਪਰਚਾ ਜਲੰਧਰ 'ਚ ਹੋਈ ਇਕ ਗੋਸ਼ਟੀ 'ਚ ਪੜ੍ਹਿਆ ਗਿਆ। )

ਮਰਹੂਮ ਰਣਜੀਤ ਸਿੰਘ 'ਖੜਗ' ਮੇਰੇ ਲਈ ਅਣਗੌਲੇ ਬਹੁ ਪੱਖੀ ਪ੍ਰਤਿਭਾ ਦੇ ਧਾਰਨੀ ਵਿਦਵਾਨ ਸਨ। ਉਨ੍ਹਾਂ ਦੀ ਪਛਾਣ ਕਵੀ, ਚਿੰਤਕ, ਦਾਰਸ਼ਨਿਕ, ਖੋਜੀ ਵਜੋਂ ਹੈ, ਜੋ ਕਵਿਤਾ ਸਿਰਜਣਾ ਦੇ ਨਾਲ ਨਾਲ ਇਤਿਹਾਸ, ਧਰਮ, ਰਾਜਨੀਤਿਕ ਤੇ ਸਮਾਜਿਕ ਸਰੋਕਾਰਾਂ ਬਾਰੇ ਵੀ ਫਿਕਰਮੰਦ ਸਨ। ਇਹ ਤੱਥ ਉਨ੍ਹਾਂ ਦੀਆਂ ਪੁਸਤਕਾਂ 'ਸੰਤ ਨਾਮਦੇਵ ਦਰਸ਼ਨ', 'ਨਾਨਕ ਸ਼ਾਇਰ ਇਵ ਕਹਿਆ, 'ਤੇ 'ਸੁੱਚੇ ਮੋਤੀ' ਦੀਆਂ ਕਵਿਤਾਵਾਂ ਤੋਂ ਉਦੈਮਾਨ ਹੁੰਦੇ ਹਨ। ਉਨ੍ਹਾਂ ਜੋ ਹਵਾਲੇ, ਨਾਮ ਅੰਕਿਤ ਕੀਤੇ ਹਨ, ਉਨ੍ਹਾਂ ਦੇ ਪ੍ਰਸੰਗ ਵਿਚ ਉਹ ਅਣਗੌਲੇ ਹੀ ਹਨ।

ਪਰ ਮੇਰੀ ਧਾਰਨਾ ਹੈ ਕਿ ਉਨ੍ਹਾਂ ਦੀ ਕਵਿਤਾ ਪੰਜਾਬੀ ਕਵਿਤਾ ਦੇ ਖੇਤਰ ਵਿਚ ਇਕ ਵਿਸ਼ੇਸ਼ ਦਰਜਾ ਰੱਖਦੀ ਹੈ। ਜਿਸ ਧਰਤੀ 'ਤੇ ਉਹ ਜਨਮੇ, ਪਲੇ, ਜਿਨ੍ਹਾਂ ਸਥਿਤੀਆਂ, ਪ੍ਰਸਥਿਤੀਆਂ, ਘਟਨਾਵਾਂ, ਸੰਕਟਾਂ, ਲਹਿਰਾਂ ਦੇ ਵਾਤਾਵਰਣ ਵਿਚ ਵਿਚਰੇ, ਜਿਨ੍ਹਾਂ ਸਮੱਸਿਆਵਾਂ ਤੋਂ ਪ੍ਰੇਰਿਤ ਹੋਏ, ਜੋ ਸਮਕਾਲੀ ਲੇਖਕ ਕਹਿ, ਲਿਖ ਰਹੇ ਸਨ, ਕੁਝ ਵੱਖਰੀ ਧੁਨੀ ਹੈ, ਉਨ੍ਹਾਂ ਦੀ ਰਚਨਾ ਵਿਚ ਮਾਂ ਦੀਆਂ ਸੁਣੀਆਂ ਅਖਾਣਾਂ ਨੇ ਅੰਦਰ ਸੁੱਤੀ ਕਵਿਤਾ ਨੂੰ ਹਲੂਣਿਆਂ, ਇਕ ਚੰਨ ਮੁਖੜੇ ਦੀ ਝਾਤ ਨੇ ਕਵਿਤਾ ਨੂੰ ਮੱਚਾਇਆ, ਭਾਈ ਵੀਰ ਸਿੰਘ, ਉਮਰਦੀਨ ਸ਼ਰਫ, ਮੋਹਨ ਸਿੰਘ ਅਤੇ ਹੋਰਨਾਂ ਸਟੇਜੀ ਕਵੀਆਂ ਦੀ ਸੰਗਤ 'ਚ ਕਵਿਤਾ ਸਿਰਜੀ, ਪਰ ਜਿਨ੍ਹਾਂ ਘਟਨਾਵਾਂ ਨੇ ਟੁੰਬਿਆਂ, ਚਾਹੇ ਉਹ ਅਕਾਲੀ ਮੋਰਚਾ, ਨਾ ਮਿਲਵਰਤਣ ਦੀ ਲਹਿਰ, ਭਗਤ ਸਿੰਘ ਦੀ ਸ਼ਹਾਦਤ ਜਾਂ 1947 ਤੋਂ ਪਹਿਲਾਂ ਦੇ ਜੋ ਹਾਲਾਤ, ਸੰਕਟ ਸਨ। ਉਨ੍ਹਾਂ ਤਤਕਾਲੀ ਤੇ ਸਮਾਜਿਕ ਸਮੱਸਿਆਵਾਂ ਨੂੰ ਜਿਸ ਤਰ੍ਹਾਂ ਧਾਰਮਿਕ, ਰਾਜਨੀਤਿਕ, ਸਮਾਜਿਕ, ਇਤਿਹਾਸਕ ਪ੍ਰਸੰਗ ਦੇ ਕੇ ਰਚਨਾ ਥੀਮ ਬਣਾਇਆ, ਉਸ ਥੀਮ ਨੂੰ ਜੋ ਪਿਛੋਕੜ ਦਿੱਤਾ, ਜੋ ਪਾਸਾਰ ਦਿੱਤੇ, ਉਹ ਚੇਤਨਾ ਧੁਨੀ, ਮੌਲਿਕ ਅਨੁਭਵ ਵੱਖਰਤਾ ਪ੍ਰਦਾਨ ਕਰਦਾ ਹੈ। ਇਨ੍ਹਾਂ ਸਭ ਨੇ ਪੜਾਅ ਦਰ ਪੜਾਅ ਉਨ੍ਹਾਂ ਦੀ ਕਵਿਤਾ ਨਾਲ ਨਵੇਂ ਆਯਾਮ ਸਿਰਜੇ। ਇਹ ਵੀ ਸੱਚ ਹੈ ਕਿ ਧਾਰਮਿਕ ਕਹੀ ਜਾਣ ਵਾਲੀ ਕਵਿਤਾ ਨੂੰ ਵੱਖੋ ਵੱਖਰੇ ਦ੍ਰਿਸ਼ਟੀਕੋਣਾਂ ਤੋਂ ਵਿਸ਼ਲੇਸ਼ਿਤ ਕੀਤਾ ਜਾਵੇ ਤਾਂ ਉਹ ਅਨੇਕਾਂ ਮਾਨਵੀ ਸੰਵੇਦਨਾਵਾਂ ਅਤੇ ਸਮਾਜਿਕ, ਧਾਰਮਿਕ, ਰਾਜਨੀਤਿਕ ਸਰੋਕਾਰਾਂ ਦੇ ਕਵੀ ਵਜੋਂ ਆਪਣੀ ਪਛਾਣ ਨਿਸ਼ਚਿਤ ਕਰਦੇ ਹਨ। ਕਹਿ ਸਕਦੇ ਹਾਂ ਕਿ ਉਨ੍ਹਾਂ ਦੀ ਕਵਿਤਾ ਸਮਾਜਿਕ,

ਰਾਜਨੀਤਿਕ ਤਲਖੀਆਂ ਦੇ ਦੌਰ 'ਚੋਂ ਗੁਜ਼ਰਦੀ ਹੋਈ ਮਨੁੱਖੀ ਚੇਤਨਾ ਨਾਲ ਆਪਣਾ ਸੰਵਾਦ ਰਚਾਉਂਦੀ ਹੋਈ ਆਪਣੀ ਆਧਾਰਭੂਮੀ ਸਿਰਜਦੀ ਹੈ। ਉਨ੍ਹਾਂ ਦੀ ਵੱਖਰਤਾ ਇਹ ਵੀ ਹੈ ਕਿ ਉਹ ਸ਼ਬਦਾਂ ਦੇ ਬੌਧਿਕ ਜਾਂ ਕਾਲਪਨਿਕ ਘੋੜੇ ਨਹੀਂ ਦੁੜਾਉਂਦੇ ਸਗੋਂ ਆਪਣਾ ਹਰ ਇਕ ਵਾਕ ਆਪਣੇ ਅਨੁਭਵ, ਚਿੰਤਨ ਦੀ ਮਿੱਟੀ 'ਚੋਂ ਘੜਦੇ ਹਨ। ਉਨ੍ਹਾਂ ਦੀ ਕਵਿਤਾ ਸੰਘਰਸ਼ਸ਼ੀਲ ਮਨੁੱਖ ਦੇ ਨਕਸ਼ਾਂ ਤੋਂ ਲੈ ਕੇ ਸਾਧਾਰਨ ਜਨ-ਸਮੂਹ ਦੀ ਪੈੜ ਦੀ ਨਿਸ਼ਾਨਦੇਹੀ ਕਰਦੀ ਹੈ। ਵੱਖਰਤਾ ਇਹ ਵੀ ਕਿ ਉਨ੍ਹਾਂ ਦੀ ਕਵਿਤਾ ਪਰੰਪਰਾ ਦੇ ਜੰਗਾਲੇ ਹੋਏ ਦਰਵਾਜ਼ਿਆਂ ਨੂੰ ਖੋਲ੍ਹਦੀ ਅਤੇ ਵਿਸ਼ਵਾਸ ਦੇ ਦੀਵੇ ਜਗਾਉਂਦੀ ਹੈ। ਗਹੁ ਨਾਲ ਵਾਚੀਏ ਤਾਂ ਉਨ੍ਹਾਂ ਦੀ ਕਵਿਤਾ ਜ਼ਿੰਦਗੀ ਦੀ ਇਕ ਨਾ ਖ਼ਤਮ ਹੋਣ ਵਾਲੀ ਜੰਗ ਲੜ ਰਹੀ ਹੈ। ਇਹ ਲੜਾਈ ਆਂਤਰਿਕ ਵੀ ਹੈ ਤੇ ਬਾਹਰਮੁਖੀ ਵੀ, ਇਹ ਕਿਤੇ ਗੁਰਮਤਿ ਵਿਚਲੀਆਂ ਵਾਰਾਂ ਦਾ ਪ੍ਰਭਾਵ ਹੈ। ਇਸੇ ਕਰਕੇ ਉਨ੍ਹਾਂ ਦੀ 'ਸੁੱਚੇ ਮੋਤੀ' ਸੰਕਲਨ ਵਿਚਲੀ ਕਵਿਤਾ ਜ਼ਿੰਦਗੀ ਨਾਲ ਸੰਵਾਦ ਰਚਾਉਂਦੀ ਹੋਈ ਬਹੁਦਿਸ਼ਾਈ ਪਾਸਾਰ ਸਿਰਜਦੀ ਹੈ। ਗਹੁ ਨਾਲ ਵਾਚਿਆਂ ਇਹ ਧਾਰਮਿਕ ਕਵਿਤਾ ਆਪਣੇ ਆਲੇ-ਦੁਆਲੇ ਦੇ ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਮਸਲਿਆਂ ਨੂੰ ਉਨ੍ਹਾਂ ਸਮਿਆਂ ਦੇ ਮਨੁੱਖ ਦੇ ਸੰਦਰਭ ਵਿਚ ਚਿਤਰਦੀ ਹੈ। ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦੀ ਕਵਿਤਾ ਵਿਚ ਸਮਾਜ ਵਿਚ ਉਪਰਾਮਤਾ ਹੰਢਾਉਂਦਾ ਮਨੁੱਖ ਨਿਰਾਸ਼ ਨਹੀਂ ਹੁੰਦਾ, ਮਨੁੱਖ ਨੂੰ ਪ੍ਰੇਰਨ ਵਾਲਾ ਕਾਵਿ-ਨਾਇਕ, ਕੋਈ ਵੀ ਹੈ, ਸੰਘਰਸ਼ ਵਿੱਚ ਰਹਿੰਦਾ ਹੈ, ਜਿਵੇਂ ਕਿ ਪਹਿਲਾਂ ਵੀ ਕਹਿ ਆਇਆ ਹਾਂ ਕਿ ਇਹ ਸੰਘਰਸ਼ ਜਿਸਮਾਨੀ ਵੀ ਹੈ ਤੇ ਮਾਨਸਿਕ ਵੀ :-

-ਕਿਤੇ ਚਮਕੀ ਏ ਗੁਰਬਾਣੀ ਕਿਤੇ ਲਿਸ਼ਕੀ ਏ ਕੁਰਬਾਨੀ
-ਭਾਣਾ ਮੰਨਣਾ ਮੰਗਣੀ ਖੈਰ ਸਭ ਦੀ

ਕਿਤੇ ਚਮਕੀ ਏ ਗੁਰਬਾਣੀ ਕਿਤੇ ਲਿਸ਼ਕੀ ਏ ਕੁਰਬਾਨੀ
ਤੇਰੇ ਜਸ ਦੀ ਇਉਂ ਥਾਂ ਥਾਂ ਪਈ ਜਗਦੀ ਦਿਵਾਲੀ ਏ।
ਅਰਸ਼ ਤੋਂ ਫ਼ਰਸ਼ ਤਕ ਫੈਲੀ ਹੋਈ ਏ ਕੀਰਤੀ ਤੇਰੀ,
ਗੁਰੂ ਅਰਜਨ ਤੇਰੀ ਮਹਿਮਾ ਨਿਰੀ ਨੂਰੀ ਨਿਰਾਲੀ ਏ।

ਭਾਣਾ ਮੰਨਣਾ, ਮੰਗਣੀ ਖੈਰ ਸਭ ਦੀ
ਇਹੋ ਹੁਕਮ ਏ ਸਿਖੀ ਦੇ ਬਾਨੀਆਂ ਦਾ
ਕਲਮ ਜ਼ੇਰੇ ਦੀ, ਸ਼ੁਕਰ ਸਿਆਹੀ ਹੋਵੇ
ਇਦਾਂ ਲਿਖੀ ਦਾ ਸਫ਼ਾ ਕੁਰਬਾਨੀਆਂ ਦਾ।

ਇਨਕਲਾਬੀ ਸਿੱਪੀਆਂ ਦੇ ਸੁੱਚੇ ਮੋਤੀ ਚਮਕਦੇ
ਦਮਕਦੇ ਇਨਸਾਨੀਅਤ ਦੇ ਆਸ਼ਕਾਂ ਦੇ ਉਹ ਲਹੂ

ਪ੍ਰਹਲਾਦ ਜਿਸ ਚੋਂ ਜੰਮਿਆ
ਤੇ ਥੰਮਿਆ ਤੂਫਾਨ ਜਿਸ ਹਰਨਾਕਸ਼ ਦੇ ਕਹਿਰ ਦਾ
ਬਣ ਕੇ ਤੀਲਾ ਝੂਮਦਾ ਤੇ ਝੂਲਦਾ ਇਹਸਾਸ ਦਾ
ਪੱਤ੍ਰਾ ਸੰਸਾਰ ਦੇ ਇਤਿਹਾਸ ਦਾ।
-ਨਿਰਭਓ ਨਿਰਵੈਰ ਦੀ ਸੰਥਾ ਲੈ
ਸਿੱਖਾਂ ਤੋਂ ਸਿੰਘ ਉਹ ਫੇਰ ਬਣੇ
ਉਹ ਕਰਨ ਮਖੌਲਾਂ ਮੌਤ ਨੂੰ ਜੋ
ਪੀ ਅੰਮ੍ਰਿਤ ਗਿਦੜੋਂ ਸ਼ੇਰ ਬਣੇ।

ਕਹਿਣ ਨੂੰ ਤਾਂ 'ਸੁੱਚੇ ਮੋਤੀ' ਦੀ ਕਵਿਤਾ ਸਿੱਖ ਸਭਿਆਚਾਰ, ਸਿੱਖੀ, ਸਿੱਖ ਇਤਿਹਾਸ ਤੇ ਕੇਂਦਰਿਤ ਹੈ, ਪਰ ਇਸ ਦੇ ਸਮੁੱਚੇ ਪ੍ਰਭਾਵ ਨੂੰ ਵੇਖਣ, ਸਮਝਣ ਦੀ ਲੋੜ ਹੈ।

'ਗਿਆਨ ਵਿਹੂਣੀ ਰਈਅਤ ਲਾਲੋ!
ਮਜ਼ਹਬ ਹਕੂਮਤ ਚੱਕੀ ਵਾਲੇ
ਦੋਂਹ ਪੁੜਾਂ ਵਿੱਚ ਪਿੱਸ ਰਹੀ ਏ
ਕਾਜ਼ੀ, ਜੋਗੀ ਜੋ ਫੰਦ ਲਾਏ
ਫਸੀ ਉਸ ਵਿਚ ਹਿੱਸ ਰਹੀ ਏ।

ਉਪਰੋਕਤ ਉਪਜੀ, ਵਿਦਮਾਨ ਸਥਿਤੀ ਨੂੰ ਸਮਝਣ ਦੀ ਲੋੜ ਹੈ ਕਿ ਕਿਨ੍ਹਾਂ ਸੀਮਾਵਾਂ, ਤਣਾਵਾਂ, ਟਕਰਾਵਾਂ ਕਰਕੇ ਪੈਦਾ ਹੋਈ, ਰਈਅਤ ਪੁੜਾਂ 'ਚ ਪਿਸ ਰਹੀ ਸੀ, ਦੋ ਪੁੜ ਸਨ, ਮਜ਼ਹਬ ਅਤੇ ਹਕੂਮਤ। ਸਿੱਖੀ ਤਣਾਵਾਂ, ਟਕਰਾਵਾਂ ਵਿਚਕਾਰਲੇ, ਸੰਵਾਦ ਦਾ ਰਾਹ, ਜੀਵਨ-ਜਾਚ ਸੀ। ਰਾਜਨੀਤੀ ਵਿਚਲੇ ਟਕਰਾਅ ਦਾ ਰਾਹ ਗੁਰਮਤਿ ਜੀਵਨ-ਜਾਚ ਸੀ, ਜਿਸ ਅਨੁਸਾਰ ਰਈਅਤ ਵਿਚਰ ਰਹੀ ਸੀ, ਰਾਜਨੀਤਿਕ ਘਟਨਾਵਾਂ ਇਤਿਹਾਸ ਸਿਰਜ ਰਹੀਆਂ ਸਨ। ਕਵੀ ਨੇ ਉਨ੍ਹਾਂ ਨੂੰ ਕਵਿਤਾਇਆ ਹੈ। ਅਜਿਹਾ ਕਰਦਿਆਂ ਉਨ੍ਹਾਂ ਨੇ ਕਾਵਿ-ਨਾਇਕ ਗੁਰੂ ਸਾਹਿਬਾਨ ਨੂੰ ਵੀ ਬਣਾਇਆ ਹੈ, ਉਨ੍ਹਾਂ ਦੇ ਅਨੁਯਾਈਆਂ ਨੂੰ ਵੀ ਉਨ੍ਹਾਂ ਇਤਿਹਾਸਕ ਘਟਨਾਵਾਂ ਦਾ ਜ਼ਿਕਰ ਬਹੁਤੇ ਸਟੇਜੀ ਕਵੀਆਂ ਵਾਂਗ ਚਲੰਤ, ਸਤਹੀ ਜਾਂ ਚਕਾਚੂੰਧ ਪੈਦਾ ਕਰਕੇ, ਕੌਤਕ ਬਣਾਉਣ ਵਾਲਾ ਨਹੀਂ, ਬਲਕਿ ਸਹਿਜ, ਗੰਭੀਰ, ਪ੍ਰਸੰਗਕ ਹੈ। ਇਹ ਪਰਿਪੇਖ ਉਨ੍ਹਾਂ ਦੀ ਧਾਰਮਿਕ ਦ੍ਰਿਸ਼ਟੀ ਨੂੰ ਉਭਾਰਦਾ ਹੈ, ਜੋ ਸਤਹੀ ਚਲੰਤ, ਉਪ-ਭਾਵੁਕ ਨਹੀਂ ਅਤੇ ਨਾ ਹੀ ਕੋਰੀ ਸ਼ਰਧਾ, ਘਟਨਾ, ਤੱਥ ਵੇਰਵੇ ਮਹਿਜ਼ ਤੁੱਕ-ਬੰਦੀ, ਸ਼ਬਦ-ਖੇਡ ਨਹੀਂ, ਮਹਿਜ਼ ਕਲਪਣਾ ਉਡਾਰੀ ਨਹੀਂ, ਤਰਕ-ਸੰਗਤ ਵੀ ਹੈ ਤੇ ਸਤੁੰਲਿਤ ਵੀ। ਸਹਿਜਤਾ, ਗਹਿਰ, ਗੰਭੀਰਤਾ ਕਾਵਿ-ਥੀਮ, ਵਸਤ ਨੂੰ ਧਰਮ ਦੇ ਨਾਲ ਨਾਲ ਸਮਕਾਲ ਨਾਲ ਵੀ ਜੋੜਦੀ ਹੈ। ਧਰਮ, ਧਾਰਮਿਕ ਘਟਨਾਵਾਂ, ਵੇਰਵਿਆਂ 'ਚੋਂ ਉਸ ਵੇਲੇ ਦੇ ਸੰਕਟ,

ਸਰੋਕਾਰ ਸਹਿਜੇ ਉਭਰਦੇ ਹਨ। ਅਜਿਹਾ ਕਰਦਿਆਂ ਉਨ੍ਹਾਂ ਦੀ ਇਤਿਹਾਸਕ, ਸਮਾਜਿਕ ਅਤੇ ਰਾਜਸੀ ਸੂਝ, ਸਮਝ, ਪਹੁੰਚ ਦੀ ਪਛਾਣ ਉਭਰਦੀ ਹੈ।

- ਨਾਦ ਪੂਰਿਆ ਅਮਨ ਤ੍ਰੇ ਅਸੁਤੀ ਦਾ,
  ਕਿਰਤੀ ਕਾਮੇ ਦਾ ਕੀਤਾ ਸਤਿਕਾਰ ਆ ਕੇ
- ਉਠੋ ਨੀਵੀਂਓ ਉੱਚਤਾ ਦੀ ਸਿਖਰ ਛੋਹੋ,
  ਗੁਰ ਨਾਨਕ ਨੇ ਲਿਆ ਅਵਤਾਰ ਆ ਕੇ।
- ਨਾਨਕ ਨਾਮ ਦੇ ਛੱਟੇ ਤੂੰ ਮਾਰ ਆ ਕੇ
  ਜੀ ਉਠੇਗੀ ਮਰੀ ਮਨੁੱਖਤਾ ਮੁੜ
- ਗੁਰਬਤ ਲਈ ਉਹ ਤਾਜ ਲਿਆਇਆ
  ਨੰਗ ਭੁੱਖ ਲਈ ਰਾਜ ਲਿਆਇਆ
- ਡਿਗ ਪਏ ਜਲ ਦੇ ਤੱਤੇ ਟੇਪੇ
  ਬੰਦੀਵਾਨ ਦੀ ਅੱਖੋਂ
- ਵਾਰ ਦਿਤੇ ਰਹਿੰਦੇ ਦੋ ਅੱਥਰੂ
  ਮਾਨਵਤਾ ਦੇ ਰਾਖੇ।

ਉਨ੍ਹਾਂ ਦੀ ਪਹੁੰਚ ਦ੍ਰਿਸ਼ਟੀ ਸਹੀ ਅਤੇ ਸਹਿਜ ਸਿੱਖੀ ਹੈ ਭਾਵ ਯਥਾਰਥਕ ਪਹੁੰਚ, ਜਿਸਦਾ ਵਾਰ-ਵਾਰ ਗੁਰਬਾਣੀ, ਸਿੱਖ ਇਤਿਹਾਸ ਵਿਚ ਉਲੇਖ ਹੁੰਦੈ।

ਭਾਣਾ ਮੰਨਣਾ, ਮੰਗਣੀ ਖੈਰ ਸਭ ਦੀ
ਇਹੋ ਹੁਕਮ ਏ ਸਿੱਖੀ ਦੇ ਬਾਨੀਆਂ ਦਾ।
ਕਲਮ ਜ਼ੇਰੇ ਦੀ, ਸ਼ੁਕਰ ਸਿਆਹੀ ਹੋਵੇ,
ਇਦਾਂ ਲਿਖੀ ਦਾ ਸਫਾ ਕੁਰਬਾਨੀਆਂ ਦਾ।

ਸਿੱਖ ਧਰਮ ਦਾ, ਲਕਸ਼ ਦਾ ਇਹ ਸੂਤਰ ਸਹੀ ਅਰਥਾਂ 'ਚ ਸਮੁੱਚੀ ਕਵਿਤਾ ਦਾ ਪ੍ਰਯੋਜਨ-ਸੂਤਰ ਹੈ, ਜਿਸਦਾ ਬੜਾ ਚੇਤਨ ਹੋ ਕੇ ਪ੍ਰਯੋਗ ਕੀਤਾ ਹੈ। ਇਸੇ ਕਰਕੇ ਉਹ ਚੇਤਨ ਕਵੀ ਵਲੋਂ ਵਿਚਰਦੇ ਸਨ। ਪਤ੍ਰਾ ਸੰਸਾਰ ਦੇ ਇਤਿਹਾਸ ਦਾ, ਨਨਕਾਣੇ ਦੀ ਵਾਰ, 1947 ਦੀ ਵਾਰ, ਮਹਾਂ ਤਿਆਗ, ਚਾਰ ਅੱਥਰੂ, ਸੰਤ ਖੁਦਾ ਸਿੰਘ ਦਾ ਸੁਫਨਾ ਅਤੇ ਹੋਰ ਕਈ ਕਵਿਤਾਵਾਂ ਉਨ੍ਹਾਂ ਦੀ ਕਾਵਿ-ਪ੍ਰਤਿਭਾ ਨੂੰ ਨਿਖਾਰਦੀਆਂ ਹਨ। ਗੁਰੂਆਂ ਬਾਰੇ ਕਵਿਤਾ ਕਹਿੰਦੇ ਹਨ, ਪਰ ਕੌਤਕੀ ਬਿੰਬ ਸਿਰਜਣ ਲਈ ਜਾਂ ਸਰਬ-ਉੱਚ, ਸਰਬ-ਸਮਰੱਥ ਸਿੱਧ ਕਰਨ ਲਈ ਨਹੀਂ, ਸਗੋਂ ਉਨ੍ਹਾਂ ਦੀ ਦੇਣ, ਪ੍ਰਾਪਤੀ, ਦਰਸ਼ਨ ਅਤੇ ਉਸ ਕਾਲ ਵਿਚਲੀ ਵਿਲੱਖਣਤਾ ਦੇ ਸੰਦਰਭ ਵਿੱਚ, ਜੋ ਉਨ੍ਹਾਂ ਨੂੰ ਇਤਿਹਾਸਕ ਮਹੱਤਵ ਪ੍ਰਦਾਨ ਕਰਦੀ ਹੈ। ਪਹਿਲਾਂ ਵੀ ਜ਼ਿਕਰ ਕੀਤਾ ਹੈ, ਬਿਆਨ ਵਿਚ ਕਾਵਿ-ਉਡਾਰੀ ਦੇ ਨਾਲ ਨਾਲ ਤਰਕ ਵੀ ਹੈ 'ਜੀਵਨ ਮੰਗਦੀ ਜੋ ਮਨੁੱਖਤਾ ਲਈ, "ਮਨੁੱਖਤਾ ਦੀ ਮੰਜ਼ਿਲ ਦੇ ਪੈਂਡਿਆਂ

ਦਾ ਚਾਨਣ, ਹਰ ਇਕ ਲਈ ਫੈਲਾਵੇ ਬਾਹਾਂ, ਮੰਗਣੀ ਖੈਰ ਸਭ ਦੀ, ਪਹੁੰਚ ਦ੍ਰਿਸ਼ਟੀ ਵਿੱਚ ਜੋ ਮਾਨਵਤਾ ਦੇ ਉਥਾਨ, ਵਿਆਪਕਤਾ, ਫ਼ਿਕਰ ਦੀ ਹੈ, ਗੁਰਮਤਿ ਵਾਂਗ ਉਨ੍ਹਾਂ ਦੀ ਕਵਿਤਾ ਦੀ ਪ੍ਰਮੁੱਖ ਧੁਨੀ ਹੈ। ਇਹ ਇਸ ਲਈ ਵੀ ਹੈ ਕਿ ਕਵਿਤਾ ਦੇ ਥੀਮਕ ਪ੍ਰਸੰਗ ਨੂੰ ਗੁਰਬਾਣੀ ਪ੍ਰਸੰਗ, ਸੰਦਰਭ, ਵੇਰਵੇ ਦੇ ਸਮਾਂਤਰ ਰੱਖ ਕੇ ਹੀ ਕਵਿਤਾ ਕਹਿੰਦੇ ਹਨ। ਇਸੇ ਲਈ ਕੋਈ ਸ਼ਰਧਾ ਨਹੀਂ, ਤਰਕਤਾ, ਯਥਾਰਥਕਤਾ, ਸਹਿਜਤਾ ਅਤੇ ਗੰਭੀਰਤਾ ਹੈ। ਇਹ 'ਸੁੱਚੇ ਮੋਤੀ' ਦੀ ਸਮੁੱਚੀ ਕਵਿਤਾ ਦੀ ਪਹੁੰਚ ਹੈ, ਕਵਿਤਾ ਚਾਹੇ ਗੁਰੂ ਸਾਹਿਬਾਨ ਵਿਸ਼ੇਸ਼ ਬਾਰੇ ਹੋਵੇ, ਉਨ੍ਹਾਂ ਦੇ ਕਿਸੇ ਜੀਵਨ ਪ੍ਰਸੰਗ ਬਾਰੇ, ਕਿਸੇ ਇਤਿਹਾਸਕ ਘਟਨਾ ਜਾਂ ਪਾਤਰ ਬਾਰੇ, ਉਨ੍ਹਾਂ ਦੀ ਪ੍ਰਾਪਤੀ, ਦੇਣ, ਮਹੱਤਵ ਨੂੰ ਮਹੱਤਵ ਦਿੱਤਾ ਅਤੇ ਉਭਾਰਿਆ ਹੈ।

ਜੇ ਗੁਆਂਢੀ ਘਰ ਹਨੇਰਾ, ਧ੍ਰਿਗ ਤੇਰੀ ਰੌਸ਼ਨੀ·
ਜੇ ਚੜ੍ਹੇ ਨ ਮੁੜ ਸਵੇਰਾ, ਧ੍ਰਿਗ ਤੇਰੀ ਰੌਸ਼ਨੀ
ਜੇ ਨਾ ਪਸਰੇ ਇਹਦਾ ਘੇਰਾ, ਧ੍ਰਿਗ ਤੇਰੀ ਰੌਸ਼ਨੀ
ਜੇ ਨਾ ਚਮਕੇ ਨਾਓਂ ਤੇਰਾ, ਧ੍ਰਿਗ ਤੇਰੀ ਰੌਸ਼ਨੀ

'ਸੁੱਚੇ ਮੋਤੀ' ਦੇ ਦੂਸਰੇ ਅੱਧ ਵਿੱਚ ਸਿੱਖ ਇਤਿਹਾਸ ਦੀਆਂ ਕੁਝ ਘਟਨਾਵਾਂ, ਪਾਤਰਾਂ ਬਾਰੇ ਕਵਿਤਾਵਾਂ ਦੇ ਨਾਲ ਨਾਲ ਉਪਰੋਕਤ ਸਿੱਖ ਧਰਮ ਦੀਆਂ ਧਾਰਨਾਵਾਂ, ਸਿੱਖਿਆਵਾਂ, ਪ੍ਰੇਰਨਾਵਾਂ ਨੂੰ ਉਭਾਰਨ ਜਾਂ ਉਸ ਅਨੁਸਾਰ ਵਿਚਰਨ ਵਾਲਿਆਂ ਬਾਰੇ ਕਵਿਤਾਵਾਂ ਹਨ, ਜੋ ਉਨ੍ਹਾਂ ਦੀ ਬੌਧਿਕਤਾ, ਵਿਦਵਤਾ, ਇਤਿਹਾਸਕ ਸੂਝ ਦਾ ਪ੍ਰਮਾਣ ਹੈ। ਇਸੇ ਲਈ ਇਹ ਕਵਿਤਾਵਾਂ ਇਤਿਹਾਸ, ਦਰਸ਼ਨ ਬਾਰੇ ਮਹਿਜ਼ ਜ਼ਿਕਰ ਜਾਂ ਟਿੱਪਣੀ ਮਾਤਰ ਨਹੀਂ, ਵਿਸਥਾਰ ਵਿੱਚ ਬਹੁਪਾਸਾਰੀ ਅਤੇ ਬਹੁਪਰਤੀ ਹਨ, ਇਸ ਕਰਕੇ ਲੰਮੇਰੀਆਂ ਹੋ ਜਾਂਦੀਆਂ ਹਨ। ਲੋਕ-ਭਲਾਈ ਦੇ ਨਾਲ ਨਾਲ ਪਹੁੰਚ, ਸਮਾਜ-ਸੁਧਾਰ ਦੀ ਸਹਿਜੇ ਆਪਣੇ ਆਪ ਉਭਰ ਆਉਂਦੀ ਹੈ। ਉਨ੍ਹਾਂ ਦੀ ਪਹੁੰਚ ਕਿਤੇ ਕਿਤੇ ਵਿਅੰਗਾਤਮਕ ਵੀ ਹੈ, ਵਿਅੰਗ ਹੈ ਕਹਿਣੀ ਤੇ ਕਰਨੀ ਵਿਚਲੇ ਅੰਤਰ, ਧਰਮ ਓਹਲੇ ਸ਼ੋਸ਼ਣ ਦੀ।

ਪਾਕਿਸਤਾਨ ਨੂੰ ਧਮਕੀਆਂ ਪਿਆ ਦੇਵੇਂ,
ਇਹ ਕੋਈ ਮੋਰਚਾ ਚੋਣ ਉਸ਼ਟੰਡ ਤਾਂ ਨਹੀਂ?
ਮੇਰੇ ਨਾਂ ਤੇ ਜਮ੍ਹਾ ਦਸਵੰਧ ਹੁੰਦਾ,
ਕੋਈ ਚੋਣ ਸੰਗਰਾਮ ਲਈ ਫੰਡ ਤਾਂ ਨਹੀਂ?

'ਧਰਮ ਅਤੇ ਕਵਿਤਾ ਦੇ ਆਪਸੀ ਸੰਬੰਧ ਬਾਰੇ ਉਨ੍ਹਾਂ ਦੀ ਧਾਰਨਾ ਵਿਚਾਰਣੀਏ ਤਾਂ ਹੈ ਹੀ, ਪਰ ਇਹ ਵੀ ਸਪੱਸ਼ਟ ਹੈ ਕਿ ਇਸ ਸੰਬੰਧ ਨੇ ਉਨ੍ਹਾਂ ਦੀ ਕਵਿਤਾ ਵਿਚ ਵਿਲੱਖਣਤਾ ਦੇ ਨਾਲ ਨਾਲ ਬੌਧਿਕਤਾ ਤੇ ਰਵਾਨੀ ਵੀ ਉਪਜਾਈ ਹੈ। ਰਵਾਨੀ ਸਹਿਜਤਾ ਕਰਕੇ ਵੀ ਹੈ ਤੇ ਥੀਮਕ ਸਪੱਸ਼ਟਤਾ ਕਰਕੇ ਵੀ। ਇਸ ਕਾਵਿ-ਗੁਣ ਦਾ ਕਾਰਨ ਇਹ ਵੀ ਬਣਦਾ ਹੈ ਕਿ ਕਾਵਿ-ਥੀਮ ਪਰਤ, ਪਾਸਾਰ ਕੋਈ ਵੀ ਹੋਵੇ, ਕਾਵਿ-ਉਡਾਰੀ ਸਿਰਜਣਾ ਹੈ, ਬਣਤ ਨਹੀਂ, ਇਸੇ ਲਈ

ਸ਼ਬਦ ਜੜਤ ਝਰਨੇ ਦੇ ਪਾਣੀ ਦੇ ਵਹਿਣ ਵਾਂਗ ਹੈ। ਕਾਵਿ-ਰੂਪ ਦੀ ਸਮਝ, ਅਬੂਰ ਦੇ ਨਾਲ ਨਾਲ ਭਾਸ਼ਾ ਦੀ ਪਕੜ ਵੀ ਹੈ। ਸਾਹਿਤਕ ਸਮਝ ਚੇਤਨਾ ਤਾਂ ਹੈ ਜੀਵਨ ਮੌਲਿਕ ਅਨੁਭਵ, ਨਿਚੋੜ ਵੀ ਹੈ, ਉਨ੍ਹਾਂ ਦੇ ਸਮਕਾਲੀ ਵੀ ਉਨ੍ਹਾਂ ਦੀ ਕਾਵਿ-ਸ਼ੈਲੀ, ਵੰਨਗੀ, ਵਹਾਅ, ਬੌਧਿਕਤਾ, ਭਾਵ, ਦ੍ਰਿਸ਼ ਚਿਤਰਣ ਕਰਕੇ ਵੱਖਰੀ ਅਤੇ ਉੱਚਤਮ ਸਵੀਕਾਰਦੇ ਸਨ। ਉਨ੍ਹਾਂ ਦੀ ਜੀਵਨ-ਕਰਮ ਸ਼ੈਲੀ ਵੀ ਇਕ ਸਬੱਬ ਹੋ ਸਕਦੈ, ਜੋ ਸ੍ਰੀ ਗੁਰੂ ਗਰੰਥ ਸਾਹਿਬ ਦੇ ਫ਼ਲਸਫੇ ਨੂੰ ਪ੍ਰਣਾਈ ਹੋਈ ਸੀ।

ਜਦੋਂ ਉਨ੍ਹਾਂ ਦੀ ਕਵਿਤਾ ਵਿਚ ਜੀਵਨ-ਸੰਘਰਸ਼, ਜ਼ਿੰਦਗੀ ਨਾਲ ਸੰਵਾਦ ਦੀ ਗੱਲ ਕਰਦੇ ਹਾਂ ਤਾਂ ਉਹ ਜੀਵਨ ਸ਼ੈਲੀ, ਫ਼ਲਸ਼ਫਾ ਕਰਮ ਸੰਦਰਭ ਬਣ ਜਾਂਦੇ ਹਨ।

- ਸਿੱਖੀ ਮਿਲੇ ਸਿੱਖ ਤਾਈਂ, ਹਿੰਦੂਆਂ ਨੂੰ ਹਿੰਦੂਆਣੀ
  ਲਭੇ ਜਿਨ ਲਭਣਾ ਏ ਰਾਹ ਮੁਸਲਮਾਣੀ ਦਾ
- ਇਲਮ, ਹੁਨਰ, ਇਖ਼ਲਾਕ ਤੇ ਪਿਆਰ ਭਗਤੀ
  ਤਰਸ ਆਜ਼ਜੀ ਅਮਲ ਸਾਕਾਰ ਬਾਣੀ
  ਪਰਨਾ ਆਸਰਾ ਲੋਕ ਪਰਲੋਕ ਦਾ ਏ
  ਅੰਧਕਾਰ ਲਈ ਰੋਸ਼ਨ ਮੀਨਾਰ ਬਾਣੀ
- ਜੀਵਨ ਮੰਗਦੀ ਜੋ ਮਨੁੱਖਤਾ ਲਈ
  ਮਿਟਨਾ ਮੌਤ ਦਾ ਸਦਾ ਜੋ ਸੋਚਦੀ ਏ,
  ਅਮਰ ਜਗਤ ਦੀ ਗੁਰੂ ਹੈ ਗੁਰੂ ਬਾਣੀ
  ਸਦਾ ਭਲਾ ਸਰਬਤ ਦਾ ਲੋਚਦੀ ਏ

ਗੁਰਬਾਣੀ ਦਾ ਇਹ ਸੰਦੇਸ਼, ਉਨ੍ਹਾਂ ਅਨੁਸਾਰ ਲੋਕ-ਸੰਕਟ, ਸਮੱਸਿਆਵਾਂ ਦਾ ਸੰਕਟ-ਮੋਚਣ ਦਾ ਰਾਹ ਸੀ। ਹਿੰਦੂ ਸਿੱਖ ਮੁਸਲਮ ਤਣਾਓ, ਟਕਰਾਓ ਨੂੰ ਗੁਰਬਾਣੀ ਸੰਦੇਸ਼ ਵਿਚਲੇ ਸੰਵਾਦ ਅਨੁਸਾਰ ਨਜਿੱਠਣ ਦੀ ਪ੍ਰੇਰਨਾ ਦੇਂਦੇ, ਏਕੇ ਦੀ ਧੁਨੀ ਅਲਪਦੇ ਹਨ। ਕ੍ਰਿਸ਼ਨ ਕਨ੍ਹਈਆ, ਗੁਰੂ ਗ੍ਰੰਥ ਤੇ ਗੁਰਬਾਣੀ, ਗੁਰਦੁਆਰਾ, 1947 ਦੀ ਵਾਰ, ਗਿਲਾ ਤੇ ਉਤਰ, ਸਾਨੂੰ ਤਾਂਘਾਂ ਨਨਕਾਣੇ ਦੀ ਬਾਰ ਦੀਆਂ, ਮਹਿਰਿਸ਼ੀ ਨੂੰ ਸੋਚਦਾ ਹਾਂ। ਜੋਗਾ ਸਿੰਘ, ਕੋਹੜੀ ਨਿਸਤਾਰਾ, ਮਹਾਂਕਵੀ ਦੀ ਵਾਰ ਆਦਿ ਕਵਿਤਾਵਾਂ ਇਨ੍ਹਾਂ ਦਾ ਪ੍ਰਮਾਣ ਬਣਦੀਆਂ ਹਨ।

ਮਹਾਂਕਵੀ ਇਤਿਹਾਸਕਾਰ ਸਿੱਖ ਦਰਸ਼ਨ ਗਿਆਨੀ।
ਫਿਰ ਜੀਵਨਦਾਤਾ ਬਣਨ ਲਈ ਓਨ ਫੜ ਵਾਹੀ ਕਾਨੀ।
ਸੈ ਸਦਮੇ ਸੋਗ ਭੀ ਸਹਿਕੇ ਕੀਤੀ ਕੁਰਬਾਨੀ।
ਉਨ ਲਭਾ ਰੋਗ ਸਮਾਜ ਦਾ ਉਨ ਨਬਜ਼ ਪਛਾਣੀ।

ਇਹ ਕਾਵਿ-ਸਤਰਾਂ ਖ਼ੁਦ ਸ਼ਾਇਰ ਰਣਜੀਤ ਸਿੰਘ 'ਖੜਗ' ਲਈ ਵੀ ਬਣ ਜਾਂਦੀਆਂ ਹਨ। ਜਿਨ੍ਹਾਂ ਦੀ ਕਵਿਤਾ ਮਨੋਰੰਜਨ ਮਾਤਰ ਨਹੀਂ, ਇਕ ਨਿਸ਼ਚਿਤ ਪ੍ਰਯੋਜਨ ਹਿਤ ਸਨ, ਪਿਆਰ ਭਗਤੀ, ਇਖ਼ਲਾਕ ਰਾਹੀਂ ਸਰਬਤ ਦਾ ਭਲਾ, ਇਸ ਵਿੱਚ ਧਰਮ ਦੇ ਓਹਲੇ ਸਮਾਜਕ, ਰਾਜਨੀਤਿਕ ਸਭ ਸ਼ਾਮਲ ਹਨ। ਧਾਰਮਿਕ ਕਵਿਤਾ ਰਾਹੀਂ ਮਾਨਵ ਕਲਿਆਣ ਦਾ ਮਾਰਗ ਦਰਸ਼ਨ ਕਰਾਉਂਦੀ, ਇਹ ਸਭ ਕਾਵਿ ਗੁਣ ਉਨ੍ਹਾਂ ਦੀ ਕਾਵਿ ਪ੍ਰਤਿਭਾ ਨੂੰ ਵਖਰਿਆਉਂਦੇ, ਮੁੱਲਵਾਨ ਬਣਾਉਂਦੇ ਮਹੱਤਤਾ ਪ੍ਰਦਾਨ ਕਰਦੇ ਹਨ। ਕਵਿਤਾ ਦੇ ਨਾਲ ਇਤਿਹਾਸਕ ਹਵਾਲੇ, ਟਿੱਪਣੀਆਂ ਉਨ੍ਹਾਂ ਦਾ ਇਹ ਬਿੰਬ ਗੂੜ੍ਹਾ ਕਰਦੇ, ਉਨ੍ਹਾਂ ਦੀ ਪ੍ਰਤਿਭਾ ਦੇ ਕਈ ਹੋਰ ਪਾਸਾਰ ਉਭਾਰਦੇ ਹਨ।

ਪ੍ਰੋ. ਅਵਤਾਰ ਜੌੜਾ

## ਕਵਿਤਾ ਤੇ ਕਵੀ

ਕਲਾਕਾਰ ਦੀ ਕਲਾ ਮਹਾਨ,
ਕਵਿਤਾ ਤੇ ਕਵੀ ਮਹਾਨ
ਸਰਬ ਸ੍ਰੇਸ਼ਟ ਪ੍ਰਧਾਨ।

ਚਿਤ੍ਰਕਾਰ ਪਿਆ ਚਿਤ੍ਰ ਬਣਾਵੇ,
ਕੋਰੇ ਕਾਗਜ਼ ਰੰਗ ਚੜ੍ਹਾਵੇ।
ਪੱਥਰ ਘਾੜਾ ਬੁਤ ਉਪਜਾਂਦਾ,
ਪੱਥਰਾਂ ਨੂੰ ਇਨਸਾਨ ਬਣਾਂਦਾ।
ਮੂਕ ਮੂਰਤਾਂ ਬੋਲ ਨਾ ਸਕਣ,
ਦਿਲ ਦੀ ਘੁੰਡੀ ਖੋਲ੍ਹ ਨਾ ਸਕਣ।

ਚੰਚਲ ਤੇ ਸੱਧਰਾਈਆਂ ਅੱਖੀਆਂ,
ਤਕ ਤਕ ਥਕਦੀਆਂ ਜਾਣ।

ਵੀਣਾਂ ਦੀ ਹਿਕ ਰਾਗੀ ਛੁਹਵੇ,
ਤਾਰਾਂ ਦੇ ਦਿਲ ਕੁਝ ਕੁਝ ਹੋਵੇ।
ਬੇ-ਜਾਨ ਵਿਚ ਜਾਨ ਪੈ ਜਾਂਦੀ,
ਬੇ-ਜ਼ੁਬਾਨ ਦੁਹਾਈਆਂ ਪਾਂਦੀ।
ਸੁਤੇ ਨਗਮੇ ਉਠ ਉਠ ਬਹਿੰਦੇ,
ਦਿਲ ਦੀਆਂ ਦਿੰਦੇ, ਦਿਲ ਦੀਆਂ ਲੈਂਦੇ।

ਸੁਣ ਸੁਣ ਸੱਸੀਆਂ ਖੀਵੀਆਂ ਹੋ ਕੇ,
ਜਾਗਦੀਆਂ ਸੌਂ ਜਾਣ।

ਜਾਂ ਕਵੀ ਪਰ ਕਾਨੀ ਚੁੱਕਦਾ,
ਤਾਰੇ ਨਾ ਇਹ ਤੋੜਨੋਂ ਉਕਦਾ।
ਦਿਲ ਦੇ 'ਘਾ ਚੋਂ ਰੱਤ ਚੁਆਵੇ,
ਆਹ ਦੀ 'ਭਾ ਦੇ ਨਾਲ ਸੁਕਾਵੇ।
ਫੇਰ ਹੰਝੂਆਂ ਨਾਲ ਏ ਧੋਂਦਾ,
ਸ਼ੇਅਰ ਇਸ ਤਰ੍ਹਾਂ ਪੈਦਾ ਹੋਂਦਾ।
ਕਾਗਜ਼ ਉਤੇ ਰੀਝਾਂ ਸੱਧਰਾਂ,
ਰਖਦਾ ਕਵੀ ਸੁਜਾਨ।

ਉਹਦਾ ਇਕ ਇਸ਼ਾਰਾ ਪਾ ਕੇ,
ਨੱਚੇ ਕੁਦਰਤ ਘੁੰਗਟ ਚਾ ਕੇ।
ਗੁੰਗਿਆਂ ਦੇ ਚੁਕ ਜੀਭਾਂ ਲਾਂਦਾ,
ਖ਼ੁਸ਼ੀ ਗ਼ਮੀ ਦੇ ਗੀਤ ਸੁਣਾਂਦਾ।
ਗੀਤ ਸੁਨਾਂਦਾ ਬ੍ਰਿਹਾ ਜਗਾਂਦਾ,
ਪਰਬਤ ਨਦੀ ਨੂੰ ਜੱਫੀਆਂ ਪਾਂਦਾ।
ਪੰਛੀਆਂ ਨਾਲ ਕਲੋਲਾਂ ਕਰਦਾ,
ਹਰਨ ਨੂੰ ਚੁਕ ਕੁਲਾਵੇ ਭਰਦਾ।

ਸਰੂਆਂ ਕੋਲਿਆਂ ਵਿਚੋਂ ਲੈਂਦਾ,
ਸੁੰਦਰੀਆਂ ਦੇ ਅੰਗ ਸਿਆਨ

ਦਿਲ ਪੀੜਾਂ ਜਾਂ ਨੰਗੀਆਂ ਕਰਦਾ,
ਲਰਜ਼ ਲਰਜ਼ ਮਹਿਮੂਦ ਭੀ ਡਰਦਾ।
ਤ੍ਰੇਲ ਦੀ ਅੱਖੀਂ ਅਖਾਂ ਪਾਕੇ,
ਬੁਝੀ ਸੁਆਹੋਂ ਚਿਣਗ ਮਘਾਕੇ।
ਸੁਤੀਆਂ ਰੂਹਾਂ ਝੂਣ ਜਗਾਂਦਾ,
ਗ਼ੈਬੀ ਨਕਸ਼ੇ ਖਿਚ ਦਿਖਾਂਦਾ।
ਅਮਰ ਸ਼ਕੁੰਤਲਾ ਨਾਟਕ ਹੈਸੀ,
ਜੀਵਨ ਹੀਰ ਤੋਂ ਵਾਰਸ ਲੈਸੀ
ਰਬ ਤੋਂ ਭੀ ਇਹ ਬਾਜ਼ੀ ਲੈ ਗਿਆ,
ਛੇ ਰਸ ਵਾਲਾ ਛਿੱਥਾ ਪੈ ਗਿਆ।*
ਨੌਂ ਰਸ ਵਾਲੇ ਕਵੀ ਦੇ ਅਗੇ,
ਫਿੱਕੀ ਪੈ ਗਈ ਸ਼ਾਨ।

ਕਵਿਤਾ ਤੇ ਕਵੀ ਮਹਾਨ,
ਸਰਬ ਸ੍ਰੇਸ਼ਟ ਪ੍ਰਧਾਨ।

***

* ਮਹਾਂਕੋਸ਼ ਵਿਚ ਨੌਂ ਪ੍ਰਕਾਰ ਦੇ ਰਸ ਲਿਖੇ ਹਨ: ਸ਼ਿਗਾਰ, ਹਾਸਾ, ਕਰੁਣਾ ਰੌਦ੍ਰ, ਵੀਰਤਾ, ਭਿਆਨਕ, ਬੀਭਤਸ (ਤਰਾਵਨਾ) ਅਦਭੁਤ, ਸ਼ਾਂਤ। ਰਸਨਾ ਗ੍ਰਹਿਣ ਕਰਨ ਵਾਲੇ ਛੇ ਰਸ ਹਨ ਅਤੇ ਕਾਵਯ ਦੇ ਨੌਂ ਰਸ ਹਨ।

*ਕੌਮੀ ਸੁੰਤਤਰ, 28 ਫਰਵਰੀ 1949*

# ਮੌਲਾ ਦੇ ਰਾਹ ਨਿਆਰੇ ਨੇ

ਚਤੁਰਾਈਆਂ ਦੇ ਚਾਬਕ ਮਾਰੇ ਨੇ
ਅਕਲਾਂ ਦੇ ਘੋੜੇ ਹਾਰੇ ਨੇ
ਐਨੇ ਕਿ ਹੋਏ ਨਕਾਰੇ ਨੇ
ਕੋਈ ਲਭੀ ਥਾਹ ਅਥਾਹ ਦੀ ਨਾ
ਮੌਲਾ ਦੇ ਰਾਹ ਨਿਆਰੇ ਨੇ॥

ਸਿਰ ਜੋਗੀ ਕੰਦਰੀ ਪਟਕ ਰਿਹਾ
ਕੋਈ ਪੁਠਾ ਖੂਹੇ ਲਟਕ ਰਿਹਾ
ਸਭ ਮੁੱਕੇ ਹੀਲੇ ਹਾਰੇ ਨੇ
ਥੋਹ ਸੂਹ ਦਾ ਫੇਰ ਵੀ ਮਿਲਿਆ ਨਾ
ਮੌਲਾ ਦੇ ਰਾਹ ਨਿਆਰੇ ਨੇ॥

ਇਕ ਸਿਰ ਤੇ ਤਾਜੇ ਸ਼ਾਹੀ ਏ
ਉਸ ਲਗਦੀ ਭਾਰੀ ਫਾਹੀ ਏ
ਇਕ ਸਿਰ ਤੇ ਚਲਦੇ ਆਰੇ ਨੇ
ਉਹ ਫਿਰ ਵੀ ਸ਼ੁਕਰ ਮਨਾਂਦਾ ਏ
ਮੌਲਾ ਦੇ ਰਾਹ ਨਿਆਰੇ ਨੇ॥

ਇਕ ਰੁਖੀ ਮਿਸੀ ਖਾਂਦਾ ਏ
ਉਸਦੇ ਸੋਹਲੇ ਗਾਂਦਾ ਏ
ਕਿਤੇ ਵੰਡਦੇ ਸ਼ਕਰ ਪਾਰੇ ਨੇ
ਮੂੰਹ ਵਟਦਾ ਘੋਰਨੀ ਖਾਂਦਾ ਏ
ਮੌਲਾ ਦੇ ਰਾਹ ਨਿਆਰੇ ਨੇ॥

ਕਿਤੇ ਕਟਣ ਰਾਤ ਨੂੰ ਕੁੱਲੀ ਨਹੀਂ
ਤਨ ਢਕਣ ਨੂੰ ਕੋਈ ਜੁੱਲੀ ਨਹੀਂ
ਕਿਤੇ ਵਿਛੇ ਪਲੰਗ ਨਿਵਾਰੇ ਨੇ
ਪਰ ਤਾਂ ਵੀ ਅੱਖ ਲਗਦੀ ਨਹੀਂ
ਮੌਲਾ ਦੇ ਰਾਹ ਨਿਆਰੇ ਨੇ॥

ਪੁਤਰ ਤੋਂ ਦੁਖਿਆ ਕਹੇ ਰੱਬਾ
ਨਾ ਜੀਓਂਦਾ ਇਹ ਤੇ ਰਹੇ ਰੱਬਾ
ਕਈ ਪੁਤਰੋਂ ਸਖਣੇਂ ਵਿਚਾਰੇ ਨੇ
ਨਿਤ ਪਾਉਂਦੇ ਖੂਹੀਂ ਜਾਲ ਨੇ ਉਹ
ਮੌਲਾ ਦੇ ਰਾਹ ਨਿਆਰੇ॥

ਕੋਈ ਜੜਦਾ ਫੁਲ ਏ ਜੂੜੇ ਵਿਚ
ਕੋਈ ਰੁਲਦਾ ਪਿਆ ਏ ਕੂੜੇ ਵਿਚ
ਕਈ ਗੁੰਚੇ ਖ਼ਿਜ਼ਾ ਹੀ ਮਾਰੇ ਨੇ
ਅਣਖਿੜੇ ਮਣਮਾਣੇ ਢਹਿ ਪਏ ਨੇ
ਮੌਲਾ ਦੇ ਰਾਹ ਨਿਆਰੇ ਨੇ

ਕੋਈ ਸਾਹਿਬ ਨੂੰ ਆਖੇ ਜਾ ਕੇ
ਉਹਦੀ ਕਾਣੀ ਵੰਡ ਜਤਾਕੇ
ਇਹ "ਖੜਗ" ਤੇਰੇ ਕੀ ਕਾਰੇ ਨੇ
ਇਦਾਂ ਨਹੀਂ ਭਈ ਇਦਾਂ ਕਰ
ਮੌਲਾ ਦੇ ਰਾਹ ਨਿਆਰੇ ਨੇ॥

[1]ਓਹ ਪਥਰ ਵਿਚ ਰੋਜ਼ੀ ਦੇਂਦਾ ਏ
ਕੀੜੇ ਦੀ ਸਾਰ ਵੀ ਲੈਂਦਾ ਏ
ਸਭ ਕੁਦਰਤ ਦੇ ਚਮਕਾਰੇ ਨੇ
ਪਲ ਵਿੱਚ ਸਾਹ ਗਦਾ[2] ਹੋਵਨ
ਮੌਲਾ ਦੇ ਰਾਹ ਨਿਆਰੇ ਨੇ

***

*ਜਨਵਰੀ, 1940*

1. ਸੈਲ ਪਥਰ ਮਹਿ ਜੰਤ ਉਪਾਏ,
   ਤਾਕਾ ਰਿਜਕ ਆਗੇ ਕਰ ਧਰਿਆ
2. ਫਕੀਰ/ਮੰਗਤਾ

- ਕਸੁੰਭੇ ਦੀ

# ਮੈਂ ਤਿਤਲੀ

ਮੈਂ ਤਿਤਲੀ ਮੇਰਾ ਜੀਵਨ ਉੜਨਾ।
ਸੂਰਜ ਕਿਰਨਾਂ ਗਹਿਣੇ ਮੇਰੇ,
ਪਾ ਪਾ ਕੇ ਮੈਂ ਉੜਦੀ ਫਿਰਦੀ।
ਕੋਮਲ, ਸੋਹਲ ਸੁੰਦਰਤਾ ਤਾਈਂ,
ਫਿਰਾਂ ਚੁੰਮਦੀ ਗਿਰਦਾ ਗਿਰਦੀ।

ਗ਼ਮ ਲਦਿਆਂ ਨੂੰ ਕਰਾਂ ਛੋਹ ਹੌਲੇ,
ਮੈਂ ਦੂਰ ਕਰਾਂ ਸਭ ਕੁੜ੍ਹਨਾ।

ਮੈਂ ਕੀੜਾ ਸਾਂ ਮਿੱਟੀ ਰੁਲਦਾ,
ਉਮਾਹ ਉੜਨ ਦੇ ਫੰਗ ਦੁਆਏ।
ਕੰਮ ਮੇਰਾ ਰੰਜੂਰ ਹਸਾਉਣੇ,
ਇਕ ਥਾਂ ਬਹਿਣਾ ਮੂਲ ਨਾ ਭਾਏ।

ਉਤਸ਼ਾਹਾਂ ਦਾ ਵਹਿਣ ਵਗਾ ਕੇ
ਰੋੜ੍ਹ ਹੋਰਨਾਂ ਰੁੜ੍ਹਨਾ।

***

## ਤਿਤਲੀਏ

ਓਪਰੇ ਤੇ ਮਾਂਗਵੇ
ਫੰਗਾਂ ਦੇ ਸਹਾਰੇ
ਉਡਣ ਵਾਲੀ ਤਿਤਲੀਏ!
ਉਪਰੋਂ ਜਾਪੇ ਸੋਹਣੀ,
ਦਿਲ ਖੋਹਣੀ ਤੇ ਮਨ ਮੋਹਣੀ।
ਸੂਰਤ ਤਾਂ ਬਦਲ ਲਈ,
ਸੀਰਤ ਕਿਉਂ ਨਾ ?
ਹੁਸਨ ਪਰ ਤਾਂ ਲੈ ਲਏ,
ਉਡਨ ਦਾ ਸਾਹਸ ਕਿਉਂ ਨਾ ?
ਕਾਂ,
ਹੰਸ ਦੀ ਟੋਰੇ ਟੁਰਿਆ
ਭੁਲ ਗਿਆ ਆਪਣੀ ਵੀ।
ਨੀ, ਧਾਰਕਾਂ ਦੀਏ ਸ਼ੁਕੀਨਣੇ
ਮੁੜ ਖੇਤਾਂ ਵੱਲ ਮੋੜੇ ਪਾ।

ਕਪਾਹ ਦੇ ਟੀਂਡੇ ਦੀਆਂ ਅੱਖੀਆਂ
ਰਾਹ ਤਕਦੀਆਂ ਪਥਰਾਈਆਂ!
ਸਰੋਂ ਦੇ ਫੁਲ ਉਡੀਕਦੇ,
ਪੀਲੇ ਭੂਕ ਨੇ ਹੋਏ।
ਕਮਾਦ ਦੇ ਹਰੇ-ਹਰੇ ਆਗ
ਤੇਰੀ ਜੁਦਾਈ ਝਾਗ,
ਸੁਕ ਗਏ ਅੜੀਏ, ਆ!
ਸਿਕਦੀਆਂ ਨੂੰ ਗਲ ਲਾ।
ਨੀ, ਰੀਸਾਂ ਦੇ ਵਹਿਣ ਵਿਚ
ਰੁੜ੍ਹਣ ਵਾਲੀਏ ਤਿਤਲੀਏ
ਪੰਜਾਬਣੇ!

***

*ਪ੍ਰੇਮ ਸੰਦੇਸ਼ ਲਾਹੌਰ, 13 ਦਸੰਬਰ 1944*

## ਆਤਮ-ਘਾਤੀ ਨੂੰ

ਰਣ ਵਿਚੋਂ ਭੱਜਣ ਵਾਲਿਆ!
ਬਿਨ ਖਾਧੇ ਰੱਜਣ ਵਾਲਿਆ!
ਜੀਵਨ ਦੇ ਉੱਚ ਨਿਵਾਣ ਵਿਚ,
ਕੰਡਿਆਲੇ ਬੀਆਬਾਨ ਵਿਚ,
ਤੁਰਨੋਂ ਘਬਰਾਵਣ ਵਾਲਿਆ!
ਓ ਭੈ ਖਾ ਜਾਵਣ ਵਾਲਿਆ!
ਜ਼ਿੰਦਗੀ ਦੇ ਏਸ ਪਹਾੜ ਨੂੰ,
ਜੀਵਨ ਦਰਿਆ ਦੇ ਪਾੜ ਨੂੰ,
ਚਹੁੰ ਘੁੱਟਾਂ ਅੰਦਰ ਭਰ ਕੇ,
ਬੰਦ ਬੋਤਲ ਅੰਦਰ ਕਰ ਕੇ,
ਟਪ ਕੇ ਲੰਘ ਜਾਣਾ ਲੋੜੇਂ,
ਮਾਨੁਖਤਾ ਦਾ ਲਕ ਤੋੜੇਂ।
ਉਸ ਘੱਲਣ ਵਾਲੇ ਤਾਈਂ,
ਦੇ ਧੋਖਾ ਬਾਲ ਨਿਆਈਂ,
ਕਰਮਾਂ ਦੇ ਚੱਕਰ ਲਾਏ ਬਿਨ,
ਫਰਜ਼ਾਂ ਦਾ ਪੰਧ ਮੁਕਾਏ ਬਿਨ,
ਅਣਸੱਦਿਆ ਓਹਦੇ ਕੋਲ ਤੂੰ,
ਕਿਉਂ ਜਾਨੈਂ ਮੁੜ ਕੇ ਬੋਲ ਤੂੰ?
ਫਿਰ ਤੈਨੂੰ ਮੋੜ ਉਹ ਦਏਗਾ,
ਮੁੜ ਤੈਨੂੰ ਆਉਣਾ ਪਵੇਗਾ।

***

## ਓ ਕਵੀਆ !

ਵਿਹਨਾਂ ਲਿਖੇ ਲੇਖ, ਇਕ ਮਨੁੱਖ ਦੇ,
ਲਏ ਨਜ਼ਾਰੇ ਦੇਖ, ਓਹ ਸੁਖ ਤੇ ਦੁਖ ਦੇ।

ਕਵੀਆ! ਤੇਰੇ ਹੱਥ ਕਿਸਮਤ ਸਮੇਂ ਦੀ,
ਦੇਸ਼ ਕੌਮ ਦੀ ਨਥ, ਭਵਿਖਤ ਨਵੇਂ ਦੀ।

ਚਿਟੇ ਧੌਲੇ ਦਾ, ਨਫ਼ੇ ਨੁਕਸਾਨ ਦਾ,
ਉਤਰਾ ਅਤੇ ਚੜ੍ਹਾ, ਪਤਨ ਉਥਾਨ ਦਾ।

ਤੂੰ ਏਂ, ਮਾਲਕ ਸ਼ਾਇਰਾ, ਫ਼ਰਜ਼ ਇਹ ਪਾਲ ਤੂੰ,
ਵਗਾਈਂ ਸੋਚ ਸਮਝ ਕੇ, ਕਲਮ ਸੰਭਾਲ ਤੂੰ।

***

# ਕਲੀਰੇ ਵਾਲੀਏ ਕੁੜੀਏ

ਸੁਣੀ ਕਲੀਰੇ ਵਾਲੀਏ ਕੁੜੀਏ!
ਦੋਸ਼ ਤੇਰਾ ਮੁਟਿਆਰ ਹੋਵਨਾ
ਅੱਤ ਕਰੜਾ ਕਾਨੂੰਨ ਸਮਾਜ ਦਾ
ਕੜਕ ਉਠਿਆ ਜੁਰਮ ਏ ਹੈਸੀ
ਜੁਰਮ ਲਈ ਤਿਆਰ ਹੋਵਨਾ
ਖ਼ੂਨ ਲਿਬੜੇ ਹੱਥ ਨੇ ਤੇਰੇ
ਗਲ ਬਚਪਨ ਦਾ ਹੈ ਤੂੰ ਘੁਟਿਆ
ਸੂਹੇ ਹੱਥੀਂ ਫੜੀ ਗਈ ਤੂੰ॥
ਠੂਠੀਆਂ ਕੌਡਾਂ ਤੇ ਇਹੀ ਮੌਲੀ,
ਰੱਤਾ ਚੂੜਾ ਚੌਂ ਚੌਂ ਕਰਦਾ,
ਤੇਰੇ ਲਈ ਜ਼ੰਜੀਰ ਬੇੜੀਆਂ,
ਗ੍ਰਿਹਸਤ ਦੇ ਨਾਂ ਤੇ ਉਮਰ ਕੈਦ ਨੀ
ਪਤੀਬ੍ਰਤ ਦੇ ਸੋਨ-ਪਿੰਜਰੇ॥
ਜੀਵਨ ਨੌਕਾ ਤੇਰੀ ਦਾ ਖੇਵਣ
ਸਹਿਮ ਸਮਾਜ ਦੇ ਦੰਡ ਦਾ
ਚਿੜੀ ਚੰਬਿਓ ਵਿਛੜੀ ਕੁੜੀਏ
ਲਾਡਾ ਮਖਣਾਂ ਪਾਲੀਏ ਕੁੜੀਏ

ਮੇਲ-ਵਿਛੋੜਾ, ਖੁਸ਼ੀ-ਉਦਾਸੀ,
ਦੋਂਹ ਨਦੀਆਂ ਦੇ ਸੰਗਮ ਉਤੇ
ਦੋਂਹ ਦਿਲਾਂ ਦਾ ਜੋੜ ਗ੍ਰਿਹਸਤਨੀ।
ਅਪਣੀ ਅਪਣੀ ਬੇੜੀ ਛਡ ਕੇ
ਇਕ ਬੇੜੀ ਵਿਚ ਬਹਿਣਾ ਪੈਣਾ
ਇਕ ਜੋਤ ਹੋ ਰਹਿਣਾ ਪੈਣਾ
ਦੋ ਨਦੀਆਂ ਦਾ ਇਕ ਦਰਿਆ

ਲੁਕਿਆ ਹੰਝੂਆਂ ਦੀ ਧੁੰਦ ਓਹਲੇ
ਹਾਸਿਆਂ ਭਰਿਆ ਅੱਗਾ ਤੇਰਾ।
ਪੀੜ੍ਹ ਵਿਲਕਣੀ, ਦਿਲ ਅਧੀਰ ਦੀ
ਰੁਦਨ ਤੇਰਾ ਮਾਸੂਮ ਪਵਿਤ੍ਰ
ਇਨ੍ਹਾਂ ਦੇ ਪਿਛੇ ਇੰਝ ਪ੍ਰਤੀਤਾਂ,
ਕੋਈ ਦੇਵਕੀ ਜੇਹਲ ਦੇ ਅੰਦਰ,
ਪੀੜ ਵਿਯੋਗ ਦੀ ਸਹਿੰਦੀ ਹੋਈ
ਜਣਦੀ ਏ ਪਈ ਕ੍ਰਿਸ਼ਨ ਰੋਵੰਦਾ
ਮਾਪਿਆਂ ਮਾਨਵਤਾ, ਨੂੰ ਪਈਆਂ
ਬੇੜੀਆਂ ਤੋੜੇ ਆਣ ਜੋ ਯੋਧਾ
ਪੂੰਝ ਅਥਰੂ, ਤਕੜੀ ਹੋ ਕੇ

ਉਠ ਖ਼ਾਂ ਭੋਲੀਏ ਭਾਲੀਏ ਕੁੜੀਏ!

***

## ਹੀਰ ਦੀ ਵਸੀਅਤ

ਜਦੋਂ ਹੀਰ ਦਾ ਵਕਤ ਅਖੀਰ ਆਇਆ,
ਮਲਕੀ ਮਲਕੜੇ ਪੁੱਛਿਆ ਧੀ ਪਿਆਰੀ,

ਕੁਝ ਦਸ ਜਾ ਬਚੀਏ ਅੰਬੜੀ ਨੂੰ,
ਘੋਲੀ ਵਾਰੀ ਮੈਂ ਤੈਥੋਂ ਲਖ ਵਾਰੀ,

ਕਿਰੇ ਅੱਥਰੂ ਪਾਟਿਆਂ ਆਨਿਆਂ 'ਚੋਂ,
ਕਰਕੇ ਉਂਗਲਾਂ ਧੀ ਨੇ ਸੈਂਤ ਮਾਰੀ,

ਫਰਕੇ ਬੁਲ ਸਿਆਲਾਂ ਦੀ ਧੀ ਦੇ,
ਤੇ ਥਿੜਕਦੀ ਜੀਭੋਂ ਆਵਾਜ਼ ਮਾਰੀ,

ਬੇਬੇ ਆਵੇ ਧੀਦੋ ਤਾਂ ਉਹਨੂੰ ਧਰਵਾਸ ਦੇਣੀਂ,
ਮੁਸ਼ਕਲ ਮੈਂਡੜੀ ਤਦੇ ਹੀ ਹਲ ਹੋਵੇ,

ਮੈਨੂੰ ਕਬਰ ਦੇ ਵਿੱਚ ਲਿਟਾਈਂ ਇਦਾਂ,
ਮੇਰਾ ਮੂੰਹ ਹਜ਼ਾਰੇ ਦੇ ਵਲ ਹੋਵੇ।

***

## ਸੱਸੀ ਦਾ ਸਿਦਕ

ਨਸੀ ਜਾਵੰਦੀ ਸਸੀ ਨੂੰ ਕਿਹਾ ਕਿਸੇ
ਕਿਉਂ ਝੱਲੀ ਮੁਸੀਬਤਾਂ ਝੱਲੀਆਂ ਏ
ਛੈਲ ਨਢੀਏ ਛੱਲੀ ਦੇ ਵਾਂਗ ਭੁਜੇਂ
ਪੈਰੀਂ ਛਾਲੇ ਤੇ ਲਤਾਂ 'ਚ ਖਲੀਆਂ ਏ
ਪੁਨੂੰ ਕਿਤੇ ਨਹੀਂ ਤੈਨੂੰ ਭੁਲਾਣ ਲੱਗਾ
ਨੇਹੁੰ ਲਗਿਆ ਸੱਚਾ ਦੁਵੱਲੀਆਂ ਏ
ਕੀਚਮ ਦੂਰ ਨਹੀਂ, ਆਏਗਾ ਮੁੜ ਛੇਤੀ
ਮੁੜ ਜਾ, ਸਬਰ ਕਰ ਹੋ ਸੁਖਲੀਆਂ ਏ

ਪੁਨੂੰ ਪੁਨੂੰ ਕਹਿ ਨਸ ਪਈ, ਕਹਿਣ ਲੱਗੀ
ਸਬਰ ਸੁਖ ਦੀ ਆਸ਼ਕ ਨੂੰ ਚਾਹ ਕੀ ਏ ?
ਜਿਹੜਾ ਇਸ਼ਕ 'ਚ ਭੁਜ ਸੁਆਹ ਹੋਵੇ
ਤਪਦੇ ਥਲਾਂ ਦੀ ਉਹਨੂੰ ਪ੍ਵਾਹ ਕੀ ਏ

***

*24 ਸਤੰਬਰ, 1939*

# ਕੰਨਿਆ ਦਾਨ

ਮਾਪਿਆਂ ਅਪਣਾ ਹਕ ਗੁਆਇਆ,
ਕੁਝ ਪਾਣੀ ਦੀਆਂ ਛਿਟਾਂ ਅੰਦਰ,
ਬੈ ਕੀਤੀ ਗਈ ਗਊ ਅਸੀਲ,
ਹੁਣ ਧੀ ਹੋ ਗਈ ਧਨ ਪਰਾਇਆ।
ਆਖਣ ਪਾਂਧੇ ਚਤੁਰ ਸੁਜਾਨ,
ਰਿਚਾਂ ਵੇਦ ਦੀਆਂ ਕਰਨ ਵਖਾਣ,
ਅਪਣਾ ਆਪ ਗੁਆ ਕੇ ਕੁੜੀਏ,
ਵਰ ਅੰਦਰ ਤੂੰ ਜਜ਼ਬ ਏ ਹੋਣਾ!
ਸੁਣ ਸੁਣ ਆਏ ਮਸੂਮ ਨੂੰ ਰੋਣਾ,
ਵਟ ਕਸੀਸ ਕਚੀਚੀ ਸੋਚੇ,
ਆਹ!
ਮੇਰੀ ਮਲਕੀਅਤ ਦਾ ਹਕ,
ਇਕ ਪਾਣੀ ਦੀ ਚੂਲੀ ਦੇ ਅੰਦਰ,
ਕਿਸੇ ਨੂੰ ਭੀ ਸੰਕਲਪ ਹੋ ਸਕਦਾ!

ਦੇਸ਼ ਧਰੋਹੀ ਬਣੇ ਵਿਚੋਲੇ,
ਦੇਸ਼ ਭਗਤ ਦਾ ਖ਼ੂਨ ਉਬਲਦਾ,
ਦੇਸ਼ ਮਾਤ ਦੇ ਹਥ ਤੇ ਪਾ ਕੇ,
ਆਜ਼ਾਦੀ ਦੀ ਚੂਲੀ ਛਡਾਈ,
ਹੋਈ ਪਰਾਈ ਦੇਸ਼ ਦੀ ਜਾਈ,
ਜਰਵਾਣੇ ਕੀਤਾ ਪਾਣੀ-ਗ੍ਰਹਿਣ,
ਰਚਿਆ ਗਿਆ ਵਿਵਾਹ ਰਾਕਸ਼ਸ,
ਡਿਪਲੋਮੇਟ ਪ੍ਰੋਹਿਤ ਕਹੇ,
ਅਹਿਸਾਸ ਖ਼ੁਦੀ ਦਾ ਛਡ ਦੇ ਕੁੜੀਏ!
ਬਣ ਜਾ ਪਤੀ-ਬ੍ਰਤਾ ਹੁਣ ਦਾਸੀ,
ਝੁਰੇ ਆਜ਼ਾਦੀ ਟੁਕੇ ਬੁੱਲ੍ਹ ਪਈ,
ਭਰਦੀ ਹਉਕੇ ਵਿਚ ਉਦਾਸੀ,
ਪਾਪ ਹੈ ਨਿਰਬਲ ਹੋ ਕੇ, ਜਨਣਾ,
ਨਿਰਬਲ ਮਾਪਿਆਂ ਦੀ ਧੀ ਬਨਣਾ।

***

# ਮੇਰੇ ਦਿਲ ਨੂੰ ਪੈਂਦਾ ਚੋਰ ਨੀ

ਚੌਕਸ ਹੋ ਨੀ ਦਿਲ ਦੀਏ ਮਾਲਕ,
ਲੁਟ ਜਾਏ ਰਾਸ ਕਿਤੇ ਨਾ ਤੇਰੀ,
ਸੰਨ੍ਹ ਲਾਂਦਾ ਕੋਈ ਹੋਰ ਨੀ।

ਭੋਲੀਏ ਕੁੜੀਏ ਕਰ ਸੰਭਾਲਾ,
ਜ਼ੋਰਾਵਰ ਜਰਵਾਣਾ ਡਾਕੂ,
ਮੇਰਾ ਚਲਦਾ ਕੋਈ ਨ ਜ਼ੋਰ ਨੀ।

ਨੈਣ ਤੇਰੇ ਰਖਵਾਲੇ ਦਿਲ ਦੇ,
ਝੌਂ ਗਏ ਕਿਤੇ ਜੇ ਸੱਸੀ ਵਾਂਗੂੰ,
ਬਨਸੀ ਥਲਾਂ 'ਚ ਗੋਰ ਨੀ।

ਝਮਣੀਆਂ ਦੇ ਤੀਰ ਫੜਾ ਕੇ,
ਤਕੜਾ ਕਰ ਨੀ ਪਿਆਰ ਦਾ ਪਹਿਰਾ,
ਪਾਉਂਦਾ ਰਹੇ ਜੋ ਸ਼ੋਰ ਨੀ।

***

# ਮੈਂ ਸਮਝਾਂ ਨੈਣਾਂ ਦੀ ਭਾਸ਼ਾ

ਨੁਕਿਆਂ ਨੂੰ ਕੰਨ ਜੀਭਾਂ ਲਾ ਕੇ,
ਚਾਨਣ ਦੇਸ਼ ਨੈਣਾਂ ਦੇ ਅੰਦਰ,
ਵਣਜ ਗਿਆ ਮੈਂ ਆਸ਼ਾ।

ਬਾਹਲੇ ਨੂਰ ਤਾਂ ਅਗਨ ਉਲੰਬੇ,
ਕੀਨੇ ਕ੍ਰੋਧ ਹੰਕਾਰ ਦੇ ਸ਼ੋਅਲੇ,
ਸ਼ੀਤਲਤਾ ਨਾ ਮਾਸ਼ਾ।

ਆਂਹਦੀ ਸੀ ਗ਼ਰਜ਼ਾਂ ਦੀ ਸ਼ੇਖੀ,
ਇਹ ਅਸਮਤ ਦੀ ਮੰਡੀ ਇਥੇ,
ਹੁੰਦਾ ਏ ਘਰ ਫੂਕ ਤਮਾਸ਼ਾ।

ਘੁੰਡ ਦੇ ਉਹਲੇ ਲੁਕਣ ਮੀਟੀਆਂ,
ਭੁਲੇ ਦੀਵੀਆਂ ਨਾਲ ਨੇ ਮੂੜਦੇ
ਓ ਵਣਜਾਰਿਆਂ ਕਿਉਂ ਨਿਰਾਸ਼ਾ।

ਠਹਿਰਿਆ ਮੈਂ ਪਿਛੇ ਮੁੜ ਤਕੇ,
ਪਾਕ ਨੂਰ ਦੇ ਪ੍ਰੇਮ ਫੁਹਾਰੇ,
ਪੂਰੀ ਹੋ ਗਈ ਚਿਰ-ਅਭਿਲਾਸ਼ਾ।
ਮੈਂ ਸਮਝਾਂ ਨੈਣਾਂ ਦੀ ਭਾਸ਼ਾ।

***

## ਨੌਜਵਾਨ ਨੂੰ!

ਬਦਲ ਬਦਲ ਜ਼ਮਾਨੇ ਦੀ ਚਾਲ ਬਦਲੀ,
ਬਦਲ ਗਏ ਨੇ ਜਿਮੀਂ ਅਸਮਾਨ ਸਾਡੇ,
ਜੇ ਨਾ ਚਲੇ ਜ਼ਮਾਨੇ ਦੇ ਨਾਲ ਰਲ ਕੇ,
ਮਿਲਣੇ ਟੋਲਿਆਂ ਨਹੀਂ ਨਿਸ਼ਾਨ ਸਾਡੇ।

ਲਹਿਰ ਸਮੇਂ ਦੀ ਨਹੀਂ ਲਿਹਾਜ ਕਰਦੀ,
ਹੋਵੇ ਸ਼ਾਹ ਤੇ ਭਾਵੇਂ ਫਕੀਰ ਕੋਈ,
ਤੁਰ ਪਏ ਲਗ ਕੇ ਅਗੇ ਤਾਂ ਵਾਹ ਚੰਗਾ,
ਨਹੀਂ ਤੇ ਬਚਦਾ ਨਹੀਂ ਅਖੀਰ ਕੋਈ।

ਪਹੀਏ ਸਮੇਂ ਦੇ ਸੁਟਦੇ ਦਰੜ ਇੱਦਾਂ,
ਚੱਕੀ ਪੀਹ ਸੁਟੇ ਜਿਵੇਂ ਦਾਣਿਆਂ ਨੂੰ,
ਜੇ ਰਤਾ ਭੀ ਕਿਤੇ ਛੇਕ ਹੋ ਜਾਏ,
ਡੋਬ ਦੇਂਦੀਆਂ ਛੱਲਾਂ ਮੁਹਾਣਿਆਂ ਨੂੰ।

ਉਠ ਮਿਰਜ਼ਿਆ ਸੁਤਿਆ ਜਾਗ ਸ਼ੇਰਾ,
ਆ ਗਏ ਸਾਹਿਬਾਂ ਦੇ ਰਾਠ ਭਰਾ ਰਲਕੇ,
ਸਾਂਭ ਕਾਨੀਆਂ ਨਾਲੇ ਸੰਭਾਲ ਤਰਕਸ਼,
ਜਾਚ ਸਾਹਿਬਾਂ ਦੇ ਰਤਾ ਖਿਆਲ ਬਲਕਿ।

ਲੁੱਟੀ ਜਾਏ ਨਾ ਆਣ ਅਣਖ ਤੇਰੀ,
ਤੈਨੂੰ ਅਰਜਣਾ ਭੀਲ ਹਰਾ ਨਾ ਦੇਣ,
ਤੇਰੀ ਆਸਾਂ ਤੇ ਉਸਰੀ ਸ਼ਹਿਨਸ਼ਾਹੀ,
ਵਾਂਗ ਕੱਖਾਂ ਦੀ, ਕੁੱਲੀ 'ਢੇ ਢਾ ਨਾ ਦੇਣ।

ਤੇਰਾ ਜੀਵਨ ਜਵਾਨੀ ਜਲਾਲ ਉਚਾ,
ਦੇਸ਼ ਕੌਮ ਦੀ ਤੇਰੇ ਅਮਾਨਤਾਂ ਨੇ।
ਇਹਦੇ ਬਦਲੇ 'ਚ ਦੇਣੀਆਂ ਪੈਂਦੀਆਂ ਨੇ,
ਆਪਾਵਾਰ, ਕੁਰਬਾਨੀ ਜਮਾਨਤਾਂ ਨੇ।

***

*ਕੌਮੀ ਸੁਤੰਤਰ 10 ਮਈ, 1946*

# ਡਾਲੋਂ ਟੁੱਟੀ ਡੋਡੀ

ਨੀ ਬੋਟ ਜਹੀਏ ਡੋਡੀਏ, ਆਸਾਂ ਤੇ ਫਿਰੀਆਂ ਆਰੀਆਂ
ਤੇ ਸਧਰਾਂ ਸਿਰ ਪਿਟਿਆ, ਦਹਿਸ਼ਤ ਲਿਟਾਂ ਖਿਲਾਰੀਆਂ
ਭੌਰਿਆਂ ਦੇ ਦਿਲ ਦੀਆਂ, ਅਰਮਾਨ ਭਰੀਆਂ ਖਾਰੀਆਂ
ਹੋਣੀ ਨੇ ਹੂੰਝਾ ਫੇਰ ਕੇ, ਕਰ ਖਾਲੀ ਦਿੱਤੀਆਂ ਸਾਰੀਆਂ
ਉਹ ਤਰਸਦੇ ਰਹੇ ਦੀਦ ਨੂੰ, ਨਾ ਖੋਲੀਆਂ ਤੈਂ ਬਾਰੀਆਂ
ਅਟਕੇ ਗਲ ਵਿਚ ਗੀਤ ਲਾਉਂਦੇ, ਸ਼ੌਕ ਸਾਗਰ ਤਾਰੀਆਂ
ਨਾ ਤੇਰੀ ਖੁਸ਼ਬੂਆਂ ਸੀਨੇ, ਇਸ਼ਕ ਦੀਆਂ ਚਿੰਗਾਰੀਆਂ
ਪਾ ਕੇ ਵਾ ਦੇ ਬੁਲਿਆਂ ਨੂੰ, ਨਾਲ ਬੇ-ਕਰਾਰੀਆਂ
ਬੇਚੈਨ ਭਾਲਣ ਨਿਕਲੀਆਂ, ਹਿਕੇ ਲਾਵਨ ਪਿਆਰੀਆਂ
ਨਾ ਭਰਕੇ ਮੋਤੀ ਥਾਲੀਆਂ, ਹੀ ਤਾਰਿਆਂ ਨੇ ਵਾਰੀਆਂ
ਨਾ ਚੰਦਰਮਾ ਦੀ ਕੱਢੀਆਂ, ਰਿਸ਼ਮਾਂ ਨੇ ਕੁਤਕਤਾਰੀਆਂ
ਨਾ ਲੁਕਨ ਮੀਚਾਂ ਖੇਡੀਆਂ, ਬਿਜਲੀ ਨੇ ਪਾ ਲਿਸ਼ਕਾਰੀਆਂ
ਨਾ ਚੜ੍ਹ ਅਕਾਸ਼ੀ ਪੀਂਘ ਤੇ, ਤੈਂ ਮਾਣੀਆਂ ਝੂਟਾਰੀਆਂ
ਹੁਣ ਕੌਣ ਮਿਟੀ ਜ਼ਰਿਆਂ ਤੋਂ, ਬਿਨ ਕਰੇ ਦਿਲ-ਦਾਰੀਆਂ

ਕੀ ਲੈ ਲਿਆ ਅਰਸ਼ਾਂ ਦੀ ਪਰੀਏ ਜਗਤ ਤੇ ਆ ਕੇ ਮਜ਼ਾ
ਫਰਸ਼ਾਂ ਤੇ ਢੈਣਾ 'ਖੜਗ' ਏ, ਜੀਵਨ ਦੇ ਲਾਲਚ ਦੀ ਸਜ਼ਾ

***

## ਯਾਦਾਂ (ਨਦੀ ਦੇ ਕੰਢੇ)

ਇਹ ਨਦੀ
ਜਿਹਦੇ ਕੰਢੇ
ਤੂੰ ਤੇ ਮੈਂ
ਖੇਡਦੇ ਸੀ ਖੇਡਾਂ
ਤੁਸੀਂ ਲੁਕਦੇ ਮੈਂ ਲਭਦਾ
ਮੈਂ ਹਸਦਾ ਤੁਸੀਂ ਸ਼ਰਮਾਉਂਦੇ
ਜਲ ਵਿਚ
ਨੀਵੇਂ ਹੋ ਹੋ ਵੇਖਦੇ,
ਅਸੀਂ ਮੂੰਹ ਆਪਣੇ
ਮੈਂ ਆਖਿਆ ਕੇਡਾ ਸੁੰਦਰ ਏ
ਤੁਸੀਂ ਰੁਸ ਕੇ ਚਲੇ ਗਏ

ਇਹ ਝੁੱਗੀ,
ਜਿਹਦੇ ਵਿਚ
ਵਰਖਾ ਦੇ ਦਿਨੀਂ
ਆਪਣੇ ਬਚਾਓ ਲਈ
ਆ ਕੇ ਸੀ ਠਹਿਰਦੇ
ਆਪਣੇ ਕੰਬਲ ਵਿਚ ਮੈਂ
ਲੁਕਾ ਲੈਂਦਾ ਸੀ ਤੁਹਾਨੂੰ
ਘੁਟ ਕੇ ਨਾਲ ਲਾ ਲੈਂਦਾ ਸੀ
ਠੰਡ ਤੋਂ ਬਚਾ ਲੈਂਦਾ ਸੀ
ਇੰਨੇ ਵਿਚ ਬਰਖਾ ਹਟ ਗਈ
ਤੁਸੀਂ ਰੁਸ ਕੇ ਚਲੇ ਗਏ

ਇਹ ਰੁਖ,
ਜਿਹਦੇ ਉੱਤੇ
ਚਾਕੂ ਨਾਲ ਮੈਂ ਉਕਰੇ ਸੀ
ਆਪਣੇ ਨਾਓਂ

ਤੁਹਾਡਾ ਤੇ ਆਪਣਾ
ਮੈਂ ਕਿਹਾ, ਕਿਹਾ ਮਿਠਾ ਏ
ਪਿਆਰਾ ਏ ਤੁਹਾਡਾ ਨਾਓਂ
ਦੁਨੀਆਂ ਦੇਖੇਗੀ ਸਾਡੇ ਪਿਛੋਂ
ਯਾਦ ਕਰੇਗੀ ਸਾਨੂੰ
ਪਰ ਪਤਾ ਨਹੀਂ ਕਿਉਂ
ਤੁਸੀਂ ਰੁਸਕੇ ਚਲੇ ਗਏ

ਇਹ ਮੇਰਾ ਦਿਲ
ਜਿੱਥੇ ਤੁਸੀਂ ਵਾਸ ਕਰਦੇ ਸੀ
ਮੇਰੀ ਪੀੜਾ ਨੂੰ ਹਰਦੇ ਸੀ
ਉਮਾਹਾਂ ਨਾਲ ਭਰਦੇ ਸੀ
ਤੁਹਾਨੂੰ ਇੱਥੇ ਬਿਠਾਇਆ ਸੀ
ਹੁਣ ਇਹ ਖ਼ਾਲੀ ਏ
ਅਰਮਾਨ ਤੇ ਹਸਰਤਾਂ
ਅਫ਼ਸੋਸ ਤੇ ਸਧਰਾਂ
ਹੌਕੇ ਤੇ ਆਹਾਂ
ਝੋਰੇ ਤੇ ਨਿਹੋਰੇ
ਉਮੰਗਾਂ ਤੇ ਵਲਵਲੇ
ਜੋਸ਼ ਤੇ ਵੈਰਾਗ
ਜੁਦਾਈ ਦੇ ਸਦਮੇ
ਚਾਹਾਂ ਦੇ ਅੰਬਾਰ
ਇਸ ਵਿਚ ਭਰੇ ਹੋਏ ਨੇ
ਮੈਂ ਸੋਚਦਾ ਹਾਂ ਇਹੋ
ਕਿਥੇ, ਕਿਦਾਂ ਤੇ ਕਿਉਂ?
ਤੁਸੀਂ ਰੁਸ ਕੇ ਚਲੇ ਗਏ

***

*ਪੰਜਾਬੀ ਹੰਸ–ਅਕਤੂਬਰ, 1938*

## ਨੀ ਠਹਿਰ ਜਾ ਜਾਵਨ ਵਾਲੀਏ

### (ਦਮ ਤੋੜਦੀ ਸਜਨੀ ਨੂੰ)

ਕੀ ਦੁਖ ਤੋਂ ਜੀ ਘਬਰਾ ਗਿਆ?
ਕੀ ਗ਼ਮ ਤੋਂ ਦਿਲ ਉਕਤਾ ਗਿਆ?
ਜੀਵਨ ਦੇ ਲੰਮੇ ਪੰਧ ਚੋਂ,
ਨਾ ਤੁਰੀ ਏ ਹਾਲੇ ਕੋਹ ਭੀ,
"ਬਾਬਾ ਤ੍ਰਿਹਾਈ" ਹੁਣ ਈ,
ਦੀ ਰਟ ਲਗਾਵਨ ਵਾਲੀਏ।
ਨੀ ਠਹਿਰ ਜਾ ਜਾਵਨ ਵਾਲੀਏ।

ਕਰ ਸੋਚ ਰਤਾ ਕਰ ਗੌਰ ਨੀ,
ਤੇਰੀ ਤ੍ਰਿਸ਼ਨਾ ਦਾ ਇਹ ਭੌਰ ਨੀ,
ਕਿਉਂਕਿ ਉੜਦੇ ਕੰਡਾਲਿਆ,
ਫੁੱਲਾਂ ਤੋਂ ਹੁਣੇ ਈ ਰਜਿਆ,
ਜੇਰਾ ਭੀ ਕਰ ਖਾਂ ਛੁਹਲੀਏ,
ਨੀ ਕਾਹਲ ਪਾਵਨ ਵਾਲੀਏ।
ਨੀ ਠਹਿਰ ਜਾ ਜਾਵਨ ਵਾਲੀਏ।

ਉਲਾਹਮੇ ਤੈਨੂੰ ਦਏ ਜਵਾਨੀ,
ਆਸਾਂ ਦੀ ਨਾ ਆਸ ਪੁਰਾਨੀ।
ਜੋਬਨ ਮੁੜ ਮੁੜ ਵਾਜਾਂ ਮਾਰੇ,
ਹਾਰ ਸ਼ਿੰਗਾਰ ਅਣਮਾਣੇ ਰਹਿ ਗਏ,
ਪਿਆਰਾਂ ਦੀ ਚੜ੍ਹ ਪੀਂਘ ਤੇ।
ਝਟ ਉਤਰ ਆਵਨ ਵਾਲੀਏ।
ਨੀ ਠਹਿਰ ਜਾ ਜਾਵਨ ਵਾਲੀਏ।

ਸੋਹਣੀਏ ਨਹੀਂ ਰੁਸੇਵੇ ਚੰਗੇ,
ਗ਼ਮੀਆਂ ਨਾ ਉਦਰੇਵੇਂ ਚੰਗੇ,
ਦੇਖਿਆ ਏ ਤੂੰ ਕੇਵਲ ਹਾਲੇ,
ਮੂਰਤ ਦਾ ਇਕ ਪਾਸਾ ਅੜੀਏ,
ਜਿਗਰਾ ਕਰ ਔਹ ਵੇਖ ਲੈ,
ਉਹ ਹੁਣੇ ਈ ਪਰਤਨ ਵਾਲੀਏ,
ਨੀ ਠਹਿਰ ਜਾ ਜਾਵਨ ਵਾਲੀਏ।

***

## ਵਸ ਉਏ ਮੇਘਾ

ਵਸ ਉਏ ਮੇਘਾ ਮਿਹਰੀਂ ਵਸ ਉਏ
ਔੜ ਅੜਾਟ ਕਢਾਇਆ ਵਸ ਉਏ
ਵਸਦਾ ਵਸਦਾ ਨਾ ਕਰ ਬੱਸ ਉਏ
ਤੂੰ ਵਸਦਾ ਤਾਂ ਦੁਨੀਆਂ ਵੱਸੇ
ਤੂੰ ਨਸਦਾ ਤਾਂ ਦੁਨੀਆਂ ਤੱਸੇ
ਤੇਰੀਆਂ ਤਕਾਂ ਕਰ ਕਰ ਅੱਕੇ
ਤੇਰੀਆਂ ਵਾਟਾਂ ਤਕ ਤਕ ਥੱਕੇ
ਹੋ ਗਏ ਤਕ ਤਕ ਦੀਦੇ ਵੱਟੇ
ਮਿਲਿਆ ਕੁਝ ਨਾ ਇਸਦੇ ਵੱਟੇ
ਆ ਉਏ ਯਾਰਾ ਛੇਤੀ ਨਸ ਉਏ
ਵਸ ਉਏ ਮੇਘਾ ਮਿਹਰੀਂ ਵਸ ਉਏ

ਤੇਰੇ ਬਾਝੋਂ ਦੁਨੀਆਂ ਆਤਰ
ਤਰਲੇ ਕਰਦੀ ਤੇਰੀ ਖਾਤਰ
ਆਈ ਗ਼ਰੀਬ ਦੇ ਭਾ ਦੀ ਸ਼ਾਮਤ
ਕਾਲ ਪੈ ਗਿਆ ਕਹਿਰ ਕਿਆਮਤ
ਕਰੇ ਉਡੀਕਾਂ ਤੇਰੀਆਂ ਸਰਦੀ
ਸੁਕ ਗਈ ਏ 'ਓ ਆਹਾਂ ਭਰਦੀ
ਹੋਇਓਂ ਤੂੰ ਨਾ ਟਸ ਤੋਂ ਮਸ ਉਏ
ਵਸ ਉਏ ਮੇਘਾ ਮਿਹਰੀਂ ਵਸ ਉਏ

ਕਿਸਾਨ ਨਿਕਰਮਨ ਰੋਂਦਾ ਢਾਹੀਂ
ਭਰਦਾ ਸਰਦ ਦਿਲੀ ਤੇ ਆਹੀਂ
ਤੱਤਾ ਤੱਤੇ ਹੰਝੂ ਕੇਰੇ
ਮੋਤੀ ਤੇਰੇ ਰਾਹ ਖਲੇਰੇ
ਵਸਣ ਦਾ ਵਲ ਤੈਨੂੰ ਦੱਸੇ
ਪਾਲੀ ਰੋਵੇ, ਵਾਲੀ ਹੱਸੇ
ਉਸ ਹਸਾਉਣਾ ਤੇਰੇ ਵਸ ਉਏ
ਵਸ ਉਏ ਮੇਘਾ ਮਿਹਰੀਂ ਵਸ ਉਏ

ਨਮੀ ਉਡੀ ਦਿਲ ਖੁਸ਼ਕੀ ਆਈ
ਦਯਾ ਗਈ ਨਿਰਦੈਤਾ (ਨਿਰਦਯਤਾ) ਛਾਈ
ਪਰ ਇਸ ਗੱਲ ਦੀ ਹੈ ਹੈਰਾਨੀ

ਕਿਉਂ ਪੈ ਗਿਆ ਲਹੂਆਂ ਪਾਣੀ
ਪਾਣੀ ਖਾਤਰ ਲਹੂ ਨੇ ਵਗਦੇ
ਪਾਣੀ ਕਸਦੇ ਸਿਰ ਨੇ ਫੱਟਦੇ
ਵਰਸਾ ਦੇ ਆ ਸ਼ਾਂਤਿ ਰਸ ਉਏ
ਵਸ ਉਏ ਮੇਘਾ ਮਿਹਰੀ ਵਸ ਉਏ

ਹਾਂ ਹੁਣ ਗਾਈ ਮਲ੍ਹਾਰ ਨਾ ਜਾਂਦੀ
ਜੋ ਤੇਰੇ ਦਿਲ ਤਾਰ ਹਿਲਾਂਦੀ
ਨਕਲੀ ਰਾਗ ਨਾ ਤੈਨੂੰ ਭਾਵੇਂ
ਤੇਰੇ ਮਨ ਨੂੰ ਨਾ ਪਲ-ਮਾਵੇ
ਰਾਹ ਰੋਕਣ ਇਹ ਰੇਡੀਓ ਲਹਿਰਾਂ
ਲੋੜੇ ਤੈਨੂੰ ਹੁਣ ਹਰ ਕੱਸ ਉਏ
ਵਸ ਉਏ ਮੇਘਾ ਮਿਹਰੀ ਵਸ ਉਏ

ਪਾਪੀ ਬੰਦੇ ਗੰਦੇ ਮੰਦੇ
ਭਾਵੇਂ ਇਹਨਾਂ ਦੇ ਸਾਰਨ ਧੰਦੇ
ਔਹ ਬੈਠੀ ਮੂੰਹ ਅੱਡੀ ਸਿੱਪੀ
ਚੁੰਜ ਚਾਤ੍ਰਿਕ ਦੀ ਖਾਲੀ ਚਿੱਪੀ
ਬੈਠਾ ਬਾਂਹ ਅਕੜਾ ਹਿਮਾਲਾ
ਤਾਂਘੀ ਘਾਟ ਏ ਦਕਨ ਵਾਲਾ
ਇਹਨਾਂ ਲਈ ਹੀ ਖਟ ਜਸ ਉਏ
ਵਸ ਉਏ ਮੇਘਾ ਮਿਹਰੀਂ ਵਸ ਉਏ

ਸ਼ਾਲਾ ਜੀਵੇਂ, ਸ਼ਾਬਾ ਵਸਿਓਂ
ਹਸੀ ਦੁਨੀਆਂ ਜਾਂ ਤੂੰ ਹੱਸਿਓਂ
ਕਣੀਆਂ ਨਹੀਂ ਇਹ ਚਾਵਲ ਕਣੀਆਂ
ਗੌਹਰ ਮੋਤੀ ਮਾਣਕ ਮਣਿਆਂ
ਵਰ੍ਹਾਉਂਦੀਆਂ ਬਾਗਾਂ ਵਿੱਚ ਵਹਾਰਾਂ
ਇੰਦਰ ਦੇਵ ਦੀਆਂ ਪੈਸਣ ਵਾਰਾਂ

ਬਰਸ "ਖੜਗ" ਇਕ ਰਸ ਉਏ
ਵਸ ਉਏ ਮੇਘਾ ਮਿਹਰੀਂ ਵਸ ਉਏ
ਔੜ ਹਟੀ ਹੁਣ ਖੁਲ ਕੇ ਵਸ ਉਏ
ਵਸਦਾ ਵਸਦਾ ਨਾ ਕਰ ਬਸ ਉਏ

***

*ਜਨਵਰੀ, 1940*

# ਗਾਂਧੀ ਦੀ ਲਲਕਾਰ

ਫੜੇ ਚਾਲੇ ਕੀ ਜਾਲਮ ਸੱਯਾਦ ਤਕੋ
ਕਿਵੇਂ ਕਹਿਰ ਤੇ ਕਹਿਰ ਕਮਾਈ ਜਾਂਦਾ
ਲੋਚੇ ਬੁਲਬੁਲ ਆਜ਼ਾਦੀ ਬਹਾਰ ਜੇਕਰ
ਨਕਸ਼ੇ ਖ਼ਿਜਾਂ ਦੇ ਖਿੱਚ ਦਿਖਾਈ ਜਾਂਦਾ
ਕੱਢੇ ਆਹ! ਮਜ਼ਲੂਮ ਜ਼ਬਾਨ ਖੋਲ੍ਹੇ
ਪਰ ਖੋਹਕੇ ਕਫ਼ਸ਼ ਵਿੱਚ ਪਾਈ ਜਾਂਦਾ
ਮਾਲਕ ਆਪਣੇ ਨੂੰ ਖ਼ੁਸ਼ ਕਰਨ ਖਾਤਰ
ਮੇਰੇ ਚਮਨ ਦੇ ਫੁਲ ਤੁੜਾਈ ਜਾਂਦਾ

ਜਮ ਜਮ ਲੜੇ ਅੰਗਰੇਜ਼, ਨਫ਼ਾ ਨੁਕਸਾਨ ਦੇਖਣ
ਤੜੀ ਸਾਡੇ ਤੇ ਭਲਾ ਜਮਾਏ ਕਾਹਨੂੰ ?
ਝੋਟੇ ਘੁਲਣ ਤੇ ਚਿੜਿਆਂ ਦਾ ਖੌਂ ਹੋਵੇ
ਰੁਪਿਆ ਫੌਜ ਦੇਵੇ, ਹਿੰਦੁਸਤਾਨ ਕਾਹਨੂੰ ?

ਅੰਗਰੇਜ਼ਾ! ਜਾਣ ਦੇ ਛਡਦੇ ਚਾਲਬਾਜ਼ੀ
ਸਬਜ਼ ਬਾਗ਼ ਇਹ ਕਾਹਨੂੰ ਦਖਾਵਨਾ ਏਂ,
ਜਾਲਸਾਜ਼ੀ ਦਾ ਜਾਲ ਖਿਲਾਰ ਚੋਗਾ
ਨਿਰਦੋਸ਼ ਚਿੜਿਆਂ ਨੂੰ ਕਾਹਨੂੰ ਫਸਾਵਨਾਂ ਏ
ਸੁਾਵੇਂ ਹੋਣ ਦੀ ਪਾਯਾਂ ਜੇ ਆਪਦੀ ਨਹੀਂ
ਮੋਢੇ ਗੈਰਾਂ ਦੇ ਕਾਹਨੂੰ ਅਜਮਾਵਨਾ ਏ
ਕੁਝ ਸ਼ੇਰ ਸਿਧਾ ਲਏ ਤਾਂ ਕੀ ਹੋਇਆ
ਹੰਟਰ ਹੋਰਾਂ ਤੇ ਐਵੇਂ ਬਰਸਾਵਨਾ ਏ

ਤੇਰੇ ਸਜਨ, ਗਦਾਰਾਂ ਜੇ ਬਾਂਹ ਦਿੱਤੀ
ਉਹਨੂੰ ਨਿਗਲਨ ਤੋਂ ਜ਼ਰਾ ਤਾਂ ਝਕੀਦਾ ਏ
ਬਹੁਤੇ ਚਾਤਰਾ ਪਤੇ ਦੀ ਗੱਲ ਸੁਣ ਲੈ
ਮੰਗਵੇਂ ਪਰਾਂ ਨਾਲ ਉੜ ਨਹੀਂ ਸਕੀਦਾ ਏ॥

***

# ਬਿਨਸ ਗਿਆ ਸੰਸਾਰ

ਨੀਂਦ ਨਿਖੁਟੀ ਨਾਲ ਧੜੱਕੇ,
ਬਿਖਰ ਗਏ ਆਸ਼ਾ ਦੇ ਮੋਤੀ,
ਟੁੱਟ ਗਿਆ ਰੀਝਾਂ ਨਾਲ ਪਰੁਚਾ,
ਹਾਏ ਮੇਰਾ ਹਾਰ।

ਜੀਵਨ ਦੇ ਕੰਡਿਆਲੇ ਰਾਹ ਵਿਚ,
ਤੁਰੇ ਸਾਂ ਜਾਂਦੇ ਵੰਗਲੀਆਂ ਪਾਈ,
ਠੋਕਰ ਖਾਧੀ, ਪੈਰ ਉਖੜਿਆ,
ਡਿਗ ਪਿਆ ਮੂੰਹ ਦੇ ਭਾਰ।

ਸੰਭਲ ਦੇਖਿਆ ਤੁਰੀ ਸੈਂ ਜਾਂਦਾ,
ਨਾਲ ਕਿਸੇ ਮੱਧਮ ਪਰਛਾਵੇਂ,
ਮੈਂ ਸੋਚਾਂ ਤੂੰ ਖੁਸ਼ ਹੋ ਛਡਿਆ,
ਯਾ ਤੂੰ ਮੈਨੂੰ ਹੋ ਲਾਚਾਰ।

ਔਪਰ ਤਕਿਆ ਤੱਕਦਿਆਂ ਤੈਨੂੰ,
ਮੁੜ ਮੁੜ ਮੈਨੂੰ ਨਾਲ ਸੱਧਰਾਂ,
ਡੋਬ ਪਏ ਦਿਲ ਨੂੰ ਤਕ ਪੰਜਵਾਂ,
ਤੀਰ ਅੰਦਾਜ਼ ਦਾ ਕਾਰੀ ਵਾਰ।

ਚੰਨ ਚਾਨਣੀ ਹਾਸੀ ਤੇਰੀ,
ਪ੍ਰੀਤਾਂ ਤੇਰੀਆਂ ਸੁਫਨੇ ਮੇਰੇ,
ਲਾ ਮੌਤ ਦੇ ਫੰਗ ਤੂੰ ਉਡ ਗਈ,
ਸਜਨੀ ਮੇਰੀ ਮਾਰ ਉਡਾਰ।

ਦਿਲ ਵੀਣਾ ਦੀਆਂ ਤਾਰਾਂ ਟੁਟੀਆਂ
ਗੀਤ ਬੈਠ ਗਏ ਨੀਵੀਆਂ ਪਾ ਕੇ,
ਸੁੰਝੀ ਚੁਪ ਵਿਚ ਜਜ਼ਬ ਹੋ ਰਹਿ ਗਈ,
ਮੇਰੀ ਕੂਕ ਪ੍ਰਕਾਰ।

***

*30 ਮਈ, 1945*

# ਮੈਂ ਰੱਬ ਨੂੰ ਛਡ ਦਿਆਂ

ਮੈਂ ਰੱਬ ਨੂੰ ਛਡ ਦਿਆਂ
ਮੈਂ ਜਗ ਨੂੰ ਛਡ ਦਿਆਂ
ਮੈਂ ਸਭ ਕੁਝ ਛਡ ਦਿਆਂ
ਭੁਲ ਜਾਵਾਂ ਇਸ਼ਕ ਦੀ ਜੋਤ ਜਗਾਉਣੀ
ਗੁੰਗੇ ਹੁਸਨ ਦੇ ਬੁੱਤਾਂ ਅੱਗੇ।
ਸਹਿਕ ਸਹਿਕ ਕੇ ਸਿਜਦੇ ਕਰਨੇ
ਸਦਕੇ ਦੇਣੇ ਸਿਦਕ ਦਿਲੀ ਦੇ
ਨਜ਼ਰ ਨਿਆਜ਼ ਸੱਧਰਾਂ ਵਾਲੀ
-ਪਾ ਪਾ ਸਬ ਸ਼ੀਰਨੀ ਵੰਡਣੀ।

ਛਡ ਇਸਲਾਮ ਨੂੰ ਕੁਫਰ ਕਬੂਲਾਂ,
ਜੇ ਕੋਈ ਸਹਿ ਲਏ ਦਿਲ ਮੇਰੇ ਦੀਆਂ
ਤਤੀਆਂ ਆਹਾਂ, ਗੁਝੀਆਂ ਭਾਹਾਂ।
ਜਿਹਦੇ ਸਾਹਵੇਂ ਸਹਿਜ ਸੁਭਾਹੀ
ਦਿਲ ਦੀਆਂ ਡੂੰਘ ਡੂੰਘਾਈਆਂ ਵਿਚੋਂ
ਰਸਮੀ ਪੋਚਾ ਪਾਚੀ ਛਡ ਕੇ
ਸ਼ਰਮ ਬਨਾਉਟੀ ਹਿਆ ਮੁਲੱਮਾ
ਲਾਹ ਕੇ, ਨਿਡਰ ਅਝੱਕ ਹੋ ਬੋਲਾਂ।
ਆਤਸ਼ ਬਾਰ ਅਨਾਰ ਦੇ ਵਾਂਗੂੰ
ਅਰਮਾਨੀ ਚੰਗਿਆੜੇ ਕਢ ਕਢ
ਦਿਲ ਦੀਆਂ ਕਹਿ ਕੇ ਦਿਲ ਦੀਆਂ ਲਾਹ ਲਾਂ।
ਮੇਰੀ ਕੰਡੇ ਹੱਥ ਫੇਰ ਜੋ
ਮੇਰਾ ਸਿਰ ਚੁਕ ਹਿਕੇ ਲਾਵੇ
ਕੁਝ ਚਿਰ ਇਸ ਰੌਲਿਓਂ ਗੌਲਿਓਂ ਦੂਰ
ਉਸ ਸ਼ਾਂਤੀ ਵਲਗਨ ਅੰਦਰ
ਉਹਦੇ ਦਿਲ ਦੀ ਧੜਕਣ ਵਾਲਾ
ਸਾਜ਼ ਅਨੋਖਾ ਸੁਣਦਾ ਸੁਣਦਾ
ਸੌਂ ਜਾਵਾਂ ਬੇਸੁਰਤਾ ਹੋ ਕੇ
ਸੌਂਹ ਖ਼ੁਦਾ ਦੀ, ਖ਼ੁਦਾ ਖ਼ੁਦਾਈ
ਭੁਲ ਜਾਵਣ
ਨਾ ਚੇਤੇ ਆਵਨ।

***

# ਮੈਂ ਜਨਤਾ ਦਾ ਕਵੀ

ਮੈਂ ਜਨਤਾ ਦਾ ਕਵੀ ਮੇਰੇ ਗੀਤ ਜ਼ਮੀਨ ਦੇ
ਮੇਰਾ ਅਰਸ਼ਾਂ ਦੇ ਨਾਲ ਮੇਲ ਨਾ
ਮੈਨੂੰ ਉੱਚਾ ਉੜਨ ਦਾ ਵੇਹਲ ਨਾ।

ਮੈਨੂੰ ਹੌਕਿਆਂ ਬੰਨ੍ਹ ਬਹਾਇਆ
ਮੇਰੇ ਅੰਗ ਲਹੂ ਨਾਲ ਲਿਬੜੇ
ਮਜ਼ਦੂਰ ਕਿਸਾਨ ਕਮੀਨ ਦੇ।

ਜਿਥੇ ਗੋਲੀਆਂ ਚਲਦੀਆਂ ਹੋਣ ਨਿਤ
ਜਿਥੇ ਡਾਂਗਾਂ ਵਰ੍ਹਦੀਆਂ ਹੋਣ ਨਿਤ।

ਕਿਵੇਂ ਛੱਡਾਂ ਰੰਗ ਤਮਾਸ਼ੜੇ
ਜਿਥੇ ਜੇਲ੍ਹਾਂ ਅੰਦਰ ਗਾਲ ਕੇ
ਲਕ ਤੋੜਨ ਸਖ਼ਤ ਯਕੀਨ ਦੇ।

ਜਿੱਥੇ ਜੀਵਨ ਦਾ ਕੋਈ ਚਾ ਨਹੀਂ
ਜਿੱਥੇ ਜੀਵਨ ਦੀ ਕੋਈ ਜਾ ਨਹੀਂ

ਅੜ ਜਾਏ ਕਲਮ ਦੇ ਸੰਘ 'ਚ
ਕਾਨੂੰਨੀ ਨੋਕ ਕਟਾਰ ਦੀ,
ਕੀ ਅਰਥ ਜੀਵਨ ਜੀਣ ਦੇ ?

ਘਰ ਕਬਰਾਂ ਮੜ੍ਹੀ ਮਸਾਨ ਅਜ
ਹੈ ਜ਼ਿੰਦਗੀ ਚਿਤਾ ਸਮਾਨ ਅੱਜ।

ਕਰਾਂ ਕੀ ਉਸ ਅਸਮਾਨ ਨੂੰ
ਸੁਟ ਬਿਜਲੀ ਆਲ੍ਹਣੇ ਸਾੜਦਾ
ਮਾਸੂਮ ਅਤੇ ਮਸਕੀਨ ਦੇ।

ਮੇਰੀ ਜਨਤਾ ਜਦ ਕਿ ਤੰਗ ਏ
ਏਥੇ ਵਰਤੀ ਭੁੱਖ ਤੇ ਨੰਗ ਏ।

ਮੈਂ ਧਰਤੀ ਦਾ ਫਰਜ਼ੰਦ ਹਾਂ
ਮੇਰੇ ਜ਼ਿੰਮੇ ਦੁਖ ਵੰਡਾਵਨਾ।
ਮੈਨੂੰ ਦਰਦ ਦਾ ਜੀਵਨ ਜੀਣ ਦੇ,
ਮੈਂ ਜਨਤਾ ਦਾ ਕਵੀ ਮੇਰੇ ਗੀਤ ਜ਼ਮੀਨ ਦੇ।

***

## ਬਾਬਾ ਜੀ ਦੀ ਯਾਦ

ਪਿਆਰੇ ਪਿਆਰੇ ਬਾਬਾ ਜੀ, ਮੇਰੇ ਸੋਹਣੇ ਮਿਠੇ ਬਾਬਾ ਜੀ
ਤੁਰ ਗਏ ਦੇਸ਼ ਬਿਗਾਨੇ ਨੂੰ, ਛੱਡ ਕੇ ਇਸ ਬੰਦੀਖਾਨੇ ਨੂੰ
ਨਾ ਜਿਥੇ ਸ਼ੋਰ-ਸ਼ਰਾਬਾ ਏ, ਨਾ ਮੰਦਰ ਏ ਨਾ ਕਾਬ੍ਹਾ ਏ
ਚਿੰਤਾ ਤੇ ਕੋਈ ਕੈਦ ਨਹੀਂ, ਰੋਗ ਨਹੀਂ ਕੋਈ ਵੈਦ ਨਹੀਂ
ਜੀਵਨ ਅੰਮ੍ਰਿਤ ਮਿਲ ਜਾਂਦਾ, ਫੁਲ ਡੋਡੀ ਤੋਂ ਏ ਖਿਲ ਜਾਂਦਾ
ਇਸ ਤਰ੍ਹਾਂ ਜੀ ਲਗ ਜਾਂਦਾ ਏ, ਨਾ ਮੁੜ ਕੇ ਕੋਈ ਆਂਦਾ ਏ
ਸਾਡੇ ਪਿਆਰ ਨੂੰ ਤੋੜ ਗਏ, ਮੂੰਹ ਸਾਥੋਂ ਛੇਤੀ ਮੋੜ ਗਏ
ਅਸੀਂ "ਬਾਬਾ ਜੀ" ਕਿਸ ਆਖਾਂਗੇ, ਪਿਆਰ ਨਾਲ ਕਿਸ ਭਾਖਾਂਗੇ
ਸੁਆਦੀ ਤੇਰੀਆਂ ਗੱਲਾਂ ਉਹ, ਸਿਖ ਰਾਜ ਦੀਆਂ ਮੱਲਾਂ ਉਹ
ਹੁਣ ਚੇਤੇ ਮੈਨੂੰ ਆਂਦੀਆਂ ਨੇ, ਧੂਹ ਵਿਚ ਦਿਲ ਦੇ ਪਾਂਦੀਆਂ ਨੇ
ਹੁਣ ਸਾਨੂੰ ਕੌਣ ਸੁਨਾਵੇਗਾ, ਪਿਆਰ ਨਾਲ ਸਮਝਾਵੇਗਾ
ਸਮਾਧ ਤੇਰੀ ਬਨਵਾਵਾਂਗੇ, ਹਰ ਦਮ ਯਾਦ ਰਖਾਵਾਂਗੇ
ਤੂੰ ਸਾਨੂੰ ਮਨੋਂ ਵਿਸਾਰੀ ਨਾ, ਤੂੰ ਦਿਲੋਂ ਖਿਆਲ ਉਤਾਰੀ ਨਾ
ਅਸੀਂ ਗੁਨਾਹਗਾਰ ਜਾਂ ਆਵਾਂਗੇ, ਤੇਰੇ ਵਤਨੀਂ ਫੇਰਾ ਪਾਵਾਂਗੇ
'ਸਫ਼ਾਰਸ਼ ਸਾਡੀ ਪਾ ਦੇਵੀਂ, 'ਖੜਗ' ਪਾਰ ਲੰਘਾ ਦੇਵੀਂ

***

*ਸੁਤੰਤਰ–11 ਦਸੰਬਰ, 1939*

# ਕੱਲੀ ਨੂੰ

ਨੀ, ਕਲੀਏ ਕੱਲੀਏ
ਆ ਉਠ ਚੱਲੀਏ
ਏਦਾਂ ਅੜੀਏ!
ਕਦੇ ਨਾ ਅੜੀਏ
ਕੀ ਲੈਣਾ ਇਸ ਸੁੰਞੀ ਥਾਂ ਤੋਂ
ਭਾਂ ਭਾਂ ਕਰਦੇ ਬੀਆ ਬਾਂ ਤੋਂ
ਗੋਰੀਏ ਤੈਨੂੰ ਡਰ ਨਹੀਂ ਲਗਦਾ
ਦਹਿਸ਼ਤ ਦਾ ਦਰਿਆ ਇਹ ਵਗਦਾ
ਫੂੰ ਫੂੰ ਕਰਦੇ ਫਨੀਅਰ ਕਾਲੇ
ਸ਼ੇਰ ਬਘੇਲੇ ਖਾ ਜਾਵਣ ਵਾਲੇ
ਦਸ ਤੂੰ ਇੱਥੇ ਕਰਦੀ ਕੀ ਏਂ ?
ਕਿਸ ਆਸਰੇ ਰਹੀ ਤੂੰ ਜੀ ਏਂ?
ਆ ਸੋਹਣੀਏ ਆਖਾ ਮਨ ਜਾ
ਮੇਰੇ ਦਿਲ ਦੀ ਸਾਥਨ ਬਨ ਜਾ

ਜਾ ਵੇ ਚਕਿ * ਰਾਹੇ ਰਾਹੀ
ਮਲੋ ਮਲੀ ਦਾ ਬਨ ਨਾ ਮਾਹੀ
ਪੈ ਜਾ ਆਪਣੇ ਸਿੱਧੇ ਰਾਹ ਵੇ
ਗੱਲਾਂ ਕਰ, ਨਾ ਛਾਤੀ ਡਾਹ ਵੇ
ਮਤਲਬੀ ਧੋਖੇਬਾਜ਼ ਏ ਦੁਨੀਆਂ
ਬੇ ਅਵਾਜ਼ਾ ਸਾਜ਼ ਏ ਦੁਨੀਆਂ
ਦੇਖ ਲਏ ਅਸੀਂ ਦੁਨੀਆਂ ਵਾਲੇ
ਤੇਰੇ ਜਿਹੇ ਕਈ ਭੌਰੇ ਕਾਲੇ

ਦੇਖੀ ਠੋਕ ਵਜਾਕੇ ਅੱਛੀ
ਮੁੜ ਪਈ ਪੱਥਰ ਚਟ ਕੇ ਮੱਛੀ
ਆਪਣਿਆਂ ਤੋਂ ਹੋ ਬੇਗਾਨੇ
ਆ ਬੈਠੇ ਹਾਂ ਵਿੱਚ ਵੀਰਾਨੇ
ਛਡ ਬਿਅੰਤ, ਫੜ ਇੱਕ ਬਿਅੰਤ
ਭਾਲ ਲਿਆ ਏ ਪ੍ਰੇਮੀ ਕੰਤ
ਕੀ ਹੋਯਾ? ਇੱਥੇ ਪਿਉ ਨਾ ਮਾਂ ਜੇ ?
ਕੀ ਹੋਯਾ? ਕੋਈ ਚਿੜੀ ਨਾ ਕਾਂ ਜੇ ?
ਕੌਣ ਕਹੇ ਇਹ ਸੁੰਞੀ ਥਾਂ ਵੇ
ਇੱਥੇ ਹੈਸੀ ਉਸਦਾ ਨਾਂ ਵੇ
ਸੁੰਞ ਇਕਲ ਉਦਾਸੀ ਹਸਦੀ
ਇੱਥੇ ਉਸਦੀ ਜਾਤ ਏ ਵਸਦੀ

ਦੇਖ ਅੜਿਆ ਨਾ ਹਥ ਵਧਾਈਂ
ਚਿਟੀ ਚਾਦਰ ਦਾਗ ਨਾ ਲਾਈਂ
ਜਾ ਰਾਹੀਆ ਨਾ ਪਾ ਭੁਲਾਵੇ
ਯਾਦ ਯਾਰ ਦੀ ਨਾ ਤੁਲਾਵੇ।

***

* ਚਕਿ: ਹੈਰਾਨ ਹੋਇਆ

## ਮੁਸਲਮਾਨ ਬੱਚੀ

ਮੀਰ ਸਾਹਿਬ ਦੀ ਛੋਟੀ ਪੁੱਤਰੀ,
ਭੋਲੀ ਭਾਲੀ ਨਿੱਕੀ ਮੁੱਨੀ,
ਉਹ ਪਿਆਰੀ ਮਾਸੂਮ ਸੁਰੱਈਆ।
ਮੇਰੇ ਪਿਆਰ ਹੁਲਾਰੇ ਉਹਨੂੰ
ਗੋਦੀ ਮੇਰੀ ਚੁਕ ਬਹਾਇਆ,
ਬਾਹਾਂ ਮੇਰੀਆਂ ਵਿਚ ਖੇਲਦੀ
ਪਾਕ ਪਵਿਤ੍ਰ ਨਿਰਛਲ ਬਾਲੀ
ਸੁੰਦਰਤਾ ਚੁੰਮ ਲਈ ਅਚਾਨਕ।
ਅਕਲ ਆਖਦੀ "ਮੁਸਲਮਾਨਣੀ"
ਤਾਣੀ ਭਰਮਾ ਆ ਚਾਨਣੀ।
ਪੈ ਗਈ ਖਪ 'ਦਮਾਗ 'ਚ ਮੇਰੇ,
ਫੜ ਫੜ ਕਰਦੇ ਨਾਲ ਪਰਾਂ ਦੇ
ਕਈ ਵਿਚਾਰ ਪਕਸ਼ੀਆਂ (ਪੰਛੀਆਂ) ਵਾਂਗੂੰ
ਆਏ ਪੱਖ ਵਿਰੋਧ ਦੇ ਅੰਦਰ।
ਦਿਲ ਆਖੇ ਗੌਹ ਨਾਲ ਖਾਂ ਤਕੋ?
ਅੱਖਾਂ ਮੇਰੀਆਂ ਬਿਟ ਬਿਟ ਤਕਣ,
ਉਹਦੀਆਂ ਅੱਖਾਂ ਮੂੰਹ ਤੇ ਮੱਥਾ
ਕਿਤੇ ਨਾ ਮਿਲਿਆ ਲਿਖਿਆ ਹੋਇਆ,
ਮੁਸਲਮਾਨ ਓਹਦੇ ਕਿਸੇ ਅੰਗ ਤੇ।

***

# ਲਿਲਕਣੀ

ਬੰਦੇ ਦੇ ਬੰਦ ਖੋਲ ਓ ਰਬਾ
ਬੰਦੇ ਦੇ ਬੰਦ ਖੋਲ!

ਮੈਂ ਕੈਦੀ ਹਿਰਸਾਂ ਚਾਹਾਂ ਦਾ
ਚਾਹਵਾਨ ਖੁਸ਼ੀ ਉਤਸ਼ਾਹਾਂ ਦਾ
ਬੰਦੀ ਉਦਰੇਵੇਂ ਝੋਰਿਆਂ ਦਾ
ਮੈਂ ਵਾਸੀ ਗ਼ਮ ਦੇ ਭੋਰਿਆਂ ਦਾ
ਮੈਂ ਭੁਖਾ ਮੋਹ ਦਾ, ਸ਼ੋਹਰਤ ਦਾ
ਤਿਰਹਾਇਆ (ਤਿਹਾਇਆ) ਇਜ਼ਤ ਦੌਲਤ ਦਾ
ਹਾਂ ਬੈਠਾ ਸਹਿਮ ਦੇ ਖੋਲਿਆਂ ਵਿਚ
ਗੁਲਾਮੀ ਦੇ ਲੀਰ ਪਰੋਲਿਆਂ ਵਿਚ
ਸ਼ਰਮ ਹਯਾ ਦੀ ਬੇੜੀ ਪਾ
ਮੈਂ ਸਕਾਂ ਨਾ ਹਥ ਫੈਲਾ
ਨਾ ਹੀ ਮੂੰਹੋਂ ਬੋਲ, ਓ ਰਬਾ
ਬੰਦੇ ਦੇ ਬੰਦ ਖੋਲ੍ਹ!

ਮੈਂ ਹੁਣ ਕੇਵਲ ਇਹੋ ਚਾਹਾਂ
ਪਰਾਂ ਵਾਂਗ ਫੈਲਾ ਕੇ ਬਾਹਾਂ
ਉੜਦਾ ਜਾਵਾਂ, ਉੜਦਾ ਜਾਵਾਂ
ਹਵਾਈ ਵਹਿਣ ਵਿਚ ਰੁੜਦਾ ਜਾਵਾਂ
ਖੁਸ਼ੀਆਂ ਦੀ ਕੋਈ ਤਾਂਘ ਰਹੇ ਨਾ
ਗਮੀ ਉਦਾਸੀ ਆਨ ਖਹੇ ਨਾ
ਨੀਵੀਆਂ ਉੱਚੀਆਂ ਲੋਚਾਂ ਵਾਲਾ
ਕਾਰਖਾਨਾ ਹੀ ਢਹਿ ਜਾਏ ਦਿਲ ਦਾ
ਕੁਝ ਵੀ ਰਹੇ ਨਾ ਕੋਲ, ਓ ਰਬਾ
ਬੰਦੇ ਦੇ ਬੰਦ ਖੋਲ੍ਹ!

ਸੀਖਾਂ ਵਾਲੇ ਪਿੰਜਰੇ ਟੁਟਣ
ਸਾਰੇ ਚੋਗੇ ਜਾਲ ਨਿਖੁਟਣ
ਰੋਜ਼ ਸ਼ਾਮ ਨੂੰ ਆਉਣਾ ਪੈਂਦਾ
ਸਿਰ ਆ ਜਿੱਥੇ ਲੁਕਾਉਣਾ ਪੈਂਦਾ
ਕੱਲ ਦੀ ਫਿਕਰ ਦੇ ਹੇਠ ਨਕਾਰਾ
ਦਬਿਆ ਹੋਇਆ ਭਾਰਾ ਭਾਰਾ
ਅੜਾ ਆਲ੍ਹਣਾ ਫੂਕ ਉਹ ਸਟਾਂ
ਤਣੀਆਂ ਸਾਕਾਂ ਵਾਲੀਆਂ ਕਟਾਂ
ਬੰਧੁਆਂ ਦੀ ਬੰਧੇਜ ਡਾਰ
ਆਜ਼ਾਦ ਹੋਇਆ, ਛਡ ਮਾਰ ਉਡਾਰ
ਬਣ ਜਾਵਾਂ ਮੈਂ ਬੰਦੀਓਂ ਮਾਲਕ
ਲੋਕ ਲਾਜ ਦੇ ਪੜਦੇ ਲਾਹ ਕੇ
ਬੇਖੌਫ ਹੋ ਕੇ ਖੁਲ੍ਹਾ ਵਿਚਰਾਂ
ਨਚਾਂ ਨਿਸੰਗ ਨਿਸ਼ਚਿੰਤ ਹੋ ਕੇ
ਗਾਵਾਂ ਮਨ ਦੇ ਢੋਲ ਓ ਰਬਾ
ਬੰਦੇ ਦੇ ਬੰਦ ਖੋਲ੍ਹ

***

## ਦਰਿਆ ਨੂੰ

ਓ ਵਗਦੇ ਜਾਂਦਿਆ
ਓ ਭਜਦੇ ਜਾਂਦਿਆ

ਤੈਨੂੰ ਵਿਹੰਦਿਆ ਪੈਂਦੀ ਖਿਚ
ਝਲਕ ਅਨੋਖੀ ਤੇਰੇ ਵਿਚ,
ਉੱਠਣ ਡਾਢੀਆਂ ਦਿਲ ਵਿਚ ਲੋਚਾਂ
ਦਿਨੇ ਰਾਤ ਇਹੋ ਸੋਚਾਂ,
ਤੇਰੇ ਜਿਡਾ ਖੁੱਲ੍ਹਾ ਡੁਲ੍ਹਾ
ਇਹ ਦਿਲ ਹੋਵੇ ਸਾਈਂ ਬੁਲਾ
ਤੇਰੀ ਕੰਧੀ ਜਿਹਾ ਅਡੋਲ,
ਹੋਵੇ ਹਿਰਦਾ ਮੇਰੇ ਕੋਲ
ਦੁੱਖਾਂ ਦੀਆਂ ਲਹਿਰਾਂ ਦੇ ਥੱਪੜ
ਵਖ਼ਤਾਂ ਦੇ ਆ ਜਾਵਨ ਝੱਖੜ
ਮੈਂ ਨਾ ਡੋਲਾਂ, ਵਾਂਗ ਚਟਾਨ,
ਜਾਂਦੀ ਏ ਤਾਂ ਜਾਵੇ ਜਾਨ,
ਹੋਵੇ ਠੰਡੀ ਵਾ, ਯਾ ਗਰਮ
ਬੁਲ੍ਹਾ ਤਿਖਾ ਹੋਏ ਯਾ ਨਰਮ
ਲੀਕ ਜਿਹੀ ਲਹਿਰਾਂ ਤੇ ਪੈਂਦੀ
ਮਿਟ ਜਾਂਦੀ ਏ, ਥਿਰ ਨ ਰਹਿੰਦੀ
ਖੁਸ਼ੀਆਂ ਗਮੀਆਂ ਆਵਨ ਜਾਵਨ
ਲੀਕਾਂ ਜਿਹੀਆਂ ਪੈ ਮਿਟ ਜਾਵਨ
ਜੀਵਨ ਬਝਿਆ ਬਝਿਆ ਖੁੱਲ੍ਹੇ
ਆਜ਼ਾਦ ਹੋਵੀਏ ਖੁੱਲ੍ਹੇ ਡੁਲੇ
ਤੇਰੇ ਵਾਂਗੂ ਚਲਦਾ ਜਾਵਾਂ
ਔਕੜ, ਆਕੜ ਦਲਦਾ ਜਾਵਾਂ

ਛੱਡਾਂ ਘੈਹੜੇ ਰਾਹ ਪੁਰਾਣੇ
ਲੈ ਆਵਾਂ ਹੁਣ ਮੈਂ ਨਵੇਂ ਜ਼ਮਾਨੇ
ਬੰਜਰ, ਬਾਰਾਂ ਸੁਟੋਂ ਸਿੰਜ
ਆਸਾਂ, ਕੰਮ ਦੇਸ਼ ਦੇ ਇੰਝ
ਖ਼ੂਨ ਆਪਣਾ ਡੋਲ੍ਹ ਵਗਾਵਾਂ
ਪਤ ਦੇਸ਼ ਦੀ ਰਖ ਵਖਾਵਾਂ
ਤੇਰੀਆਂ ਲਹਿਰਾਂ ਵਾਂਗੂੰ ਲੜੀਏ
ਵਖੋ ਵਖ ਪਰ ਰਾਹ ਨਾ ਫੜੀਏ
ਲੜ ਘੁਲ ਕੇ ਫਿਰ ਇਕ ਹੋ ਜਾਣਾ
ਦਸੇ ਦਰਿਆ "ਖੜਗ" ਸਿਆਣਾ

***

*27 ਮਾਰਚ, 1939*

## ਆ ਤੈਨੂੰ ਇੱਕ ਗੀਤ ਸੁਣਾਵਾਂ

ਕਈ ਦਿਲ ਵਿੱਚ ਦਮਕ ਰਹੇ ਨੇ
ਕਈ ਅੱਖਾਂ ਦੇ ਵਿੱਚ ਚਮਕ ਰਹੇ ਨੇ
ਨਾ ਚੁਪ ਕਰਕੇ ਇਹ ਬਹਿੰਦੇ ਨੇ
ਹਰ ਵੇਲੇ ਮਚਲਦੇ ਰਹਿੰਦੇ ਨੇ
ਉਮਲ ਉਮਲ ਕੇ ਬਾਹਰ ਆਉਂਦੇ
ਇਹਨਾਂ ਦੇ ਦਿਲ ਭੀ ਇਹ ਅਰਮਾਨ
ਕਿ ਮੈਂ ਤੈਨੂੰ ਇੱਕ ਗੀਤ ਸੁਣਾਵਾਂ

ਮੇਰੇ ਗੀਤ ਨੇ ਭੋਲੇ ਭਾਲੇ
ਸਾਦ ਮੁਰਾਦੇ ਜਗ ਤੋਂ ਨਿਰਾਲੇ
ਬੜੇ ਸੋਹਲ ਨੇ ਨਾਜ਼ ਮਲੂਕੇ
ਟੁਟ ਜਾਣੇ, ਜੇ ਦੇਖੇਂ ਛੂਹ ਕੇ
ਬੈਠਣ ਕੇਵਲ ਪਲਕਾਂ ਉੱਤੇ
ਹੰਝੂ ਸੇਜ 'ਵਛਾਵੇਂ ਜੇਕਰ
ਇਸ ਲਈ ਮੈਂ ਡਰਦਾ ਡਰਦਾ
ਸਾਕੀ ਤੈਨੂੰ ਗੀਤ ਸੁਣਾਵਾਂ

"ਆਖਿਆ ਸਾਜਨ ਸਜਨੀ ਤਾਈਂ
ਪ੍ਰੇਮ ਲੋਰ ਦੀ ਆ ਕੇ
ਤੇਰੇ ਜਿਹਾ ਨਾ ਜਗ ਤੇ ਕੋਈ
ਦੇਖ ਚਾਹੇ ਅਜ਼ਮਾਕੇ
ਘੜੀ ਰਬ ਨੇ ਸੂਰਤ ਤੇਰੀ
ਚੋਖੀ ਵਿਹਲ ਲਗਾ ਕੇ
ਹਸ ਬੋਲੀ ਹੈ ਝੂਠ ਆਖਦੇ
ਮੈਂ ਦੇਖਾਂ ਸ਼ੀਸ਼ਾ ਜਾ ਕੇ ?
ਉਸ ਕਿਹਾ ਮੇਰੀ ਅੱਖਾਂ ਸ਼ੀਸ਼ੇ
ਦੇਖੋ ਅੱਖਾਂ ਪਾ ਕੇ
ਕਾਲੇ ਬੱਦਲਾਂ ਵਿੱਚ ਬਿਜਲੀ ਵਾਂਗੂ

ਤੂੰ ਬੈਠੀ ਪਰਦੇ ਪਾ ਕੇ
ਰਹਿ ਗਈ ਆਪਾ ਦੇਖ ਖੜੀ ਉਹ
ਪੁਤਲੀ ਵਿੱਚ ਸ਼ਰਮਾਕੇ"
ਇਹ ਸਜਨੀ ਏ ਗੀਤ ਮੇਰਾ ਜੋ
ਰੁਕ ਰੁਕ, ਰਹਿ ਰਹਿ, ਸੰਗਦਾ ਸੰਗਦਾ
ਤੈਨੂੰ ਪਿਆ ਸੁਣਾਵਾਂ

ਸੁਕ ਗਿਆ ਹੁਣ ਹਲਕ ਏ ਮੇਰਾ
ਟੋਟਾ ਸਿਹਾ ਨਾ ਜਾਏ ਵਧੇਰਾ
ਇਹੋ ਚਾਹ ਤੂੰ ਸ਼ੀਸ਼ਾ ਚਾਵੇਂ
ਅਖਾਂ ਦੇ ਵਿੱਚ ਅਖਾਂ ਪਾਵੇਂ

ਬੇਰੋਕ ਓਕ ਵਿੱਚ ਪਾਈ ਜਾਵੇਂ
ਦਿਲ ਅਖੀਂ ਠੰਡ ਪੁਜਾਈ ਜਾਵੇਂ
ਮੈਂ ਤੇਰੀ ਵਲ ਤਕਾਈਂ ਜਾਵਾਂ
ਕੁਝ ਪੀਆਂ ਕੁਝ ਮੰਧਿਆਈ ਜਾਵਾਂ
ਮਤਵਾਲਾ ਖੀਵਾ ਹੋ ਕੇ ਫਿਰ ਮੈਂ
ਹੋਰ ਇੱਕ ਤੈਨੂੰ ਗੀਤ ਸੁਣਾਵਾਂ

***

# ਸਰਘੀ ਦੇ ਦੀਵੇ ਟਮਕਣ ਕਿਉਂ ?

ਨਹੀਂ ਪੁਛਦਾ ਕੋਈ ਖ਼ਤਾਬਾਂ ਨੂੰ
ਨਹੀਂ ਪੁਛਦਾ ਕੋਈ ਨਵਾਬਾਂ ਨੂੰ
ਹੁਣ ਲੋੜ ਨਾ ਰਾਜੇ ਰਾਣਿਆਂ ਦੀ
ਹੁਣ ਲੋੜ ਏ ਲੀੜੇ ਦਾਣਿਆਂ ਦੀ

ਹੁਣ ਰਾਤ ਨਹੀਂ ਪ੍ਰਭਾਤ ਹੋਈ
ਬਿਜਲੀ ਦੀ ਲਿਸ਼ਕਨ ਮਾਤ ਹੋਈ
ਇਹ ਬਲਬ ਭਲਾ ਹੁਣ ਚਮਕਣ ਕਿਉਂ?
ਸਰਘੀ ਦੇ ਦੀਵੇ ਟਮਕਣ ਕਿਉਂ?

ਇਹ ਜਾਦੂ ਏ ਹੁਣ ਟੁਟ ਚੁਕਾ
ਮੁਕੇ ਕਰਤਬ ਮਦਾਰੀ ਦੇ
ਖੋਟੇ ਹੁਣ ਅਗੋਂ ਚਲਣੇ ਨਹੀਂ
ਸਿੱਕੇ ਸਰਮਾਇਆਦਾਰੀ ਦੇ
ਮੁਕਟਾਂ ਦੇ ਮੋਤੀ ਮਾਤ ਪਏ
ਕਲਗੀ ਨੇ ਨੀਵੀਂ ਪਾਈ ਏ
ਸਾਮਰਾਜ ਦੇ ਉਚੇ ਝੰਡੇ ਦੀ
ਹੁਣ ਝੁਕਣ ਦੀ ਨੌਬਤ ਆਈ ਏ
ਪਰਛਾਵੇਂ ਉਡੇ ਗੁਲਾਮੀ ਦੇ
ਹੁਣ ਹੋਇਆ ਦੂਰ ਹਨੇਰਾ ਏ

ਜਾਗੀ ਏ ਕਿਸਮਤ ਕੈਦੀ ਦੀ
ਮੁੜ ਹੋਇਆ ਆਨ ਸਵੇਰਾ ਏ
ਇਹ ਬਲਬ ਭਲਾ ਹੁਣ ਚਮਕਣ ਕਿਉਂ?
ਸਰਘੀ ਦੇ ਦੀਵੇ ਟਮਕਣ ਕਿਉਂ?

***

# ਕਾਲੀਨ ਈਰਾਨੀ

ਵਿਛਿਆ ਪਿਆ ਕਾਲੀਨ ਈਰਾਨੀ
ਫਟ ਫਟ ਜਾਂਦੀਆਂ ਮੇਰੀਆਂ ਅੱਖਾਂ
ਤਕ ਤਕ ਇਹਦੇ ਨਕਸ਼ ਨਿਗਾਰ
ਅਨਡਿਠੇ ਕਲਾਕਾਰ ਤੋਂ ਹੁੰਦਾ ਜਾਏ
ਦਿਲ ਖੀਵਾ ਹੋ ਹੋ ਬਲਿਹਾਰ॥

ਕੇਡੇ ਸੋਹਣੇ ਹਥ ਹੋਵਸਨ
ਕੇਡੀ ਰੌਸ਼ਨ ਅਕਲ ਉਸਦੀ
ਕੇਡਾ ਉਚਾ ਕਾਰੀਗਰ ਉਹ
ਜਿਸਦਾ ਇਹ ਸੁੰਦਰ ਸ਼ਾਹਕਾਰ।

ਉਸ ਅਕਲੋਂ ਕੁਰਬਾਨ
ਚੁੰਮ ਲਵਾਂ ਉਹ ਹੱਥ ਤੇ ਅੱਖਾਂ
ਧਾਗਿਆਂ ਅੰਦਰ ਜਿਨ੍ਹਾਂ ਖ਼ਿਆਮ ਦੇ
ਖ਼ਾਬਾਂ ਦੀ ਮਲਕਾ ਧੜਕਾਈ
ਡੁਲ੍ਹ ਡੁਲ੍ਹ ਪਏ ਜਵਾਨੀ
ਵਿਛਿਆ ਪਿਆ ਕਾਲੀਨ ਈਰਾਨੀ

ਫਟ ਫਟ ਜਾਂਦੀਆਂ ਮੇਰੀਆਂ ਅੱਖਾਂ
ਖਊਂ ਖਊਂ ਕਰਦਾ ਬੁੱਢਾ
ਝੁਰੜੀਆਂ ਮਾਰੇ ਹੱਥ ਉਸਦੇ
ਪੱਤ੍ਰਾਂ ਵਾਂਗੂ ਕੰਬਦੇ॥

ਤੜਕ ਸਾਰ ਦੇ ਬੁਝਦੇ ਦੀਵੇ
ਨੈਣ ਉਸਦੇ ਖੁਲ੍ਹਦੇ ਮਿਟਦੇ
ਬਾਰ ਬਾਰ ਪਿਆ ਮਲਦਾ।
ਸਾਹ ਸਤ ਤੇ ਰਤ ਨਾ ਰੱਤੀ
ਬਿਨ ਤੇਲੋਂ ਹੀ ਸੜਦੀ ਬੱਤੀ
ਨਿਆਸਰਾ ਅਤੇ ਨਿਰਾਸ

ਲੈ ਲਿਆ ਉਸਦਾ ਪੁਤ ਗਭਰੂ
ਇਸ ਪੇਸ਼ੇ ਮਨਹੂਸ।
ਪ੍ਰਤੀਨਿਧੀ ਈਰਾਨੀ ਹੁਨਰ ਦਾ
ਗ਼ੁਰਬਤ ਦਾ ਸ਼ਾਹਜ਼ਾਦਾ

ਉਣਦੇ ਰਹੇ ਜਵਾਨੀ ਬਚਪਨ
ਅਤੇ ਇਸੇ ਤਰ੍ਹਾਂ ਬੁਢੇਪਾ
ਜਦ ਕਿ ਹਥ ਮਿਲਾਸੀ ਆ ਕੇ
ਅਜ਼ਰਾਈਲ ਫ਼ਰਿਸ਼ਤਾ*
ਰਹਿ ਜਾਸੀ ਇਹਦੀ ਨਿਸ਼ਾਨੀ
ਵਿਛਿਆ ਪਿਆ ਕਾਲੀਨ ਈਰਾਨੀ।

***

*ਮੌਤ ਦਾ ਦੇਵਤਾ

# ਉਪਦੇਸ਼

ਇਸ ਦੁਨੀਆਂ ਦਾ ਕੀ ਭਰਵਾਸਾ
ਘੜੀ ਵਿੱਚ ਤੋਲਾ ਘੜੀ 'ਚ ਮਾਸਾ
ਦੇਖ ਬੰਦੇ ਤੂੰ ਜਗਤ ਤਮਾਸ਼ਾ
ਓੜਕ ਚਲਸੈਂ ਉਠ ਨਿਰਾਸ਼ਾ

ਕੋਈ ਨਹੀਂ ਤੇਰਾ ਕੋਈ ਨਹੀਂ ਮੇਰਾ
ਹੈ ਸੀ ਚਿੜੀਆਂ ਰੈਨ ਬਸੇਰਾ
ਉੜ ਜਾਸਨ ਜਾਂ ਹੋਏ ਸਵੇਰਾ
ਤੇਰਾ ਜੀਵਨ ਜੋਗੀ ਫੇਰਾ

ਮਨ ਦੀ ਮੂਰਖ ਘੁੰਡੀ ਖੋਲ
ਹੋਸੀ ਮਾਨਸ ਜਨਮ ਅਮੋਲ
ਲੁਟਿਆ ਜਾਏਂ ਤੂੰ ਅਣਭੋਲ
ਜ਼ਰਾ ਅਕਲ ਦੇ ਪਤਰੇ ਫੋਲ

ਪੁੱਤਰ ਧੀਆਂ ਬਾਪ ਤੇ ਮਾਈ
ਭੈਣ ਨਾ ਬੰਧੂ ਨਾ ਹੀ ਭਾਈ
ਇਸ ਦੁਨੀਆਂ ਤੋਂ ਅੱਖ ਜਾ ਚਾਈ
ਵਿੱਚ ਅਗਨ ਦੇ ਦੇਣ ਜਲਾਈ

ਰਤਾ ਕਿਸੇ ਭੀ ਤਰਸ ਨਹੀਂ ਕਰਨਾ
ਫਿਰਦਾ ਕਾਹਨੂੰ ਐਵੇਂ ਮਰਨਾ
ਹੈਸੀ ਸਾਗਰ ਅਗੇ ਤਰਨਾ
ਕੰਮ ਤੇਰਾ ਨਹੀਂ ਸੌਣਾ-ਚਰਨਾ

ਮਾਇਆ ਦੇ ਵਿੱਚ ਮਨ ਨਾ ਫਸਾਈਂ
ਵਿਸ਼ਿਆਂ ਵਿਕਾਰਾਂ 'ਚ ਜੀਅ ਨ ਜਲਾਈਂ
ਕੁੰਦਨ ਦੇਹੀ ਨੂੰ ਰੋਗ ਨਾ ਲਾਈਂ
ਪਾਕ ਸੈਂ ਆਇਓਂ ਪਾਕ ਹੀ ਜਾਈਂ

•

ਸਾਰਾ ਦਿਨ ਵਿਉਪਾਰ ਭੀ ਕਰਲੈ
ਪਰ ਦਿਲ ਵਿੱਚ ਇਹ ਯਾਦ ਭੀ ਧਰਲੈ
ਸਖਣਾ ਹਿਰਦਾ ਨਾਮ ਥੀਂ ਭਰਲੈ
ਜੇ ਕੋਈ ਕੌੜਾ ਆਖੇ ਜਰਲੈ

ਚੌਥੇ ਪਹਿਰੇ ਰੈਨ ਦੇ ਪਿਆਰੇ
ਤਿੰਨ ਪਹਿਰ ਤੈਂ ਸੌਂ ਕੇ ਗੁਜ਼ਾਰੇ
ਉਠ ਖੜਾ ਹੋ, "ਖੜਗ" ਪੁਕਾਰੇ
ਨਾਮ ਪ੍ਰਭੂ ਦਾ ਮੁਖੋਂ ਉਚਾਰੇ

ਹੋਰ ਭੀ ਕੰਮ ਨੇ ਤੇਰੇ ਤਾਈਂ
ਜ਼ੁਲਮ ਨੂੰ ਦੇਖ ਨਾ ਅਖ ਬਚਾਈਂ
ਦੂਰ ਕਰਨ ਨੂੰ ਜਿੰਦ ਭੀ ਘੁਮਾਈਂ
ਜੀਵਨ ਆਪਣਾ ਸਫ਼ਲ ਬਨਾਈਂ

ਇਦਾਂ ਜੀਵਨ ਸੋਹ ਤਰ ਤਾਰੀ
ਜੀਵਨ ਦੇ ਆਕਾਸ਼ ਉਡਾਰੀ
ਪਹੁੰਚ ਸਿਖਰ ਕਰ ਖੇਲ ਨਿਆਰੀ
ਜਾ ਮਲ ਅਰਸ਼ੀਂ ਗੋਦ ਪਿਆਰੀ

***

*8 ਸਤੰਬਰ, 1936*

# ਅਕਲ ਦੇ ਉੱਤਰ

ਅਕਲ ਨਾਲ ਗੱਲਾਂ ਕਰਕੇ ਮਿਲਿਆ ਕੁਝ ਮਸਾਲਾ
ਮੈਂ ਕਿਹਾ ਹੇ ਮੰਜ[1] ਸੂਝ ਦੇ ਉੱਤੇ ਦੇਹ ਸਵਾਲਾਂ
ਇਹ ਦੁਨੀਆਂ ਦਾ ਜੀਵਨ ਕੀ ਏ ? ਕਿਹਾ ਖਾਬ ਖਿਆਲਾਂ
ਮੈਂ ਕਿਹਾ ਕੀ ਹਾਸਲ ਇੱਥੋਂ ? ਝਗੜੇ ਅਤੇ ਵਬਾਲਾਂ
ਕਰੀਏ ਮਨ ਨੂੰ ਕਾਬੂ ਕਿੱਦਾਂ ? ਦੋ ਥਪੜ ਤੇ ਗਾਲਾਂ
ਮੈਂ ਕਿਹਾ ਇਹ ਦੁਸ਼ਟ ਕੌਣ ਨੇ ? ਕੁਤੇ ਤੇ ਸ਼ਗਾਲਾਂ[2]
ਕੀ ਦੁਨੀਆਂ ਦਾ ਰੌਲਾ ਰਪਾ ? ਲਚਰ ਅਜਾਈਂ ਘਾਲਾਂ
ਕੀ ਕਰਦੇ ਇਹ ਦੁਨੀਆਂ ਵਾਲੇ ? ਜੋੜਨ ਜਰ ਤੇ ਮਾਲਾਂ
ਮਨਨ ਬਚਨ ਕੌਣ 'ਖੜਗ' ਦੇ ? ਜਿਹੜੇ ਪਰਖਨ ਲਾਲਾਂ

***

(ਉਮਰ ਖਿਆਮ ਦੀ ਇੱਕ ਕਵਿਤਾ ਦਾ ਅਨੁਵਾਦ)

*ਸੁਤੰਤਰ, 23 ਸਤੰਬਰ, 1936*

1 ਮੰਜ : ਸਾਫ਼, ਨਿਰਮਲ  2 ਸ਼ਗਾਲਾਂ : ਲੂੰਬੜ

## ਖਿਆਲੀ ਆਸ਼ਾ

ਪਰਛਾਵਿਆਂ ਅਡੀਆਂ ਚੁਕ ਚੁਕ ਅੱਗੇ ਹੋ ਬਾਂਹ ਵਧਾਈ।
ਤੇ ਸਿੱਕਾ ਸਿਕਦੇ ਦਿਨ ਨੇ, ਗਲਵਕੜੀ ਰਾਤ ਨੂੰ ਪਾਈ।

ਆਕਾਸ਼ਾਂ ਦੀ ਨੀਲਾਹਟ ਨਜ਼ਰਾਂ ਦੀ ਹਦ ਤੇ ਜਾ ਕੇ।
ਸਾਗਰ ਦੇ ਨੀਲੇ ਜਲ ਨੂੰ ਮਿਲ ਪੈਂਦੀ ਹੇਠਾਂ ਆ ਕੇ।

ਦੋ ਜਲ ਦੀਆਂ ਵਿਛੜੀਆਂ ਧਾਰਾਂ ਆ ਕੱਠੀਆਂ ਕਿਤੇ ਹੋ ਜਾਵਨ।
ਨਿਖੜਦੇ ਚਕਵੀ ਚਕਵਾ, ਮਿਲ ਦਿਨ ਨੂੰ ਖੁਸ਼ੀ ਮਨਾਵਨ।

ਇਹ ਹਿਜਰ ਵਸਲ ਦੀਆਂ ਖੇਡਾਂ, ਦੇਖਣ ਵਿਚ ਰੁਝਦਾ ਜਾਵਾਂ।
ਕਦੀ ਖੀਵਾ ਹੋ ਹੋ ਉੱਠਾਂ, ਕਦੀ ਬਿਹਬਲ ਹੋ ਘਬਰਾਵਾਂ।

ਔਹ ਨਿਮੋਝਾਣਾ ਰਾਂਝਾ ਕੈਦੋ ਦੀ ਤਕ ਕੇ ਘੂਰੀ।
ਔਹ ਹੀਰ ਨੂੰ ਵਿਹੰਦਿਆਂ ਖਿੜਿਆ, ਲਈ ਆਉਂਦੀ ਕੁਟ ਕੇ ਚੂਰੀ।

ਔਹ ਭਿਜੇ ਕਪੜੀਂ ਨਿਕਲੀ ਸੋਹਣੀ ਦਰਿਆ ਚੋਂ ਤਰਦੀ।
ਪ੍ਰੇਮੀ ਦੇ ਪਟ ਦੇ ਘਾ ਦੀ ਪੀੜਾ ਤੇ ਦਰਦ ਨੂੰ ਹਰਦੀ।

ਇਹ ਨਸ਼ਾ ਖੁਮਾਰ ਚੜ੍ਹਾਵੇ, ਮੈਂ ਭੁਲਦਾ ਜਾਵਾਂ ਆਪਾ।
ਤੇਰਾ ਨੇੜਾ ਨੇੜੇ ਆਵੇ, ਮਿਟ ਜਾਵੇ ਮੌਤ ਦਾ ਘਾਪਾ।

ਤੂੰ ਹਸਦੀ ਹਸਦੀ ਆਵੇਂ ਮੈਂ ਨੇੜੇ ਹੁੰਦਾ ਜਾਵਾਂ।
ਤੇ ਹੋਂਦ ਤੇਰੀ ਮਹਿਸੂਸਾਂ ਮੈਂ ਮਾਣਾਂ ਤੇ ਨਸ਼ਿਆਵਾਂ।

ਇਹ ਖ਼ਾਬ ਸੁਨਹਿਰੀ ਟੁਟੇ, ਇਹ ਮਹਿਲ ਖਿਆਲੀ ਢੈ ਪਏ।
ਮਾਲਾ ਚੋਂ ਧਾਗਸ ਨਿਕਲੇ ਤੇ ਮੋਤੀ ਸਭ ਬਿਖਰਾ ਦਏ।

ਸਿਰ ਭਾਰਾ ਭਾਰਾ ਜਾਪੇ, ਹੋ ਡੌਰਾ ਭੌਰਾ ਤਕਾਂ।
ਇਹ ਵਿਥ ਸਾਧਾਰਨ ਜਾਪੇ, ਕਰ ਮੌਤ ਨ ਚੇਤੇ ਸੱਕਾਂ।

ਮੈਂ ਇੰਝ ਪਿਆ ਪ੍ਰਤੀਤਾਂ, ਅਨਹੋਣੀ ਸੰਭਵ ਹੋ ਜਾਏ।
ਤੂੰ ਕਦੀ ਤਾਂ ਆ ਕੇ ਮਿਲਸੈਂ, ਲੋ ਨ੍ਹੇਰੇ ਦੇ ਵਿਚ ਹੋ ਜਾਏ।

***

*14 ਫਰਵਰੀ 1944*

# ਆ ਸਜਨੀ ਰਲ ਪੀਵੀਏ

ਆ ਸਜਨੀ ਰਲ ਪੀਵੀਏ
ਅੱਜ ਸ਼ਰਬਤ ਅਤੇ ਸ਼ਰਾਬ ਨੀ
ਮੈਂ ਸ਼ਰਾਬ ਤੂੰ ਸ਼ਰਬਤ ਸਜਨੀ।
ਮੈਂ ਪੱਧਰ ਤੂੰ ਪਰਬਤ ਸਜਨੀ।
ਦੇ ਘੁਟ ਅਪਣਾ, ਲੈ ਘੁਟ ਮੈਥੋਂ,
ਪਾਣ ਮਸੀਤੇ ਜੱਫੀਆਂ,
ਅੱਜ [1]ਮਿੰਬਰ ਤੇ ਮਹਿਰਾਬ (ਮਿਹਰਾਬ)[2] ਨੀ।

ਖ਼ੂਨਣ ਦੁਨੀਆਂ ਖ਼ੂਨ ਖ਼ਰਾਬੀ।
ਰੱਤ ਨਿਆਂ ਦੀ ਪੀਣ ਸ਼ਰਾਬੀ।
ਸੀਖਾਂ ਤੇ ਸਚਿਆਈ ਦੇ
ਆਹ ਚਾੜ੍ਹ-ਚਾੜ੍ਹ ਕੇ ਮਾਸ ਨੂੰ
ਅੱਜ ਭੁਨਣ ਪਏ ਕਬਾਬ ਨੀ।

ਤਹਿਜ਼ੀਬਾਂ ਦੇ ਪਾਟੇ ਜੁਲੇ,
ਬਰਬਰਤਾ ਦੇ ਝੰਡੇ ਝੁਲੇ,
ਬੰਬਾਂ ਦੇ ਧੁੰਦ ਧੂੰਏਂ ਓਹਲੇ
ਸਣੇ ਸ਼ਰੀਅਤ ਲੁਕ ਗਏ
ਕਾਅਬਾ ਅਤੇ ਕਤਾਬ ਨੀ।

ਧੂੰਏਂ ਵਿਚ ਕੁਝ ਚਮਕਣ ਲੋਆਂ,
ਮੌਤ ਦੀਆਂ ਤਿੱਖੀਆਂ ਖ਼ੁਸ਼ਬੋਆਂ,
ਚਾਨਣ ਅਗਨ ਦਾ ਸੰਗਮ ਜਾਪੇ
ਮਿਲਦੇ ਮਾਨੋਂ ਪਏ ਅੱਜ
ਅਸਲੀਅਤ ਅਤੇ ਸੁਰਾ-ਆਬ ਨੀ।

ਇਸ ਸੰਗ੍ਰਾਮ ਦਾ ਅੰਤ ਭਿਆਨਕ
ਪਸ਼ਚਾਤਾਪ, ਨਿਰਾਸ਼ ਅਚਾਨਕ,
ਕਜੇ ਹੱਥੀਂ ਰੱਤ ਲਿਬੜੇ
ਰੁਸਤਮ ਅਪਣਾ ਮੂੰਹ, ਜਾਂ ਤਕੇ,
ਤੜਫਦਾ ਪਿਆ ਸੁਹਰਾਬ ਨੀ।

ਮੈਂ ਜੋਸ਼ ਤੂੰ ਸ਼ਾਂਤ ਫੁਹਾਰ,
ਮੈਂ ਤਰਲਾ ਤੂੰ ਨਾਂਹ ਸਾਕਾਰ,
ਇਕ ਰਸਤਾ ਦਾ ਕੁਝ ਸੁਆਦ ਨਾ,
ਬਦਲਨ ਬਦਲਦੀ ਦੁਨੀਆਂ ਅੰਦਰ,
ਗੁਨਾਹ ਅਤੇ ਸਵਾਬ ਨੀ।

ਪੀ ਪੀ ਕੇ ਮਤਵਾਲੇ ਹੋਈਏ,
ਪ੍ਰੀਤਾਂ ਦਾ ਆ ਗੀਤ ਕੋਈ ਛੋਹੀਏ,
ਰੂਹ ਦੀ ਚੁਪ ਰਬਾਬ ਪਈ ਏ
ਜਾਗਨ ਸੁਤੇ ਨਗ਼ਮੇ ਹੁਣ
ਮੈਂ [3]ਤੰਦੀ ਤੂੰ [4]ਮਿਜ਼ਰਾਬ ਨੀ।

***

*ਦਲੇਰ ਖ਼ਾਲਸਾ, ਲਾਹੌਰ*

1 ਕਲਸ਼
2 ਡਾਟ, ਜਿਸਦੇ ਸਾਹਮਣੇ ਖੜੇ ਹੋ ਕੇ ਨਮਾਜ ਪੜ੍ਹੀ ਜਾਂਦੀ ਹੈ।
3 ਰਬਾਬ : ਤਾਰ ਅਤੇ ਤੰਦ ਦਾ ਬਣਿਆ ਵਾਜਾ, ਜੋ ਭਾਈ ਮਰਦਾਨੇ ਦਾ ਪਿਆਰਾ ਸਾਜ਼ ਸੀ।
4 ਜਰਬ ਲਾਉਣ ਵਾਸਤੇ ਬਣਿਆ ਕਾਠ ਦੰਦ/ਧਾਤ ਆਦਿ ਦਾ ਡੱਕਾ ਅਥਵਾ ਛੱਲਾ ਜਿਸ ਨਾਲ ਰਬਾਬ/ਸਿਤਾਰ ਵਜਾਈ ਜਾਂਦੀ ਹੈ।

## ਦੋ ਤਿਆਗ

ਪੂਰਬ ਦੇ ਵਾਸੀ
ਬੋਧੀ ਜੋਗੀ ਤਪਸਵੀ
ਹਠੀ ਜਪੀ ਤੇ ਜੈਨੀ
ਘਰ ਘਾਟ ਛਡ ਗਏ।
ਕੰਦਰਾਂ ਨੂੰ
ਜੰਗਲਾਂ ਨੂੰ
ਪੁਠੇ ਲਟਕ ਕੇ
ਤਾਪ ਤਪਨ ਲਈ
ਇਹ ਸੀ ਸਰਬ ਦਾ ਤਿਆਗ
ਆਪਣੇ ਵਾਸਤੇ
ਰੂਹ ਦੇ ਵਾਸਤੇ
ਕੇਵਲ ਆਪਣੀ ਰੂਹ ਲਈ
ਕੇਵਲ ਆਪਣੇ ਆਪੇ ਲਈ

ਪੱਛਮ ਦੇ ਵਾਸੀ
ਤਾਰੂ ਅਤੇ ਉਡਾਰੂ
ਘਰ ਘਾਟ ਛਡ ਗਏ
ਨਵੀਂ ਦੁਨੀਆਂ ਨੂੰ ਭਾਲਣ,
ਹਿੰਦ ਨੂੰ ਟੋਲਣ,
ਉਤਰੀ ਧੁਰੇ ਨੂੰ ਲਭਣ,
ਨ੍ਹੇਰੇ ਮਹਾਂ ਦੀਪਾਂ ਵਿਚ
ਭਟਕ ਭਟਕ ਕੇ
ਮਰਨ ਖਪਨ ਲਈ
ਉਨ੍ਹਾਂ ਸੋਨੇ ਦੀਆਂ ਚਿੜੀਆਂ ਲਭੀਆਂ

ਇਹ ਸੀ ਪੱਛਮ ਦਾ ਤਿਆਗ,
ਦੇਸ਼ ਦੇ ਵਾਸਤੇ
ਕੌਮ ਦੇ ਵਾਸਤੇ
ਮਨੁੱਖਤਾ ਦੇ ਵਾਸਤੇ
ਭਾਵੇਂ ਛੁਟੇਰੇ ਲਈ ਹੀ ਸਹੀ।

***

*(23 ਅਗਸਤ 1944)*

## ਮੇਰੇ ਦਿਲ ਤੇ ਪਈਆਂ ਲੀਕਾਂ

ਤੇਰੇ ਪ੍ਰੇਮ ਦੀਆਂ
ਤੇਰੇ ਪਿਆਰ ਦੀਆਂ
ਤੇਰੇ ਹਿਜਰ ਦੀਆਂ
ਤੇਰੀ ਯਾਦ ਦੀਆਂ

ਫੁਟਦੇ ਘਾ ਦੀਆਂ ਕੂਲੀਆਂ ਹਰੀਆਂ
ਤਿੜ੍ਹਾਂ ਦੇ ਵਾਂਗੂ ਐਧਰ ਓਧਰ
ਮੇਰੇ ਦਿਲ ਤੇ ਪਈਆਂ ਲੀਕਾਂ

ਹਰੇ ਘਾ ਇਹ ਨਵੇਂ ਪੁਰਾਣੇ
ਤੇਰੇ ਤੀਰ ਤਲਵਾਰਾਂ ਵਾਲੇ
ਚਿਨ੍ਹ ਚੰਦਾਂ ਤੇਰੇ ਵਾਰਾਂ ਵਾਲੇ
ਮੇਰੀਆਂ ਜਿਤਾਂ ਹਾਰਾਂ ਵਾਲੇ

ਲਿਸ਼ਕ ਪੈਣ ਬਿਜਲੀ ਦੇ ਵਾਂਗੂ
ਨਿਰਾਸਤਾ ਨ੍ਹੇਰੀ ਰਾਤ ਨੂੰ ਤਕਕੇ
ਜਦ ਮੈਂ ਮਾਰਾਂ ਚੀਕਾਂ

ਦਿਲ ਦੇ ਪਿੰਜਰੇ ਦੀਆਂ ਇਹ ਸੀਖਾਂ
ਅਰਮਾਨ ਉਡਾਰੂ ਕੈਦੀ ਅੰਦਰ
ਤੇਰੀ ਜਫ਼ਾ ਦੀ ਕਾਰ ਨੂੰ ਤਕ ਕੇ
ਸਹਿਮ ਸਹਿਕ ਕੇ ਡਕੇ ਰਹਿਵਨ

ਪਰ—ਸਹਿ ਸਕੇ ਨਾ ਵਫ਼ਾ ਉਛਾਲਾ
ਕਿ—ਦਮ ਤੋੜਨ ਮੁਟਿਆਰ ਹਸਰਤਾਂ
ਉਡਦੀਆਂ ਦਿਸਣ ਉਡੀਕਾਂ

ਕਾਇਰਤਾ ਦੀ ਕਾਰ ਨੂੰ ਟਪ ਟਪ
ਚਾਵਾਂ ਦੇ ਹਥਿਆਰ ਸਜਾ ਕੇ
ਨਿਕਲਦੇ ਜਜ਼ਬਾਤ ਸਿਪਾਹੀ
ਤੇਰੀ ਜ਼ਫ਼ਾ ਨੂੰ ਸਿਝਨ ਖਾਤਰ
ਡਟਣ ਲਈ ਮਾਯੂਸੀ ਸਾਹਵੇਂ
ਇਹਨਾਂ ਲਈ ਮੈਂ ਕਿਲਾ ਬਣਾਵਾਂ
ਆਸਾਂ ਦੀ ਦੀਵਾਰ ਉਸਾਰਾਂ
ਧਰਤੀ ਮਾਤਾ ਦੀ ਹਿਕ ਉੱਤੇ
ਪਲ੍ਹਮਨ ਢਿਲਕਨ ਮੇਰੀਆਂ ਚਾਹਾਂ
ਤੇਰੇ ਖਿਆਲ ਦੇ ਪੰਛੀ ਤਾਈਂ
ਫਾਹੁਣ ਲਈ ਇੱਕ ਜਾਲ ਬਣਾਵਾਂ

ਪਾ ਪਾ ਔਸੀਆਂ ਕਿਸਮਤ ਵਾਲਾ
ਨਕਸ਼ਾ ਪਿਆ ਉਲੀਕਾਂ।

***

*ਅਗਸਤ, 1941*

## ਅਕ੍ਰਿਤਘਣਤਾ

ਦੀਵਾ ਬਲਦਾ ਆਲੇ ਦੇ ਵਿਚ,
ਸਾੜ ਸਾੜ ਕੇ ਆਪਾ,
ਬਹਿ ਬਹਿ ਆਪੂੰ ਨ੍ਹੇਰੇ,
ਜੋਤ ਮਈ ਸਾਹ ਲੈਂਦਾ ਲੈਂਦਾ
ਰੌਸ਼ਨੀਆਂ ਦਾ ਕੋਸ਼ ਲੁਟਾਵੇ
ਹਰ ਨੁਕਰ ਚਾਨਣ ਚਾਨਣ
ਕੰਮ ਕਰੇਂਦੀ ਘਰ ਦੀ ਰਾਣੀ
ਅੰਦਰ ਬਾਹਰ ਫਿਰਦੀ ਟੁਰਦੀ
ਕੰਮ ਕਾਰ ਤੋਂ ਹੋ ਕੇ ਵੇਹਲੀ

[1]ਫੁੱਲ ਝਾੜ ਕੇ [2]ਫੁਲ ਦੇ ਨਾਲ
ਕਜਲ ਪਾਇਆ ਨਰਗਸ ਨੈਣੀ
ਕੰਵਲ ਨਕਾਰੇ ਧਾਰੀਆਂ ਬਾਝੋਂ
ਡੋਰਿਆਂ ਕੀਤਾ ਹੁਸਨ ਮੁਕੰਮਲ
ਓੜਕ ਬਾਂਹ ਵਧਾ ਦੀਵੇ ਵਲ
ਇੰਝ ਹਿਲਾਈ ਜਿਵੇਂ ਜਾਪੇ
ਪਈ ਆਖਦੀ 'ਦੂਰ ਫਿਟੇ ਮੂੰਹ'
ਹਿਰਖ ਨਿਹੋਰੇ ਸੜਿਆ ਬਲਿਆ
ਬੁਝ ਗਿਆ ਦੀਵਾ ਆਲੇ ਦੇ ਵਿਚ

***

. ਦੀਵੇ ਦੀ ਬੱਤੀ ਦਾ ਅਗਲਾ ਹਿੱਸਾ, ਜੋ ਅੰਗਾਰ ਦੀ ਸ਼ਕਲ ਦਾ ਹੁੰਦਾ ਹੈ।
! ਉਂਗਲਾਂ ਦਾ ਅਗਲਾ ਹਿੱਸਾ/ਪੋਟਾ

# ਪ੍ਰੀਤਮ ਤੇਰੀ ਯਾਦ

ਨਾ ਇਹ ਵਿਹਲ ਰੁਝੇਵਾਂ ਤਕੇ,
ਨਾ ਇਹ ਸੰਗੇ ਨਾ ਇਹ ਝਕੇ,
ਮੇਰੀ ਸੋਚ ਦੇ ਮਨਸਬ* ਅਗੇ,
ਲੈ ਜਾਵੇ ਫਰਿਆਦ।

ਮੈਂ ਸੌਵਾਂ ਜਾਂ, ਤਾਂ ਵੀ ਆਵੇ
ਜਾਗਨ ਤੇ ਵੀ ਨਾ ਇਹ ਜਾਵੇ
ਸੁੰਝੇਂ ਸੁਫਨਿਆ ਸੋਚਾਂ ਵਾਲੇ
ਜਗ ਨੂੰ ਕਰ ਆਬਾਦ।

ਇਹ ਅਮੋੜ ਨਾ ਮੁੜੇ ਮੋੜਿਆਂ,
ਨਾ ਹਟਦੀ ਏ ਹਟਕਿਆਂ ਹੋੜਿਆਂ,
ਉਮਰ ਕੈਦ ਦਾ ਕੈਦੀ ਮੈਂ ਹਾਂ
'ਤੂੰ' ਤੇ 'ਯਾਦ' ਆਜ਼ਾਦ।

ਜੋੜ ਜੁੜੇ ਜਦ ਨਿਗਾਹ ਤਕਾਵੇ
ਯਾਦ ਤੇਰੀ ਤਦ ਭਜਦੀ ਆਵੇ
ਕਿਵੇਂ ਵਿਛੋੜੇ ਕੀਤਾ ਜੀਵਨ,
ਮੇਰਾ ਏ ਬਰਬਾਦ।

ਸੁੰਞੀ ਲੰਮੀ ਰਾਤ ਸਿਆਲੀ
ਬਰਖਾ ਰੁੱਤ ਉਦਾਸੀਆਂ ਵਾਲੀ
ਜਾਪੇ ਲੂਹੰਦੀ ਚੰਦ ਚਾਂਦਨੀ
ਤੈਥੋਂ ਵਿਛੜਨ ਬਾਅਦ।

ਤੇਰਾ ਹਾਸਾ ਰੂਹ ਹੁਲਸਾਵੇ
ਤੇਰਾ ਤੜਫਨ ਦਿਲ ਤੜਫਾਵੇ
ਲੈਂਦੀ ਮੇਰੀ ਆਤਮਾ ਇਦਾਂ
ਕੌੜੇ ਫਿਕੇ ਸੁਆਦ

***

*ਪ੍ਰੇਮ ਸੰਦੇਸ਼ ਲਾਹੌਰ, 29 ਅਗਸਤ, 1943*

*ਅਧਿਕਾਰ, ਰੁਤਬਾ

## ਵਿਸ਼ਿਆਂ ਦੇ ਬੰਦੀ ਨੂੰ

ਰਬਦਿਆ ਬੰਦਿਆਂ ਤੇ ਬਦੀਆਂ ਦੇ ਬੰਦੀਆ ਓ
ਹੋਯੋਂ ਛੱਡ ਬੰਦਗੀ ਗੰਦਗੀ 'ਚ ਯਾਰ ਬੰਦ

ਧੰਨ ਧਾਮ ਧੀਆਂ ਪੁਤ ਪਤਨੀ ਭੀ ਪਰੀ ਜਿਹੀ
ਸੂਈ ਸੋਹੇ ਸੀਸ ਉੱਤੇ, ਹੱਥ ਦਾ ਸ਼ਿੰਗਾਰ ਬੰਦ

ਆਪ ਭੀ ਏਂ ਸੁੰਦਰ ਸਡੌਲ ਛੈਲ ਗਭਰੂ ਤੂੰ,
ਮਨਮੋਹਨ ਚਿਹਰਾ ਮੋਹਰਾ ਤਕਣੀ ਨੁਹਾਰ ਬੰਦ[1]

ਚਨਣ ਵਨੱਾ ਚੌੜਾ ਮੱਥਾ, ਮੁੱਛਾਂ ਉਤੇ 'ਤਾ ਦਿਤਾ,
ਜਾਪਦੋਂ ਨਵਾਬਜ਼ਾਦਾ ਰੇਸ਼ਮੀ ਇਜ਼ਾਰਬੰਦ[2]

ਜ਼ਾਹਰੀ ਤੇ ਬਨੌਟੀ ਹਾਸਾ ਦਸਦਾ ਏ ਭੇਤ ਇਹੋ
ਦਿਲੋਂ ਬੇਕਰਾਰ ਹੈਸੇਂ ਹੋਏ ਨਹੀਂ ਅਜ਼ਾਰ[3] ਬੰਦ

ਸੱਚੀ ਖੁਸ਼ੀ ਵਾਲੇ ਕੁੰਡ ਪਈ ਵਿਸ਼ ਵਿਸ਼ਿਆਂ ਦੀ
ਇਸੇ ਜ਼ਹਿਰ ਪਾਏ ਆ ਕੇ ਲੱਖਾਂ ਦੇ ਹਜ਼ਾਰ ਬੰਦ[4]

ਚਿੰਤਾ ਵਾਲੀ ਚਿਖ਼ਾ ਉਤੇ ਸੜਦਾ ਏ ਦਿਨੇ ਰਾਤ
ਰਿਹੇ ਨਹੀਂ ਰੱਬ ਵਾਲੀ ਬੰਦਗੀ ਤੇ ਕਾਰਬੰਦ

ਨਫ਼ਸ ਦਾ ਗ਼ੁਲਾਮ ਹੋਯੋਂ, ਤਕ ਗਾਹਕੀ ਬੰਦ ਹੋਈ
ਅਕਲ ਤੇ ਜ਼ਮੀਰ ਕੀਤਾ ਕੰਮ ਅਤੇ ਕਾਰਬੰਦ

ਮਣਾਂ ਮੂੰਹੀ ਭਾਰ ਚਾਯਾ ਮਨ ਮੱਤ ਮਨ ਵਾਲੀ
ਬੰਦੀ ਬਨ ਬੈਠੋਂ ਵਿਚ ਖ਼ਾਹਸ਼ਾਂ ਵਾਲੀ ਗ਼ਾਰ ਬੰਦ[5]

ਬਕਾਰ ਨਾ ਬਕਾਰ ਆ ਕੇ ਖੋਯਾ ਏ ਵਕਾਰ ਤੇਰਾ
ਕੀਤਾ ਏ ਖ਼ੁਆਰ ਫਾਹ ਕੇ ਵਿਚ ਖਾਰ ਦਾਰ ਬੰਦ

ਹੋਸ਼ ਕਰ ਗ਼ਾਫਲਾ ਓ ਦੇਖ ਔਹ ਤਿਆਰ ਹੈਸੀ
ਪਾਵਨੇ ਨੂੰ ਕਿਵੇਂ ਤੈਨੂੰ ਖ਼ੂੰਖਾਰ ਮਾਰ ਬੰਦ[6]

ਸਿਵਿਆਂ ਤੋਂ ਸਿਵਾ ਨਹੀਂ ਸਮਾਂ ਤੇ ਸਥਾਨ ਕੋਈ
ਹੋਵੇ ਜਾਂ ਇਹ ਬਸ ਬਸ ਅਤੇ ਮਾਰ ਮਾਰਬੰਦ

ਚਾਹੇਂ ਜੇ ਤੂੰ ਲੈਣਾ ਸੱਚੇ ਸੁਖ ਵਾਲਾ ਸਾਹ ਕੋਈ
ਵਿਚ ਪੰਜਾਂ ਤਤਾਂ ਵਾਲੀ ਇਹ ਜੋ ਹੈਸੀ ਚਾਰਬੰਦ[7]

ਚਲਦੀਆਂ ਨੇ ਜਿਵੇਂ ਨਹਿਰਾਂ ਦਰਿਆ ਦੇ ਬੰਦ ਵਿਚੋਂ
ਤੂੰ ਭੀ ਬੀਬਾ ਵਾਸ਼ਨਾਂ ਦੇ ਵਹਿਣਾਂ ਨੂੰ ਚਾ ਮਾਰਬੰਦ

ਰੋਕ ਖਾਹਸ਼ ਅਪਨੀ ਤੇ ਪੂਰੀ ਕਰ ਹੋਰਨਾਂ ਦੀ
ਸਮਝ ਸੇਜ ਸੁਖਾਂ ਵਾਲੀ ਦੁਖਦਾਈ ਦਾਰ ਬੰਦ

ਉਸ ਦੁਖ ਵਿਚ ਮਿਲੇ ਸਚੀ ਖ਼ੁਸ਼ੀ ਦਿਲ ਵਾਲੀ
'ਖੜਗ' ਸਮਝਾਵੇ ਪਿਆ ਲਿਖ ਕੇ ਇਹ ਚਾਰਬੰਦ।

***

*21 ਜੂਨ, 1940*

1. ਨੁਹਾਰ ਬੰਦ= ਸਰੀਰ ਦੇ ਅੰਗ
2. ਇਜ਼ਾਰਬੰਦ- ਨਾਲਾ, ਜਿਸ ਨਾਲ ਪਜਾਮਾ ਬੰਨਿਆ ਜਾਂਦਾ ਹੈ।
3. ਅਜਾਰ- ਦੁੱਖ, ਕਲੇਸ਼
4. ਹਜ਼ਾਰ ਬੰਦ- ਫ਼ਿਕਰ
5. ਗ਼ਾਰ ਬੰਦ- ਜੇਹਲ
6. ਮਾਰਬੰਦ= ਪੇਚ
7. ਚਾਰ ਬੰਦ= ਦੁਨੀਆ

# ਵਿਕੋਲਿਤਰੇ ਖਿਆਲ

## ਬੇਸ਼ਰਮ ਸਾਮਰਾਜ

**(ਹਾਲੈਂਡ ਦੇ ਇੰਡੋਨੇਸ਼ੀਆ ਉਤੇ ਜ਼ੁਲਮ ਨੂੰ ਤਕ ਕੇ)**

ਮਗਰਮਛ ਦੇ ਮੂੰਹ ਚੋਂ ਬਚ ਨਿਕਲੀ ਮੱਛੀ,
ਲਗੀ ਕਰਨ ਕੀ ਕਾਰ ਓਹ ਹੁਣ ਦੇਖੋ ਅੱਛੀ,
ਨਿਗਲਣ ਲਗੀ ਛੋਟੀਆਂ ਫੜ ਮੱਛੀਆਂ ਤਾਈਂ,
ਬੇਸ਼ਰਮ ਅਜਿਹੇ ਸਾਮਰਾਜ ਨੂੰ ਲਗੇ ਪੱਛੀ।

## ਸ਼ਾਇਰੀ

ਜਣ ਖਣ ਨੇ ਸ਼ਾਇਰ ਨਹੀਂ ਬਣ ਲੈਣਾ,
ਸ਼ਾਇਰੀ ਕੰਮ ਨਹੀਂ ਲੁਚੇ ਮੁਸ਼ਟੰਡਿਆਂ ਦਾ,
ਇਹ ਉਹ ਪੌੜੀ ਏ ਅਰਸ਼ੀਂ ਪਹੁੰਚਾਏ ਜਿਹੜੀ,
ਆਉਂਦਾ ਅੰਤ ਨਹੀਂ ਇਸ ਦੇ ਡੰਡਿਆਂ ਦਾ।
ਇਹਦੇ ਸਿਖਰ ਤੇ ਵਿਰਲਾ ਹੀ ਪੁਜਿਆ ਏ,
ਉਤਰ ਪਏ ਵਿਚਾਲਿਓਂ ਚੜ੍ਹਨ ਵਾਲੇ,
ਇਹਨੂੰ ਪਹਿਨਿਆਂ ਰੱਬ ਦੇ ਬੇਟਿਆਂ ਨੇ,
ਸ਼ਾਇਰੀ ਤਾਜ ਏ ਤਿਖਿਆਂ ਕੰਡਿਆਂ ਦਾ।

## ਕੁਰਬਾਨੀ

ਕੁਰਬਾਨੀ ਨਾਂ ਏ ਪਕੇ ਇਰਾਦਿਆਂ ਦਾ,
ਇਥੇ ਕੰਮ ਨਹੀਂ ਹੌਕਿਆਂ ਹਾਵਿਆਂ ਦਾ।
ਇਹ ਉਹ ਨਸ਼ਾ ਏ ਆਪਾ ਭੁਲਾਏ ਜਿਹੜਾ,
ਦਿੰਦਾ ਮੌਕਾ ਨਹੀਂ ਸੋਚਾਂ ਪਛਤਾਵਿਆਂ ਦਾ।
ਸੋਨਾ ਅਣਖ ਦਾ ਨਿਖਰਦਾ ਬਣ ਕੁੰਦਨ,
ਇਹਦੀ ਪੈ ਕੇ ਕੁਠਾਲੀ, ਸ਼ਹੀਦੀਆਂ ਦੀ,
ਜਾਏ ਪਰਖਿਆ ਜੌਹਰ ਅਸਲੀਅਤਾਂ ਦਾ।

### ਕੰਡੇ

ਨੇਕੀ ਬਦੀ ਦਾ ਜੋੜ ਨਹੀਂ ਟੁਟ ਸਕਦਾ,
ਵਡਿਆਈ ਫੁੱਲਾਂ ਦੀ ਦਿੰਦੇ ਨੇ ਕੰਡੇ।
ਇਹ ਕਦੀ ਭੀ ਬੀਜੇ ਨਹੀਂ ਜਾਂਵਦੇ ਨੇ,
ਉਗ ਆਂਵਦੇ ਆਪਣੇ ਆਪ ਕੰਡੇ।

### ਫੁਲ ਤੇ ਦੀਵਾ

ਫੁਲ ਕਿਹਾ ਕੀ ਕਾਰਨ ਦੀਵੇ, ਭੰਬਟ ਤੈਥੋਂ ਮਰਦੇ
ਭੌਰੇ ਸੁੰਘ ਸੁਗੰਧੀ ਮੇਰੀ, ਛਡ ਪਰੇ ਕਿਉਂ ਕਰਦੇ
ਦੀਵੇ ਕਿਹਾ ਮੈਂ ਸੜਦਾ ਰਹਿੰਦਾ, ਦਿਲ ਦਾ ਭੇਦ ਨਾ ਦੇਵਾਂ
ਥੋੜ ਦਿਲਾ-ਦਿਲ ਖੋਲ੍ਹ ਦਿਖਾਵੇਂ ਪਾੜ ਇਸ਼ਕ ਦੇ ਪੜਦੇ

### ਸ਼ਰਾਬੀ ਤੇ ਸੂਫੀ

ਕਿਹਾ ਰਿੰਦਾ ਦੀ ਟੋਲੀ ਨੂੰ ਜਾ ਸੂਫੀ
ਛਡੋ ਜਾਲਮੋ ਭੈੜਿਆਂ ਚਾਲਿਆਂ ਨੂੰ
ਇਹ ਜੀਵਨ ਭੀ ਭਲਾ ਕੋਈ ਹੈ ਜੀਵਨ,
ਪੀਂਦੇ ਰਹਿਣਾ ਹੁਨਾਲ ਸਿਆਲਿਆਂ ਨੂੰ
ਤਕੋ "ਖੜਗ" ਨੂੰ ਉਸ ਤੋਂ ਲਓ ਸਿਖਿਆ,
ਭੰਨੋ ਬੋਤਲਾਂ ਤੋੜੋ ਪਿਆਲਿਆਂ ਨੂੰ
ਚਿਹਰਾ ਉਹਦਾ ਪੁਰਨੂਰ ਏ ਦਏ ਲਿਸ਼ਕਾਂ
ਸ਼ਰਮਾਵੇ ਵੱਡੀਆਂ ਕਰਨੀਆਂ ਵਾਲਿਆਂ ਨੂੰ
ਕਿਹਾ ਰਿੰਦਾਂ ਨੇ ਹਸ ਕੇ ਸੁਣ ਸੂਫੀ, ਦੇਖੀ ਗੋਹ ਨਾਲ ਨਹੀਂ ਤਸਵੀਰ ਉਹੋ
ਕਮਬਖ਼ਤ ਇੱਥੋਂ ਈ ਉਠ ਕੇ ਗਿਆ ਹੁਣੇ, ਇਸੇ ਧੂਣੀ ਦਾ ਹੈਸੀ ਫਕੀਰ ਉਹੋ

### ਫੁਲ ਦੀ ਸਿਖਿਆ

ਜੋਬਨ ਰਤੀ ਸੋਹਣੀ ਨੇ ਜਾਂ, ਸੇਜੋਂ ਫੁਲ ਸੁਟਾਏ
ਮਿਟੀ ਵਿੱਚ ਰੁਲੇ, ਕੁਮਲਾਏ, ਗੁਸੇ ਹੋ ਝੁੰਜਲਾਏ
ਬੋਲੇ 'ਬਣੇ ਸਾਂ ਬਿਸਤਰ ਤੇਰਾ, ਸਾਡਾ ਬਿਸਤਰ ਮਿਟੀ
ਉੜਕ ਇਸੀ ਬਿਸਤਰ ਉੱਤੇ, ਤੂੰ ਭੀ ਸੌਂ ਸੈਂ ਆਏ।'

### ਇਸ਼ਕ ਤੇ ਮੌਤ

ਮੌਤ ਇਸ਼ਕ ਦਾ ਡਾਢਾ ਰਿਸ਼ਤਾ, ਦੋਨੋਂ ਇੱਕ ਥਾਂ ਵਸਣ
ਮੱਛੀ ਵਿਛੜੇ ਪਾਣੀ ਤੋਂ ਜਾਂ, ਪ੍ਰਾਣ ਉਸਦੇ ਨਸਣ
ਐਪਰ ਵਸਲ ਭੀ ਮੌਤ ਬਿਨਾਂ ਨਹੀਂ, ਹਰਗਿਜ 'ਖੜਗ' ਏ ਹੁੰਦਾ
ਜਦ ਪਰਵਾਨਾ ਮਿਲੇ ਸ਼ਮਾ ਨੂੰ, ਸੱਪ ਅਜਲ ਦੇ ਡਸਣ

### ਹਕੀਕਤ ਰਾਏ

ਸ਼ਮਾ ਧਰਮ ਦੀ ਉਤੋਂ ਹੋਵਨ ਵਾਂਗ ਪਤੰਗੇ ਜੋ ਕੁਰਬਾਨ
ਹਕ ਤੇ ਹਕ ਹਕੀਕੀ ਖਾਤਰ, ਹਿਕ ਹਕੀਕਤ ਵਰਗੇ 'ਡਾਣ
ਪਤੰਗ ਕੌਮ ਦੀ ਰੂਹ ਨੂੰ ਪਾ ਕੇ, ਡੋਰ ਸ਼ਹੀਦੀ ਅਰਸ਼ ਪੁਜਾਣ
ਲੋਕੀਂ ਯਾਦ ਉਹਨਾਂ ਨੂੰ ਕਰਕੇ, ਕਿਉਂ ਨਾ ਫੇਰ ਪਤੰਗ ਉਡਾਣ

### ਸੋਹਣੇ ਨੂੰ

ਚੰਨ ਵਾਂਗ ਤੂੰ ਚੰਨਾ ਸਾਥੋਂ ਮੂਲ ਨਾ ਜਾਵੇਂ ਫੜਿਆ
ਫਰਸ਼ੀ ਅਸੀਂ ਤੂੰ ਅਰਸ਼ੀ ਜੋਤੀ, ਹੋਵੇ ਮੇਲ ਨਾ ਅੜਿਆ
ਸਾਡੇ ਠੰਡੇ ਹੌਕਿਆਂ ਤੋਂ ਹੀ ਛੁਟ ਪਏ ਤ੍ਰੇਲੀ ਤੈਨੂੰ
ਤਿਲਕ ਜਾਏਂ ਸ਼ਰਮਾ ਕੇ ਮਖਣਾ, ਮਖਣ ਵਾਂਗ ਤੂੰ ਤੜਿਆ

### ਪਗੜੀ

ਖੂਨੀ ਕਹਿਰੀ ਇਸ ਸਮੇਂ ਭੀ, ਹੋ ਕੇ ਜੋਕਾਂ ਰਗੜੀ।
ਬਤੌਰ ਸਲਾਮੀ ਮੰਗਦੇ ਲਾਲੇ, ਪਏ ਰਕਮ ਨੇ ਤਗੜੀ।
ਗ਼ਰਜ਼ਮੰਦ ਦੀ ਆਈ ਏ ਸ਼ਾਮਤ, ਫਸਿਆ ਬੁਰਾ ਬਿਚਾਰਾ।
ਕਦੀ ਨਾ ਜੰਮ ਕੇ ਜਿਨ ਸਿਰ ਕਜਿਆ, ਉਹ ਭੀ ਮੰਗੇ ਪਗੜੀ।

### ਸਾਡਾ ਦਫ਼ਤਰ

ਝੰਡਾ ਝੂਲਦਾ ਉੱਚਿਆਂ ਮੰਦਰਾਂ ਤੇ, ਜਿੱਥੇ ਘੰਟੇ ਘੜਿਆਲ ਪਏ ਵਜਦੇ ਨੇ
ਉਚੇ ਕਲਸ ਹੇਠਾਂ ਲੰਘ ਦੋ ਫਾਟਕ, ਪੜਦੇ ਪਿਛੇ ਭਗਵਾਨ ਪਏ ਸਜਦੇ ਨੇ
ਭੋਲੇ ਨਾਥ ਕੈਲਾਸ਼ ਦੀਆਂ ਕੰਦਰਾਂ ਵਿੱਚ,
ਜਿਹਦੀ ਗੰਗਾ ਤੋਂ ਲੋਕ ਤਿੰਨ ਰੱਜਦੇ ਨੇ
ਮਹਾਂ ਦੇਵਤਿਓਂ ਡੀ. ਏ. ਜੀ. ਲਾ ਆਸਨ, ਧਰਮਰਾਜ ਵਾਂਗੂ ਸਜਦੇ ਨੇ
ਦਰਬਾਰੀ ਚਾਰ, ਪੁਜਾਰੀ ਬੇਅੰਤ ਹੈਸਨ,
ਬਾਕੀ ਭਗਤ ਇਸ ਠਾਕੁਰ ਦੁਆਰ ਦੇ ਹਾਂ
ਯਾ *ਸੇਨ ਏ ਸੈਨਾਪਤਿ ਸੇਨਸੰਦੀ, ਨਾਹਰੇ ਲਾਂਵਦੇ ਉਹਦੀ ਜੈਕਾਰਦੇ ਹਾਂ।

* ਕੇ.ਕੇ. ਸੇਨ ਏ.ਜੀ, ਪੀ ਐਂਡ ਟੀ

### ਕਾਕੇ ਨੂੰ

ਕਾਕਾ ਹਸ ਮੁਸਕਾ ਨਾ ਇਨਾ, ਫੁਲ ਖਿੜਦਾ ਹਸਦਾ ਫੱਸੇ,
ਬੇਦਰਦੀ ਆ ਤੋੜੇ ਮਾਲੀ, ਤੀਰ ਮੌਤ ਆ ਕੱਸੇ,
ਉਸ ਕਿਹਾ ਜਦ ਮਰਨਾਈ ਏ, ਕਿਹੜੀ ਮੌਤ ਚੰਗੇਰੀ
"ਖੜਗ" ਜੋ ਮਿਲਦੀ ਰੋਂਦੇ ਧੋਂਦੇ, ਯਾ ਮਿਲਦੀ ਏ ਹੱਸੇ

### ਮਤੀ ਦਾਸ

ਕਿਹਾ ਬਾਦਸ਼ਾਹ ਮਤੀ ਦਾਸ ਓ, ਮਤ ਮਾਰੀ ਗਈ ਤੇਰੀ
ਆਰੇ ਨਾਲ ਚਿਰਾਸਾਂ ਤੈਨੂੰ, ਨਾਂਹ ਮੰਨੇ ਗਲ ਮੇਰੀ
ਕਿਹਾ ਸਿਖ ਵਡਭਾਗ ਹੋਸਾਂ, ਚਿਰਕੇ ਤਨ ਦੋ ਬਨਸਨ
ਇੱਕ ਵਾਰੀ ਥਾਂ ਹੋਵੇਗਾ ਫਿਰ, ਵਾਹਿਗੁਰੂ ਜਾਪ ਦੋ ਫੇਰੀ

### ਸੰਸਾਰ

ਦਾਰੀ ਵਾਲੀ ਦਾਰ ਤੇ ਹੈ ਟੰਗਿਆ ਇਹ ਦੁਨੀਆਦਾਰ
ਨਰ ਨਾਰੀ ਕਈ ਜਲ ਰਹੇ ਵਿੱਚ ਹਉਮੈ ਵਾਲੀ ਕਾਰ
ਕਈ ਸੋਚਨ ਪਏ ਇਹ ਜਗਤ ਇਹ ਸੁਫਨਾ ਹੈ ਯਾ ਸਚ
"ਖੜਗ" ਸਮੁੰਦਰ ਸੰਸੀਆਂ ਦਾ ਹੈਸੀ ਇਹ ਸੰਸਾਰ

### ਅਜਕਲ੍ਹ ਦੇ ਆਸ਼ਕ

ਇਸ਼ਕ ਇਸ਼ਕ ਪੁਕਾਰਦਾ ਜਗ ਸਾਰਾ, ਇਸੇ ਨਸ਼ੇ ਵਿੱਚ ਸਾਰੇ ਮਖਮੂਰ ਦਿਸਦੇ
ਕੋਈ ਬਣੇ ਰਾਂਝਾ ਮਹੀਵਾਲ ਕੋਈ, ਭੇਖ ਧਾਰੀ ਕਈ ਬਣੇ ਮਨਸੂਰ ਦਿਸਦੇ
ਬੁਲ੍ਹੇਸ਼ਾਹ ਦੇ ਬਣੇ ਨੇ ਕਈ ਸਾਨੀ, ਚਿੰਨ੍ਹ ਓਪਰੇ ਸਾਰੇ ਜ਼ਰੂਰ ਦਿਸਦੇ
ਵਿੱਚੋਂ ਦੇਖਿਆ ਇਹੋ ਪਤਾ ਲੱਗਾ, ਸਭ ਇਸ਼ਕ ਦੇ ਰਾਹ ਤੋਂ ਦੂਰ ਦਿਸਦੇ
ਇੱਕ ਮਨਸੂਰ ਨੂੰ ਚੁਕ ਜੇ ਦਿਓ ਫਾਹਾ, ਇੱਕ ਵਾਰ ਵੀ ਅਨਲਹਕ ਕਰੇਗਾ ਨਾ
ਉਹਦੀ ਰੂਹ ਭੀ ਕਰੇਗੀ ਲੱਖ ਤੌਬਾ, ਕੋਈ ਇਸ਼ਕ ਦੀ ਧੂਣੀ ਬਹੇਗਾ ਨਾ

### ਬਰਸਾਤ ਨਜ਼ਾਰਾ

ਬਰਸਾਤ ਨਜ਼ਾਰਾ ਵੇਖਣ ਲਈ ਤਕੋ ਮੇਰੀਆਂ ਅੱਖਾਂ
ਬਦਲ ਕਾਲੇ ਚਿੱਟੇ ਭੌਂਦੇ, ਇਧਰ ਉਧਰ ਲਖਾਂ
ਤੜਪ ਤੁਹਾਡੇ ਹਿਜਰਾਂ ਸੰਦੀ, ਬਣ ਜਾਂਦੀ ਏ ਗਰਜਨ
ਭਰ ਭਰ ਡੁਲਦੇ, ਛਮ ਛਮ ਵਰ੍ਹਦੇ, ਮੋੜ-ਮੋੜ ਮੈਂ ਰਖਾਂ

## ਉਡੀਕ

ਬੇਚੈਨੀ, ਖੁਤਖਤੀਆਂ, ਸੰਦੀ ਹੈਸੀ ਇਹੇ ਸ਼ਰੀਕ
ਵਧਾਵੇ, ਜਦੋਂ ਸਤਾਵੇ ਦਿਲ ਨੂੰ, ਲਾਏ ਆ ਕੇ ਲੀਕ
ਉਮਰ ਆਸ ਦੀ ਵਧਦੀ ਜਾਵੇ, ਨਸ ਦੀ ਘੜੀ-ਮੁਰਾਦੀ
"ਖੜਗ" ਇਹ ਤਾਂ ਭੀ ਪਿਆਰੀ ਲਗੇ, ਦਿਲ ਨੂੰ ਅਤਿ ਉਡੀਕ

## ਹੁਦਾਰ

ਕਿਹਾ ਦਾਨਿਆਂ ਸਚ ਸੁਨਾਵੰਦਾ ਹਾਂ, ਕਰਜ਼ਾ ਲੈਵਣਾ ਯਾਰ ਤੋਂ ਯਾਰ ਬੁਰਾ
ਕਰਜ਼ਾ ਦੋਸਤੀ ਦੇ ਵਿੱਚ ਫਰਕ ਪਾਵੇ, ਕਰਜ਼ਾ ਜਗ ਵਿੱਚ ਕਰੇ ਖੁਮਾਰ ਬੁਰਾ
ਕਰਜ਼ਦਾਰ ਨੂੰ ਨੀਂਦ ਨਾ ਆਏ ਰਾਤੀਂ, ਪਤੀ ਮੁਟਿਆਰ ਦਾ ਜਿਵੇਂ ਬੀਮਾਰ ਬੁਰਾ
ਤਾਂ ਤੇ 'ਖੜਗ' ਦੀ ਅਰਜ਼ ਇਹ ਯਾਦ ਰੱਖ, ਯਾਰੋ ਨਿਤ ਦਾ ਲੈਣਾ ਹੁਦਾਰ ਬੁਰਾ

## ਸਫ਼ਾਈ

ਸਾਫ਼ ਖਾਣਾ ਸਾਫ਼ ਬਾਣਾ ਸਾਫ਼ ਦਿਲ ਰਹੋ ਵੀਰਾ
ਸਾਫ਼ ਦਾਣਾ ਪਾਣੀ ਛਕ ਜੀਵਨ ਬੀਤਾਈਏ
ਮੰਦੀ ਹਵਾ ਛਡ, ਸਾਫ਼ ਪੌਣ ਲਵੋ ਸਦਾ
ਜੁਗਤ ਅਰੋਗਤਾ ਦੀ ਸਫ਼ਾ ਬਤਲਾਈਏ
ਸਾਫ਼ ਪੁਸ਼ਾਕ ਪਾ, ਸਾਫ਼ ਰਖੋ ਤਨ ਸਦਾ
ਸਾਫ਼-ਸਾਫ਼ ਦਸਾਂ ਕੋਈ ਝੂਠ ਨਾ ਅਲਾਈਏ
ਤਾਂਤੇ ਸਚ ਆਖ ਭਾਈ, "ਖੜਗ" ਨੇ ਸੁਣਾ ਦਿੱਤਾ
ਜੀਵਨ ਦੇ ਲਈ ਭਾਈ, ਲੋੜੀਏ ਸਫ਼ਾਈ ਏ

## ਤੀਵੀਂ

ਨਾ ਉਪਜੀ ਇਹ ਸੀਸ ਤੋਂ, ਪਈ ਹੁਕਮ ਚਲਾਵੇ
ਨਾ ਜੰਮੀ ਇਹ ਪੈਰ ਤੋਂ, ਇਹ ਰੋਲੀ ਜਾਵੇ
ਇਹ ਉਗਮੀ ਨਰ ਦੇ ਪਾਸਿਉਂ, ਸੱਮਤਾ ਦਾ ਹਕ ਲੈ ਕੇ
ਜਾਨੋਂ ਪਿਆਰੀ, ਹਿਕ ਨਾਲ, ਲਗ ਰਾਖੀ ਚਾਹਵੇ

ਸ਼ਾਇਰੀ ਜਿਉਂ ਅਸਮਾਨ ਦੀ, ਨੇ ਹੁੰਦੇ ਤਾਰੇ
ਨਾਰੀ ਕਵਿਤਾ ਜਗ ਦੀ, ਦਵੇ ਚੰਨ ਵਾਂਗ ਲਸ਼ਕਾਰੇ
ਜੋ ਵਾਂਗ ਨਛੱਤਰ ਨਰਾਂ ਦੇ ਫੜ ਭਾਗਾਂ ਤਾਈਂ
ਖੁਸ਼ੀ ਗਮੀ ਦੁਖ ਸੁਖ ਦੇ, ਦੇਵੇ ਕਈ ਪਲਟਾਰੇ

***

# ਬਦਲ ਹਿੰਦੂ

ਕਿਹੜੀ ਮਸਤੀ ਖ਼ੁਮਾਰੀ ਦਾ ਹਾਲ ਚੜ੍ਹਿਆ,
ਜ਼ਰਾ ਤੱਕ ਖਾਂ ਆਪਣਾ ਹਾਲ ਹਿੰਦੂ।
ਏਕੇ ਦੀ ਗੱਡੀ ਦੇ ਧੁਰੇ ਨੂੰ ਫਾਲ ਦੇ ਲੈ,
ਪੁੱਠੀ ਦਿਸਦੀ ਪੈਂਦੀ ਏ ਫਾਲ ਹਿੰਦੂ।
ਲੋਕਾਂ ਤੇਰੇ ਅਜ ਫਾਹੁਣ ਨੂੰ ਜਾਲ ਪਾਇਆ,
ਉਠ ਤੋੜਕੇ ਸਾੜ ਤੇ ਜਾਲ ਹਿੰਦੂ।
ਬਾਲ ਬਾਲ ਦੁਖੀ ਤੇਰੇ ਬਾਲ ਹੋਸਨ,
ਅਜਿਹਾ ਫੁਟ ਦਾ ਭਾਂਬੜ ਨਾ ਬਾਲ ਹਿੰਦੂ।
ਸਾਹਵੇਂ ਦੁਖਾਂ ਦੀ ਹੈਸੀ ਏ ਪਾਲ ਤੇਰੇ,
ਤੈਂ ਆਲਸ ਨੂੰ ਰਖਿਆ ਪਾਲ ਹਿੰਦੂ।
ਪਿਆ ਆਨ ਮਿਲਾਪ ਦਾ ਕਾਲ ਅਜ ਤਾਂ,
ਦਿਸਦਾ ਕਲ ਭਿਆਨਕ ਏ ਕਾਲ ਹਿੰਦੂ।
ਸੁੱਟ ਪਾਣੀ ਤਲਵਾਰ ਤੇ ਢਾਲ ਕਿਥੇ?
ਆਪਾ ਵੀਰਤਾ ਸਾਂਚੇ 'ਚ ਢਾਲ ਹਿੰਦੂ।
ਦੀਵੇ ਗੈਰਾਂ ਦੇ ਅੱਗ ਦੀ ਨਾਲ ਹੋਸਨ,
ਵੇਹਨਾਂ ਜਿਹਨਾਂ ਨੂੰ ਰੀਝ ਦੇ ਨਾਲ ਹਿੰਦੂ।
ਤੇਰੇ ਦੀਪਕ ਦੇ ਸੁਰ ਤੇ ਤਾਲ ਨਾਲੇ,
ਲੱਗੀ ਅੱਗ ਨਹੀਂ ਕਿਉਂ ਵਿਚ ਤਾਲ ਹਿੰਦੂ।
ਨਾਲ ਕਾਫਲੇ ਤੁਰਿਆਂ ਏ ਬਨ ਕੀੜੀ,
ਕਦ ਪਹੁੰਚੇਂਗਾ ਮੰਜ਼ਲ ਇਸ ਚਾਲ ਹਿੰਦੂ।
ਤੇਰੇ ਫੀਲੇ ਅਸਵਾਰ ਅਜ ਗਏ ਮਾਰੇ,
ਪੈਂਦੀ ਮਾਤ ਏ ਤੇਰੀ ਅਜ ਚਾਲ ਹਿੰਦੂ।
ਗਜ ਵਜ ਕੇ ਜ਼ੁਲਮ ਦੇ ਕਹਿਨ ਬਦਲ,
ਬਦਲ ਬਦਲ ਤੂੰ ਆਪਣੀ ਚਾਲ ਹਿੰਦੂ।

***

*ਸੁਤੰਤਰ 24 ਨਵੰਬਰ 1938*

# ਪ੍ਰੇਮ ਦੇ ਤਿੰਨ ਰੂਪ

ਇੱਕ ਡਿਠਾ ਫੁਲ ਸੁਹਾਵਨਾ॥ ਮੇਰੇ ਦਿਲ ਨੂੰ ਡਾਢਾ ਭਾਵਨਾ
ਰੰਗ ਸੀ ਲਿਸ਼ਕਾਂ ਮਾਰਦਾ॥ ਮੇਰੇ ਤਪਦੇ ਦਿਲ ਨੂੰ ਠਾਰਦਾ
ਖਿੜਿਆ ਸੀ ਉਹ ਟਹਿਕਦਾ॥ ਤੇ ਲਪਟਾਂ ਛਡੇ ਮਹਕਦਾ
ਮੈਂ ਜਾਤਾ ਕਿ ਉਹ ਪ੍ਰੇਮ ਸੀ॥ ਪਰ ਕਾਦਰ ਦਾ ਨਾਂ ਨੇਮ ਸੀ

ਉਹ ਛੇਤੀ ਹੀ ਫੁਲ ਬਣ ਗਿਆ॥ ਤੇ ਪਤਿਆਂ ਦੇ ਵਿਚ ਤਣ ਗਿਆ
ਉਹ ਮੇਰੇ ਦਿਲ ਨੂੰ ਭਾ ਗਿਆ॥ ਮੇਰਾ ਡਾਢਾ ਜੀਅ ਲਲਚਾ ਗਿਆ
ਮੈਂ ਸਮਝਾਂ ਇਹੋ ਪ੍ਰੇਮ ਸੀ॥ ਪਰ ਇਹ ਭੀ ਨਾ ਕੋਈ ਨੇਮ ਸੀ

ਰਹਿ ਗਿਆ ਕੱਲਾ ਰੁਖ ਹੀ॥ ਨ ਲਥੀ ਮੇਰੀ ਭੁੱਖ ਹੀ
ਮੈਂ ਪ੍ਰੇਮ ਦਾ ਭੁਖਾ ਰਹਿ ਗਿਆ॥ ਫੜ ਕਾਲਜਾ ਉੱਥੇ ਬਹਿ ਗਿਆ
ਮੈਂ ਕਿੱਥੋਂ ਪ੍ਰੇਮ ਨਾ ਪਾਵਸਾਂ॥ ਕਈ ਜਨਮਾਂ ਦੀ ਭੁਖ ਲ੍ਹਾਵਸਾਂ
ਇੱਕ ਆਈ ਗੈਬੀ 'ਵਾਜ ਸੀ॥ ਜਿਨ ਖੋਲਿਆ ਸਭੋ ਰਾਜ਼ ਸੀ
ਸੁਣ ਭੋਲੇ ਬੰਦੇ ਦਸਨਾਂ॥ ਸੱਚ ਤੈਨੂੰ ਹਾਂ ਮੈਂ ਦਸਨਾ
ਨ ਪ੍ਰੇਮ ਹੈ ਫੁਲੀਂ ਵਸਦਾ॥ ਨ ਫਲਾਂ ਵਿੱਚ ਰਸਦਾ
ਉਹ ਪ੍ਰੇਮ ਹੈ ਕੇਵਲ ਰੁਖ ਹੀ॥ ਸੱਚ, ਪ੍ਰੇਮ ਦਾ ਇਹੋ ਮੁੱਖ* ਹੀ

*Love is neither a flower nor a fruit, it is the Tree—Benson.

***

# ਇਸ਼ਕ

ਵੇਹਲਿਆਂ ਬੈਠੇ ਰਬ ਨੂੰ ਕੋਈ ਚੇਤਾ ਆਇਆ
ਬੇਕਰਾਰ ਖ਼ੁਸ਼ਬੂ ਨੂੰ ਬਾਗੋਂ ਮੰਗਵਾਇਆ
ਪਾਗ਼ਲਪਨ ਆਵਾਰਗੀ ਸਭ ਉਸਦੀ ਖੋਹੀ
ਫਿਰ ਇੱਕ ਫੜਕੇ ਬੁਲਬੁਲ ਬੇਚਾਰੀ ਕੋਹੀ
ਉਸਦੇ ਦਿਲ ਚੋਂ ਕਢਿਆ ਰੋ ਹੌਕੇ ਭਰਨਾ
ਦੀਵੇ ਕੋਲੋਂ ਲੈ ਲਿਆ, ਚੁਪ ਹੋ ਸੜ ਮਰਨਾ
ਭੰਬਟ ਸੀ ਇਕ ਉਡਦਾ ਸਿੱਧਾ ਤੇ ਸਾਦਾ
ਕੁਰਬਾਨੀ ਵਾਲਾ ਉਸ ਤੋਂ ਲੈ ਲੀਤਾ ਮਾਦਾ
ਤੜਫਨ ਫੜਕਨ ਲੈਣ ਲਈ ਉਸ ਬਿਜਲੀ ਸੱਦੀ
ਪਾਰੇ ਵਾਂਗੂ ਹੁਕਮ ਦੀ ਉਹ ਆ ਗਈ ਬੱਧੀ
ਦਾਗ਼ ਜਿਗਰ ਦੇ ਲੈ ਲਏ ਫੜ ਚੰਦ ਪਿਆਰਾ
ਲਿਆ ਸਮੁੰਦਰ ਲਹਿਰ ਤੋਂ ਚਾ ਜੋਸ਼ ਉਧਾਰਾ
ਕੰਡੇ ਕੁਝ ਗੁਲਾਬ ਦੇ ਫਿਰ ਤੋੜ ਵਿਛੋੜੇ
ਕਰ ਸਭ ਚੀਜ਼ਾਂ ਕੱਠੀਆਂ, ਵਿੱਚ ਉਸਦੇ ਜੋੜੇ
ਸੋਚਾਂ ਫਿਰ ਕੁਝ ਸੋਚੀਆਂ, ਘੜ ਦਿਲ ਇਨਸਾਨੀ
ਪਾਈਆਂ ਉਸ ਵਿੱਚ ਸਾਰੀਆਂ, ਉਸ ਉੱਚ ਮਕਾਨੀ
ਜੀਵਨ ਜਾਮਾ ਦੇ ਕੇ ਉਸ ਇਨਸਾਂ ਤਾਈਂ
ਕਿਹਾ ਲੈ ਹੁਣ ਬੰਦਿਆ, ਵਲ ਦੁਨੀਆਂ ਜਾਈਂ
ਆਇਆ ਜਾਂ ਉਹ ਜਗ ਤੇ, ਆ ਲੀਤਾ ਝਾਕਾ
ਕੀਤਾ ਅਜਬ ਅਨੋਖੜਾ, ਉਸ ਬੰਦੇ ਸਾਕਾ
ਤੜਫ-ਤੜਫ ਕੇ ਲੁੱਛਿਆ, ਵੇਖ ਸੁੰਦਰਤਾਈ
ਦੀਨ ਦੁਨੀ ਦੀ ਉਸਨੇ, ਸਭ ਹੋਸ਼ ਭੁਲਾਈ
ਲੀਰਾਂ ਕੀਤੇ ਕਪੜੇ, ਲਜ ਲੋਈ ਲਾਹੀ
ਸਿਰ ਖੇਹ ਪਾ ਕੇ ਟੁਰ ਪਿਆ, ਬਣ ਨੂੰ ਬਨ ਰਾਹੀ
ਟਾਕੀਆਂ ਉਸਦੇ ਲੀੜਿਓਂ ਕੁਝ ਇਸ ਤਰ੍ਹਾਂ ਲਹਿਵਨ
ਖ਼ਿਜ਼ਾਂ ਸਮੇਂ ਜਿਓਂ ਰੁਖ ਤੋਂ, ਪੱਤ ਸੁੱਕੇ ਢਹਿਵਨ
ਪਟਣ ਪਰਬਤ ਲਈ ਫਿਰ ਹਥ ਤੇਸਾ ਫੜਿਆ
ਅੜਿਆ ਔਕੜ ਸਾਹਮਣੇ, ਕਿਸਮਤ ਨਾਲ ਲੜਿਆ

ਕੰਨ ਕਿਤੇ ਪੜਵਾਕੇ, ਜਾਂ ਅਲਖ ਜਗਾਈ
ਕੀਮੇ ਖਾਤਰ ਪੱਟ ਤੇ, ਉਸ ਛੁਰੀ ਚਲਾਈ
ਪੌੜੀ ਚੜ੍ਹਕੇ ਦਾਰ ਦੀ, ਉਸ ਅਰਸ਼ ਹਿਲਾਇਆ
ਉਠਿਆ ਤ੍ਰਬਕ ਕੇ ਰਬ ਵੀ, ਛੁਪ ਦੇਖਣ ਆਇਆ
ਉਗਿਆ, ਰੁਖ ਚਨਾਰ ਸੀ, ਇੱਕ ਮੜੀ ਦੇ ਉਤੇ
ਝੰਡਾ ਸੁਰਖ ਲਹਿਰਾਵੰਦਾ, ਜਿਉਂ ਗੜ੍ਹੀ ਦੇ ਉੱਤੇ
ਸੁਟ ਚੰਗਿਆੜਾ ਰੁਖ ਨੇ ਕਿਹਾ ਰਹਿ ਪਰੇਡੇ
ਆਵੇ ਨੇੜੇ ਓਹੀਉ ਜੋ ਅਗ ਨਾਲ ਖੇਡੇ
ਹਾਂ ਆਸ਼ਕ ਦਾ ਦਿਲ ਜੋ, ਬੇਆਸਾ ਮਰਿਆ
ਹਸਰਤ ਭੜਕੇ ਅੱਗ ਵਾਂਗ ਵਿੱਚ ਸ਼ੋਅਲਾ ਭਰਿਆ
ਪਾਈ ਮਰਕੇ ਚੈਨ ਨਾ, ਬੇਚੈਨ ਜਾਂ ਹੋਇਆ
ਪਾੜ ਕਬਰ ਨੂੰ ਉੱਠਿਆ, ਬਣ ਰੁਖ ਖਲੋਆ
ਹੋਇਆ ਰਬ ਹੈਰਾਨ ਸੀ, ਹਥ ਮਲ ਪਛਤਾਂਦਾ
ਮੱਥਾ ਠੋਰ ਕੇ ਗਮ ਵਿੱਚ, ਸੀ ਮੁਖੋਂ ਆਹੰਦਾ
ਇਕ ਮਾਸ ਦੇ ਲੋਥੜੇ ਇਹ ਲੋਹੜਾ ਪਾਇਆ
ਗ਼ਲਤੀ ਕੀਤੀ "ਖੜਗ" ਮੈਂ, ਕਿਉਂ ਇਸ਼ਕ ਬਣਾਇਆ।

***

# ਪਿਆਰਾਂ ਦੀ ਦੁਨੀਆ

ਪਾਪਾਂ ਦੇ ਸ਼ੋਅਲੇ
ਗਮਾਂ ਦੇ ਵਰੋਲੇ
ਝਖੜ ਝਕੋਲੇ
ਛਡ ਦੇ ਇਹ ਦੁਖਾਂ ਆਜ਼ਾਰਾਂ ਦੀ ਦੁਨੀਆ
ਆ ਉਠ ਵਸਾਈਏ ਪਿਆਰਾਂ ਦੀ ਦੁਨੀਆ
ਦਰਦਾਂ ਤੇ ਝੋਰੇ
ਤੜਪਾਂ ਨਿਹੋਰੇ
ਮਿਹਰਾਂ ਤੋਂ ਕੋਰੇ
ਛਡਦੇ ਫਰੇਬੀ ਮੱਕਾਰਾਂ ਦੀ ਦੁਨੀਆ
ਆ ਉਠ ਵਸਾਈਏ ਪਿਆਰਾਂ ਦੀ ਦੁਨੀਆ
ਸ਼ੋਰੋਂ ਉਚੇਰੇ
ਖਾਮੋਸ਼ੀ ਦੇ ਡੇਰੇ
ਚਾਰੋਂ-ਚੁਫੇਰੇ
ਜਲਵੇ ਦਿਖਾਂਦੀ ਦਿਲਦਾਰਾਂ ਦੀ ਦੁਨੀਆ
ਆ ਉਠ ਵਸਾਈਏ ਪਿਆਰਾਂ ਦੀ ਦੁਨੀਆ
ਝਗੜੇ ਤੇ ਝੇੜੇ
ਨਾ ਬਾਂਗਾਂ ਦੇ ਰੇੜੇ
ਨ ਸੰਖਾਂ ਦੇ ਫੇੜੇ
ਸੁਣਦੇ ਹਾਂ ਸਚੇ [1]ਪ੍ਰਮਤਾਂਰਾਂ ਦੀ ਦੁਨੀਆ
ਚਲ ਉਠ ਵਸਾਈਏ ਪਿਆਰਾਂ ਦੀ ਦੁਨੀਆ
ਹੁਸਨ ਦੀਆਂ ਝਲਕਾਂ
ਇਸ਼ਕ ਦੀਆਂ ਡਲਕਾਂ
ਰਤਾ ਪਟਕੇ ਪਲਕਾਂ
ਤਕੀਂ ਜ਼ਰਾ ਗਮਰਾਸ਼ਾਰਾਂ[2] ਦੀ ਦੁਨੀਆ
ਚਲ ਉੱਠ ਵਸਾਈਏ ਪਿਆਰਾਂ ਦੀ ਦੁਨੀਆ
ਖੁਸ਼ੀਆਂ ਤੇ ਖੇੜੇ
ਨਾ ਦੂਰਾਂ ਨ ਨੇੜੇ
ਬੁਲਬੁਲ ਜਾਂ ਛੇੜੇ
ਵਸਦੀ [3]ਤਾਊਸਾਂ ਸਤਾਰਾਂ ਦੀ ਦੁਨੀਆ
ਚਲ ਉਠ ਵਸਾਈਏ ਪਿਆਰਾਂ ਦੀ ਦੁਨੀਆ

ਮਾਸ਼ੂਕਾਂ ਦੇ ਸਾੜੇ
ਆਸ਼ਕ ਦੇ ਹਾੜੇ
ਇਹ ਸਾਰੇ ਪੁਆੜੇ
    ਛਡਦੇ ਇਹ ਜਿੱਤਾਂ ਤੇ ਹਾਰਾਂ ਦੀ ਦੁਨੀਆ
    ਚਲ ਉਠ ਵਸਾਈਏ ਪਿਆਰਾਂ ਦੀ ਦੁਨੀਆ
ਮਸਤੀ ਪਿਆਲੇ
ਸਰੂਰੀ ਓਛਾਲੇ
ਖੁਮਾਰੀ ਉਦਾਲੇ
    ਵਿਚਕਾਰ ਵਸਦੀ ਮੈਖਾਰਾਂ ਦੀ ਦੁਨੀਆ
    ਚਲ ਉਠ ਵਸਾਈਏ ਪਿਆਰਾਂ ਦੀ ਦੁਨੀਆ
ਪਿਆਰਾਂ ਦੀ ਰਾਤੇ
ਪਿਆਰਾਂ ਦੇ ਸਾਤੇ
ਪਿਆਰੀ ਬਰਸਾਤੇ
    ਛਡਦੇ ਇਹ ਵਿਸ਼ਿਆਂ ਵਿਕਾਰਾਂ ਦੀ ਦੁਨੀਆ
    ਚਲ ਉਠ ਵਸਾਈਏ ਪਿਆਰਾਂ ਦੀ ਦੁਨੀਆ
ਮੈਤੋਂ ਪਰੇਡੇ
ਜਨਮੋਂ ਦੁਰੇਡੇ
ਨਾ ਖਾ ਇੱਥੇ ਠੇਡੇ
    ਪਰੇ ਇਥੋਂ ਵਸਦੀ ਬਹਾਰਾਂ ਦੀ ਦੁਨੀਆ
    ਚਲ ਉਠ ਵਸਾਈਏ ਪਿਆਰਾਂ ਦੀ ਦੁਨੀਆ
ਉਥਾਂ ਚਲਕੇ ਵਸੀਏ
ਉਠ ਇਥੋ ਨਸੀਏ
ਮੌਜਾਂ 'ਚ ਹਸੀਏ
    'ਖੜਗ' ਇਹ ਬਲਾ ਈਂ ਹਜ਼ਾਰਾਂ ਦੀ ਦੁਨੀਆ
    ਚਲ ਉਠ ਵਸਾਈਏ ਪਿਆਰਾਂ ਦੀ ਦੁਨੀਆ

***

*15 ਮਾਰਚ, 1937*

1. ਪ੍ਰਮੱਤ = ਮਤਵਾਲਾ, ਨਸ਼ੇ 'ਚ ਚੂਰ, ਪਾਗਲ, ਸਿਰੜਾ
2. ਰਾਸਾ = ਕਥਾ, ਪ੍ਰਸੰਗ
3. ਤਾਊਸਾਂ- ਮੋਰ ਸਤਾਰ

# ਬਿਜਲੀ

ਰਾਤੀਂ ਹੀਆ ਕਰਕੇ ਲਗਾ, ਬਿਜਲੀ ਨੂੰ ਮੈਂ ਪੁੱਛਣ
ਐ ਅਸਮਾਨੀ ਪਰੀਏ ਕਿਸ ਲਈ, ਤੇਰਾ ਤੜਫਨ ਲੁੱਛਣ
ਕਾਲੀ ਬੋਲ਼ੀ ਰਾਤ ਭਿਆਨਕ, ਬੱਦਲ ਦਿਲ ਦਹਿਲਾਵਨ
ਬਾਰਸ਼ ਦੀ ਬਾਛੜ ਤੋਂ ਡਰਦੇ, ਲੋਕੀ ਮੁਖ ਛੁਪਾਵਨ
ਤੂੰ ਡਾਢੀ ਬੇਚੈਨ ਏਂ ਦਿਸਦੀ, ਭਾਲ ਕਿਸੇ ਦੀ ਕਰਦੀ
ਨੱਸੀ ਜਾਂਦੀ ਸੱਸੀ ਵਾਗੂੰ, ਪੁੰਨੂੰ ਪਿੱਛੇ ਮਰਦੀ
ਕੰਬੀ, ਕੜਕੀ, ਤੜਫੀ, ਫੜਕੀ ਜਿਓਂ ਪਾਰੇ ਦੀ ਗੋਲੀ
ਕਢ ਕੇ ਦਿਲ 'ਚੋਂ ਲਾਂਬੂ ਲੰਬੇ, ਹੌਕੇ ਲੈ ਕੇ ਬੋਲੀ
ਦੱਸੇ ਭੇਤ ਕੋਈ ਜੇ ਦਿਲ ਦਾ, ਪੁੱਠੀ ਖੱਲ ਲੁਹਾਵੇ
ਆਰਾ ਦੰਦੀਆਂ ਵਢੇ ਉਸਨੂੰ, ਸੂਲੀ ਸੂਲ ਚੁਭਾਵੇ
ਐਪਰ ਤੈਨੂੰ ਜਾਣਕੇ ਮਹਿਰਮ, ਹਿਰਦਾ ਖੋਲ ਵਖਾਵਾਂ
ਐਨਾ ਕਹਿ ਕੇ ਸੀਨੇ ਉੱਤੋਂ, ਖਿੱਚੀਆਂ ਉਸ ਤਨਾਵਾਂ
ਨੂਰੀ ਪਰਦਿਓਂ ਉਸਨੇ ਕਢੀ, ਖੂੰਡੀ ਫੁਲਾਂ ਵਾਲੀ
ਬੋਲੀ ਇਸਦੇ ਵਾਲੀ ਵਾਲੀ, ਮੈਂ ਮੁਹੱਬਤ ਪਾਲੀ
[1]ਐਹ ਜਮਨਾ ਦੇ ਕੰਢੇ ਉੱਤੇ, ਮੈਨੂੰ ਪਈ ਏ ਲੱਭੀ
ਮੋਹੀ ਕੋਹੀ ਗਈ ਉਸ ਵੇਲੇ, ਪ੍ਰੇਮ ਜ਼ੰਜੀਰਾਂ ਬੱਝੀ
ਆਪਣੀ ਸੁੰਦਰਤਾਈ ਉਤੇ, ਮੈਂ ਮਗਰੂਰ ਸਾਂ ਭਾਰੀ
ਕੁਝ ਕਵੀਆਂ ਨੇ ਸਿਰ ਤੇ ਚਾੜ੍ਹੀ ਦੇ ਉਪਮਾ ਫੁਲਕਾਰੀ
ਕੋਈ ਕਹੇ ਬਦਲਾਂ ਦੇ ਘੋੜੇ ਖਾਤਰ ਏ ਤੂੰ ਚਾਬਕ
ਯਾ ਕਬੂਤਰ ਉਡਿਆ ਹੋਇਆਂ ਤਾਰਿਆਂ ਲਈ ਏ ਕਾਬਕ
ਇੰਦਰ ਧਨੁਸ਼ ਲਈ ਨੂਰ ਦਾ ਬਣਿਆ, ਯਾ ਅਨਿਆਲਾ ਤੀਰ
ਲਿਸ਼ਕ ਤੇਗ ਦੀ ਯਾ ਕੋਈ ਨੇਜ਼ਾ ਜਾਵੇ ਸੀਨਾ ਚੀਰ
ਯਾ ਮੂਸਾ ਦਾ ਸੋਟਾ ਏਂ ਤੂੰ ਜਿਸ ਵਿੱਚ ਬਰਕਤ ਵਡੀ
ਪਰ ਇਸ ਸੁੰਦਰ ਖੂੰਡੀ ਮੇਰੇ, ਦਿਲ 'ਚੋਂ ਸ਼ੇਖੀ ਕਢੀ
ਜਾਂ ਇਹ ਐਡੀ ਸੁੰਦਰ ਹੈਸੀ, ਇਸਦਾ ਮਾਲਕ ਕੇਡਾ
ਉਹਦੇ ਦੀਦ ਦੀ ਚਾਹ ਨੇ ਆ ਕੇ, ਲਾਇਆ ਦਿਲ ਨੂੰ ਠੇਡਾ
ਸੁਣਦੀ ਹਾਂ ਇਸ ਖੂੰਡੀ ਨੂੰ ਜਾਂ, ਉਹ ਸੀ ਹੱਥ ਵਿੱਚ ਚਾਂਦਾ
ਪਿਆਰ ਤਰਸ ਦੇ ਜਜ਼ਬੇ ਅੰਦਰ ਕਿਸੇ ਤਾਈਂ ਛੁਹਾਂਦਾ
ਸੁਕੇ ਬਾਗ ਹਰੇ ਸੀ ਹੁੰਦੇ, ਭਰਦੀਆਂ ਗੋਦਾਂ ਖਾਲੀ
ਵਜਦੀ ਮੇਖ-ਰੇਖ ਵਿੱਚ ਆ ਕੇ, ਲੇਖ ਹੋ ਜਾਂਦੇ ਆਲੀ

ਗੂੰਗੇ ਸ਼ੂਦਰ ਗੀਤਾ ਪੜ੍ਹਦੇ, ਪੰਡਤ ਨੂੰ ਸਮਝਾ ਕੇ
ਗੋਲੀਆਂ ਬਾਂਦੀਆਂ ਬਨਣ ਰਾਣੀਆਂ, ਇਸੇ ਦੀ ਛੁਹ ਪਾ ਕੇ
ਪਰ ਓਹ ਪਿਆਰਾ ਦਿਸੇ ਨਾ ਮੈਨੂੰ, ਭਾਲ ਉਸਦੀ ਕਰਦੀ
ਦਿਲ ਦਖਣ ਟੋਲਾਂ ਉਸਨੂੰ, ਰੋਵਾਂ ਆਹਾਂ ਭਰਦੀ
ਲੋਕੀ ਆਖਣ ਪਈ ਕੜਕਦੀ ਜਾਂ ਮੈਂ ਮਾਰਾਂ ਚੀਕਾਂ
ਲਿਸ਼ਕ ਮੇਰੀ ਨਹੀਂ, ਚਮਕਦੀਆਂ ਨੇ, ਦਿਲ ਦੇ ਘਾ ਦੀਆਂ ਲੀਕਾਂ
ਮੇਰੇ ਦਿਲ ਵਿੱਚ ਜਲਣ ਜਾ ਉਠੇ ਬਣਦੇ ਅੱਗ ਸ਼ਰਾਰੇ
ਜਿੱਥੇ ਡਿਗਦੇ ਭਸਮ ਹੀ ਕਰਦੇ, ਲੋਹੜੇ ਪਾਂਦੇ ਭਾਰੇ
[2]ਹਰੀ ਕਿਸ਼ਨ ਜੀ, ਹਰੀ ਰਾਏ ਤੇ ਕਿਸ਼ਨ ਕੌਰ ਦੇ ਜਾਏ
ਜਿਸ ਪਿਆਰੇ ਦੇ ਪਿਆਰ ਨੇ ਮੇਰੇ ਦਿਲ ਵਿੱਚ ਡੇਰੇ ਲਾਏ
ਮੈਂ ਚਾਹੁੰਦੀ ਹਾਂ ਮਿਲੇ ਕਿਤੇ ਉਹ, ਖ਼ੂੰਡੀ ਉਸ ਫੜਾਵਾਂ
ਹੋਰਾਂ ਵਾਂਗ ਛੁਹਾਵੇ ਮੈਨੂੰ, ਦਿਲ ਦਾ ਦਰਦ ਗਵਾਵਾਂ
ਉਂਝ ਤਾਂ ਭਾਵੇਂ ਹਰ ਵੇਲੇ ਹੀ ਬਿਰਹਾ ਆਨ ਸਤਾਵੇ
ਸੜਦੇ ਸੀਨੇ ਠੰਡੇ ਕਰਦਾ, ਸਾਵਨ ਮਾਹ ਜਦ ਆਵੇ
ਇਸ ਮਹੀਨੇ ਮੇਰੇ ਪ੍ਰੀਤਮ ਜਗ ਉੱਤੇ ਸੀ ਆਏ
ਬਣਕੇ ਸਾਵਨ ਰਹਿਮਤ ਵਾਲੇ, ਮੀਂਹ ਮਿਹਰਾਂ ਦੇ ਪਾਏ
ਦੇਖਾਂ ਜਦ ਮੈਂ ਦੁਨੀਆਂ ਅੰਦਰ, ਪ੍ਰੇਮੀ ਜੋੜੇ ਮਿਲਦੇ
ਘਾ ਵਾਂਗੂ ਨੇ ਹਰੇ ਹੋ ਜਾਂਦੇ, ਮੇਰੇ ਘਾ ਭੀ ਦਿਲ ਦੇ
ਬੌਂਗੀ ਹੋ ਕੇ ਨਸਾਂ-ਭੱਜਾਂ, ਵੱਧਦੀ ਤੜਫਨ ਦਿਲ ਦੀ
ਵਜਣ ਸਾਂਗਾਂ, ਚਾਂਗਾਂ ਮਾਰਾਂ ਨੀਂਹ ਧਰਤੀ ਦੀ ਹਿਲਦੀ
ਓੜਕ ਉਸਦੇ ਜਨਮ ਦਿਹਾੜੇ ਜਨਮ ਅਸਥਾਨ ਹਾਂ ਜਾਂਦੀ
ਸ਼ਾਇਦ ਕਿਤੇ ਉੱਥੇ ਹੀ ਮਿਲ ਪਏ, ਦਰਸ਼ਨ ਪਾਵੇ ਬਾਂਦੀ
ਕੀਰਤਪੁਰ ਦਾ ਬਿਖੜਾ ਪੈਂਡਾ, ਛੇਤੀ ਪੈਰ ਉਠਾਵਾਂ
ਆਸ ਨਿਰਾਸ ਦੇ ਵਹਿਣਾ ਅੰਦਰ ਗੋਤੇ ਖਾ ਘਬਰਾਵਾਂ
ਤਦੇ 'ਖੜਗ' ਮੈਂ ਤੈਨੂੰ ਦਿਸਦੀ ਬੇਕਰਾਰ ਹਾਂ ਤਾਢੀ
ਛਡ ਮੈਨੂੰ ਉਹ ਸੰਗਤ ਜਾਂਦੀ, ਰਹਿ ਜਾਵਾਂ ਨਾ ਫਾਡੀ

***

1 ਵਾਸੁਦੇਵ ਦੀ ਪੁਤਰੀ, ਭਗ੍ਵਾਨ ਕ੍ਰਿਸ਼ਨ ਦੀ ਭੈਣ ਨੂੰ ਵੀ ਬਿਜਲੀ ਕਹਿ ਕੇ ਸੰਬੋਧਨ ਕੀਤਾ ਜਾਂਦਾ ਹੈ, ਜਿਸਨੂੰ ਕੰਸ ਨੇ ਪਟਕਾ ਕੇ ਮਾਰਿਆ ਸੀ। 'ਦਾਮਨਿ ਹੈ ਲਹਕੀ ਨਭ ਮੇ, ਜਬ ਰਾਖ ਲਈ ਵਹ ਰਾਖਨਹਾਰੇ (ਕ੍ਰਿਸ਼ਨਵਤਾਰ)।

2. ਹਰਿ ਕ੍ਰਿਸ਼ਨ ਸਤਿਗੁਰ ਅਠਵੇਂ ਗੁਰੂ ਜੀ ਨੇ ਸੋਮਵਾਰ 7 ਜੁਲਾਈ, 1656 ਨੂੰ ਅਵਤਾਰ ਧਾਰਿਆ।

# ਸੜਕ ਨੂੰ

ਕਿਧਰੋਂ ਆਵੇਂ ਕਿਧਰ ਜਾਵੇਂ, ਦਿਲ ਦਾ ਕੋਈ ਨਾ ਭੇਤ ਬਤਾਵੇਂ।
ਕਦੀ ਪਹਾੜਾਂ ਉਪਰ ਚੜ੍ਹਦੀ, ਕਦੀ ਨਿਵਾਣਾਂ ਅੰਦਰ ਵੜਦੀ।
ਨਦੀਆਂ ਕੰਢੇ ਜਾ ਖਲੋਵੇਂ, ਪੈਰ ਸਮੁੰਦਰ ਵਿਚ ਜਾ ਧੋਵੇਂ।
ਕਦੇ ਬਾਗ਼ ਹਰਿਆਈਆਂ ਤਕੇਂ, ਮਾਰੂਥਲ ਵਿਚ ਰੇਤਾ ਫਕੇਂ।
ਮੇਲੇਂ ਦਿਲੀ ਨਾਲ ਲਾਹੌਰ, ਢਾਕਾ ਰੁਠਿਆ ਨਾਲ ਪਸ਼ੌਰ।
ਦੋਹਾਂ ਦੇ ਹੱਥ ਤੂੰ ਹੀ ਮਿਲਾਏ, ਪਾ ਗਲਵਕੜੀ ਤੂੰ ਹੀ ਮਨਾਏ।
ਰਾਹ ਰਾਹੀਂ ਨੂੰ ਜਾਵੇਂ ਦਸਦੀ, ਉਸ ਦੇ ਅਗੇ ਅਗੇ ਨਸਦੀ।
ਸਿਰ ਅੱਖਾਂ ਤੇ ਚਾਈ ਰਖੇਂ ਉਸ ਦਾ ਦਿਲ ਪਰਚਾਈਂ ਰਖੇਂ।
ਤੇਰੇ ਪ੍ਰੇਮ ਦਾ ਹੋ ਮਤਵਾਲਾ, ਫੇਰਦਾ ਮੀਲਾਂ ਵਾਲੀ ਮਾਲਾ।
ਸੁਆਰ ਆਸ ਦਾ ਤੁਰਿਆ ਜਾਵੇ, ਪਰਬਤ ਜੰਗਲ ਸਹਿਰਾ ਗਾਹਵੇ।
ਏਸ ਤਰ੍ਹਾਂ ਦੀ ਫਸਕੇ ਫਾਹੀ, ਬਣ ਥਕੇ ਕਈ ਤੇਰੇ ਮਾਹੀ।

ਇਨ੍ਹਾਂ ਵਿਚ ਕਈ ਸੀਗੇ ਰਾਜੇ, ਨਾਲ ਜਲੂਸਾਂ ਵਾਜੇ ਗਾਜੇ।
ਤੇ ਕਈ ਸਜ ਵਿਆਹੇ ਡੋਲੇ, ਹੁਸਨ ਇਸ਼ਕ ਇਹ ਗੁੰਗੇ ਬੋਲੇ।
ਕਈ ਜਨਾਜੇ ਤੇਰੇ ਉਤੋਂ, ਪਏ ਵਿਛੋੜਨ ਪਿਓ ਨੂੰ ਪੁਤੋਂ।
ਵੈਰੀ ਦੇ ਕਈ ਦੁਸ਼ਟ ਸਿਪਾਹੀ ਦੇਸ਼ ਦੀ ਕਰਦੇ ਹੋਏ ਤਬਾਹੀ।
ਵਸਦੇ ਘਰਾਂ ਨੂੰ ਅੱਗਾਂ ਲਾਂਦੇ, ਫਸਲ ਫੂਕ ਕਤਲਾਮ ਮਚਾਂਦੇ।
ਠੁਕਰਾਂਦੇ ਤੇਰੀ ਗ਼ੈਰਤ ਤਾਈਂ, ਮਾਰਦੇ ਠੋਕਰ ਗੇਂਦ ਨਿਆਈਂ।
ਲੰਘੇ ਤੇਰੇ ਮਾਣ ਨੂੰ ਮਲਦੇ, ਤੇਰੀ ਹਿਕ ਤੇ ਮੂੰਗੀ ਦਲਦੇ।
ਐਨਾ ਸਭ ਕੁਝ ਗਈ ਸਹਿ ਤੂੰ, ਲਾਸ਼ ਵਾਂਗਰਾਂ ਪਈ ਰਹੀ ਤੂੰ।
ਐਪਰ ਪਿਛੋਂ ਸਾਲ ਛਿਮਾਹੀ, ਆਜ਼ਾਦੀ ਦਾ ਢੋਲ ਸਿਪਾਹੀ।
ਆ ਕੇ ਕੋਈ ਕਦਮ ਜਾਂ ਪਾਵੇ, ਤੈਨੂੰ ਓਹਦੀ ਛੁਹ ਛੋਹ ਜਾਵੇ।
ਜਾਵਨ ਤੇਰੇ ਖਿਆਲ ਪ੍ਰੇਰੇ, ਲੂੰ ਕੰਡੇ ਹੋ ਜਾਵਨ ਤੇਰੇ।
ਅਣਖ ਜਾਗਦੀ ਉਠ ਖਲੋਵੇਂ, ਜ਼ੁਲਮ ਵਿਰੋਧੀ ਬਾਗ਼ੀ ਹੋਵੇਂ।
ਪਰ ਡਾਢੇ ਕੁਟ ਮਾਰ ਦਬਾਂਦੇ, ਜਜ਼ਬੇ ਪੱਥਰ ਪਾ ਦਫਨਾਂਦੇ।
ਸ਼ਾਬਾਸ਼ੇ ਨਾ ਹਿੰਮਤ ਹਾਰੇਂ, ਦਿਲ ਦੇ ਛਾਲੇ ਫੇਰ ਉਭਾਰੇਂ।
ਮਰ ਮਰ ਸੜਕੇ ਜੀ ਜੀ ਪੈ ਤੂੰ, ਬੇਅਣਖਾਂ ਲਈ ਸੰਥਾ ਹੈ ਤੂੰ।

***

## ਬੁਲਬੁਲੇ ਨੂੰ

ਤੂੰ ਭੀ ਫਾਨੀ ਮੈਂ ਭੀ ਫਾਨੀ
ਤੇਰੀ ਮੇਰੀ ਸਮ ਜ਼ਿੰਦਗਾਨੀ
ਤੂੰ ਜੋਸ਼ਾਂ ਦਾ ਭਰਿਆ ਛਾਲਾ
ਮੈਂ ਭਾਵਾਂ ਦੀ ਅਹਿਲ ਜਵਾਨੀ

ਖਿਨ ਭੁੰਗਰ ਦਾ ਤੇਰਾ ਜੀਵਨ
ਐਪਰ ਚਮਕਦੇ ਲਿਸ਼ਕਦੇ ਥੀਵਨ
ਕੁਲ ਹੋਏ ਉੱਚੀ ਨੀਵੀਂ ਤੇਰੀ
ਭਾਵੇਂ ਸਾਫ਼ ਜਾਂ ਗੰਦਾ ਪਾਣੀ

ਸਵੈਮਾਣ ਨਾਲ ਉਭਰੀ ਛਾਤੀ
ਸ਼ੀਸ਼ੇ ਵਰਗੀ ਤੇਰੀ ਹਿਆਤੀ
ਜਿਹਦੇ ਵਿਚ ਮੂੰਹ ਤੱਕਾਂ ਆਪਣਾ
ਨੀਵਾਂ ਹੋ ਹੋ ਨਾਲ ਹੈਰਾਨੀ।

ਤੈਨੂੰ ਮੌਤ ਦਾ ਭੈ ਕੋਈ ਨਾ
ਚਿੰਨ੍ਹ ਫ਼ਿਕਰ ਦਾ ਹੈ ਕੋਈ ਨਾ
ਕੁਛੜ ਮੌਤ ਦੇ ਬੈਠਾ ਹੱਸੇਂ
ਅਮਰ ਜੀਵਨ ਦੀ ਪਾਏਂ ਕਹਾਣੀ।

***

# ਮੈਂ ਪਰਦੇਸੀ

ਮੈਂ ਪਰਦੇਸੀ
ਮੇਰਾ ਕੋਈ ਨਾ ਦਰਦੀ
ਓਪਰੇਪਨ ਦੀ ਵਾ ਵਿਸ਼ੈਲੀ
ਸਾਹ ਅਪਣਤ ਦਾ ਘੁੱਟਿ ਚਲਦੀ।

ਮੇਰੇ ਲਈ ਨਾ ਤਾਂਘੇ ਕੋਈ
ਗਲਵਕੜੀ ਕਿਸੇ ਦੀ ਫੜਕ ਫੜਕ ਕੇ।
ਨਾ ਧੜਕੇ ਕੋਈ ਹਿਕ ਮੇਰੇ ਲਈ,
ਨਾ ਹੀ ਕੋਈ ਬੁਲ੍ਹ ਮੁਸਕਾਵੇ।

ਮੇਰੀਆਂ ਅੱਖਾਂ ਡਰਦਿਆਂ ਡਰਦਿਆਂ,
ਤਕਣ ਸਭ ਨੂੰ ਬਿਟ ਬਿਟ ਪਈਆਂ,
ਐਪਰ ਕੋਈ 'ਨ ਮੈਨੂੰ ਖਿਆਲੇ।

ਦੇਖ ਕੇ ਮੈਨੂੰ ਪੈਰ ਕਿਸੇ ਦੇ,
ਨਾ ਅਟਕਦੇ, ਜਾਂਦੇ ਤੁਰਦੇ ਛੁਹਲੇ
ਨਾ ਹੀ ਗਡੀਆਂ ਜਾਂਦੀਆਂ ਅੱਖਾਂ,
ਮੇਰੇ ਉਤਰੇ ਚਿਹਰੇ ਉਤੇ।

ਉਜਾੜ ਜਾਪਦੀ ਵਸੋਂ ਇਹ ਮੈਨੂੰ
ਮੈਂ ਪਰਦੇਸੀ
ਮੇਰੀ ਕੋਈ ਨਾ ਦਰਦੀ।

***

*ਲਾਹੌਰ, ਮਾਰਚ 1942*

# ਦੇਸ਼ ਦੇ ਨੌਜਵਾਨ ਨੂੰ

ਤੇਰੀ ਕੌਮ ਉੱਤੇ, ਤੇਰੇ ਵਤਨ ਉੱਤੇ
ਓਹ ਬੱਦਲ ਜ਼ੁਲਮ ਦੇ ਆ ਛਾਏ ਹੋਏ ਨੇ
ਠੁਕਰਾਣ ਗੈਰਤ ਨੂੰ ਤੇਰੀ ਜਵਾਨਾਂ
ਸੀਨਾ ਜ਼ੋਰ ਚੜ੍ਹ ਚੜ੍ਹਕੇ ਆਏ ਹੋਏ ਨੇ
ਉਹਨਾਂ ਕਾਂਗਾਂ ਸਾਹਵੇਂ ਤੂੰ ਚਟਾਣ ਬਣਜਾ
ਉਹ ਘਾਸ ਫੂਸ ਤਿਨਕੇ ਤੂੰ ਤੂਫਾਨ ਬਣਜਾ

ਅਬਲਾ ਦੀ ਆਸਾਂ ਉਮੀਦਾਂ ਦਾ ਕੇਂਦਰ
ਜਵਾਨਾ ਜਹਾਂ ਦੀਆਂ ਅਖਾਂ ਦਾ ਤਾਰਾ
ਅਨਾਥਾਂ ਦੇ ਸਿਰ ਤੇ ਵੀ ਛਾਂ ਤੂੰ ਹੈ ਕਰਨੀ
ਮਾਯੂਸ ਦਿਲ ਦਾ ਤੂੰ ਬਨਣਾ ਸਹਾਰਾ
ਖਾਤਰ ਉਹਨਾਂ ਦੀ ਜਵਾਨੀ ਲੁਟਾਦੇ
ਮੂੰਹ ਮੀਟੀ ਡੋਡੀ [1]ਸ਼ਗੁਫਤਾਂ ਬਣਾਦੇ

ਅਗਿਆਨ ਭਰਮਾਂ ਤੇ ਵਹਿਮਾਂ ਦੇ ਸੰਗਲ
ਬਦ ਰਸਮਾਂ ਦੇ ਰੱਸੇ ਜਕੜੀ ਹੋਈ ਏ
ਗੁਲਾਮੀ ਦੀ ਬੇੜੀ ਪਈ ਪੈਰ ਉਹਦੇ
ਤੇਰੀ ਕੌਮ ਜਾਲਮ ਨੇ ਪਕੜੀ ਹੋਈ ਏ
ਕਿਲਾ ਕੁਫ਼ਰ, ਜ਼ੁਲਮਾਂ ਦੀ ਵਲਗਣ ਨੂੰ ਢਾ ਦੇ
ਪਰਾਧੀਨਤਾ ਵਾਲੇ ਪੁਰਜ਼ੇ ਉਡਾ ਦੇ

ਫੁਟ ਵਾਲੇ ਬੱਦਲਾਂ ਦੇ ਥਲੇ ਲੁਕੇ ਹੋਏ
ਆਜ਼ਾਦੀ ਦੇ ਸੂਰਜ ਉਦੇ ਹੁਣ ਤਾਂ ਹੋ ਜਾ
ਤਕਦੀਰ ਸੁਤੀ ਪਈ ਕੌਮ ਦੀ ਏ
ਓ ਸੁਤਿਆ, ਜਗਾਵਨ ਨੂੰ ਹੁਣ ਤਾਂ ਖੜੋਜਾ
ਤੇਰੇ ਆਲ੍ਹਣੇ ਤੇ ਏ ਬਿਜਲੀ ਕੜਕਦੀ
ਓ ਅਣਖੀ ਤੇਰੀ ਅਣਖ ਕਿਓਂ ਨਹੀਂ ਭੜਕਦੀ
ਤੂੰ ਮਾੜਾ ਨਹੀਂ ਏ, ਤੂੰ ਲਿਸਾ ਨਹੀਂ ਏ
ਨਾ ਨੀਵਾਂ ਕਿਸੇ ਤੋਂ, ਨਾ ਕਮਜ਼ੋਰ ਹੈ ਸੈਂ

ਜੋਸ਼ੀਲਾ, ਹਠੀਲਾ ਇਰਾਦੇ ਦਾ ਪੱਕਾ
ਨੂਰੇ ਖ਼ੁਦਾਈ ਤੂੰ ਸ਼ਹਿਜ਼ੋਰ ਹੈ ਸੈਂ
ਤੂੰ ਬਣ ਸ਼ੁਅਲਾ ਜੁਗਨੂੰ ਜਗ ਨੂੰ ਦਿਖਾਦੇ
ਉਠ ਕਤਰਿਆ ਬਣ ਕੇ ਦਰਿਆ ਵਗਾਦੇ

ਓਹ ਕਾਹਦੀ ਨਦੀ ਏ, ਰਵਾਨੀ ਤੋਂ ਖ਼ਾਲੀ
ਬਿਨਾਂ ਜੋਸ਼ ਅਣਖੋਂ ਏ ਕਾਹਦੀ ਜਵਾਨੀ
ਫੜਫੜਾਵਨ ਕਦੀ ਨਾ ਉਹ ਪਰ ਫੂਕਣੇ ਨੇ
ਪਿੰਜਰੇ ਪਿਆਂ ਈ ਗਈ ਜ਼ਿੰਦਗਾਨੀ
ਜੇ ਤੈਨੂੰ ਗੁਲਾਮੀ ਦਾ ਇਹਸਾਸ ਨਹੀਂ ਏ
ਰਿਹਾਈ ਦੀ ਬੁਲਬੁਲ ਕੋਈ ਆਸ ਨਹੀਂ ਏ

ਉਏ ਕੋਹਲੂ ਦੇ ਬਲਦਾ, ਲਾਹ ਅਖੋਂ ਖੋਪੇ
ਮਕਸਦ ਤੇਰੇ ਜੀਉਣ ਦਾ ਹੋਰ ਹੀ ਏ
ਮੰਜ਼ਲ ਤੇਰੀ ਏ ਜੀਵਨ ਸੁਤੰਤਰ
ਤੇਰਾ ਪੈਂਡਾ ਕੇਵਲ ਯਤਨ ਓਰ[2] ਹੀ ਏ
ਮਿਟੇ ਅਪਨੀ ਬੇਸ਼ੱਕ ਤੂੰ ਹਸਤੀ ਮਿਟਾਦੇ
ਉਜੜੀ ਆਜ਼ਾਦੀ ਦੀ ਬਸਤੀ ਬਸਾਦੇ

ਮੈਖਾਨਾ ਖੁਲ੍ਹਾ, ਹਿੰਮਤ ਜਾਮ ਦੇਂਦੀ
ਨੋਸ਼ੇ ਕਾਮਯਾਬੀ ਦੇ ਉਠ ਨੋਸ਼ ਕਰ ਤੂੰ
ਬੁਕ ਸ਼ੇਰਾ ਉੱਚੀ, ਜ਼ਿਮੀ ਲਰਜ਼ ਉਠੇ
ਦਿਲਾਂ ਵਿਚ ਪੈਦਾ ਨਵਾਂ ਜੋਸ਼ ਭਰ ਤੂੰ
ਮਹਿਲ ਇਹ ਜ਼ੁਲਮ ਦੇ ਖੋਲੇ ਢਏ ਹੋਵਨ
ਮੁਨਾਰੇ ਆਜ਼ਾਦੀ ਦੇ ਖੜੇ ਨਏ ਹੋਵਨ

***

1. ਸ਼ਗੁਫਤਾਂ (ਸ਼ਿਗੁਫਤਹ) - ਖਿੜਿਆ ਹੋਇਆ/ਖਿੜਨਾ
2. ਓਰ: ਕਿਨਾਰਾ, ਕੰਢਾ

*18 ਸਤੰਬਰ, 1940*

# ਮੇਰੀ ਕੌਮ ਦੇ ਨੌਜਵਾਨੋਂ ਉਠੋ

ਮੇਰੀ ਕੌਮ ਦੇ ਨੌਜਵਾਨੋਂ ਉਠੋ!
ਮੇਰੀ ਆਸ ਦੇ ਜੁਗ ਜਹਾਨੋਂ ਉਠੋ!
ਜਗੋ ਜਜ਼ਬਿਓ ਜੁਗਨੂਓ ਜਗਮਗਾਓ,
ਜੁਗ ਜੁਗ ਜੀਓ, ਜੁੜ ਦੀਵਾਲੀ ਜਗਾਓ।

ਮੱਸਿਆ ਹਨੇਰੀ ਉੜੇ ਪਰ ਲਗਾ ਕੇ,
ਤੁਸੀਂ ਚਮਕਦਾ ਐਸਾ ਤੜਕਾ ਚੜ੍ਹਾਓ।

ਲਵੇ ਵੇਲ ਕੰਬਦੀ ਜੇ ਕੋਈ ਸਹਾਰਾ,
ਵਧੋ ਗਾਠ ਰੁਖੋ! ਤੇ ਮੋਢਾ ਵਧਾਓ।

ਲਕੋ ਬੈਠੀਆਂ ਖ਼ੂਨੀ ਲਹਿਰਾਂ, ਕਿਨਾਰਾ,
ਤੁਸੀਂ ਪਰ ਤੂਫਾਨਾਂ 'ਚ ਚਪੂ ਲਗਾਓ।

ਉਚਾਈ ਆਕਾਸ਼ ਤੇ ਅਰਸ਼ਾਂ ਦੀ ਮਿਥਿਆ,
ਇਹ ਖੋਲੋ ਤੇ ਤੋਲੋ ਇਹ ਪਰ ਫੜਫੜਾਓ।

ਉਤਰੇਗਾ ਅਰਸ਼ਾਂ ਦਾ ਮਾਲਿਕ ਭੀ ਹੇਠਾਂ,
ਤੁਸੀਂ ਚੁਕ ਨਿਵਾਣਾਂ ਨੂੰ ਉੱਚ ਲੈ ਜਾਓ।

ਭੁੱਖਿਆਂ ਦੀ ਭੁੱਖ ਹੈ ਤਦੇ ਸ਼ਾਂਤ ਹੋਣੀ,
ਤੇ ਰੱਜਿਆਂ ਦੀ ਭੁਖ ਈਰਸਾਲੂ[1] ਮਿਟਾਓ।

ਮਨੁਖਤਾ ਦੇ ਐ ਮਿਹਰਬਾਨੋ ਉਠੋ!
ਮੇਰੀ ਕੌਮ ਦੇ ਨੌਜਵਾਨੋਂ ਉਠੋ!

***

1. ਇਰਸਾਲ ਤੋਂ ਬਣਿਆ ਹੈ, ਮਤਲਬ ਭੇਜਣਾ।

# ਜਾਗ ਦੇਸ਼ ਦੇ ਵੀਰ ਸਿਪਾਹੀਆ

ਜਾਗ ਦੇਸ਼ ਦੇ ਵੀਰ ਸਿਪਾਹੀਆ ਜਾਗ
ਤੇਰੀ ਵੀਰਤਾ ਕਿਉਂ ਏ ਝੌਂ ਰਹੀ
ਨਾਲੇ ਕਿਸਮਤ ਦੇਸ਼ ਦੀ ਸੌਂ ਰਹੀ
ਦੇਸ਼ ਭਗਤੀ ਦੀ ਮੰਜ਼ਿਲ ਦੁਰੇਡੀ
ਰਾਹੀਆ! ਨੀਂਦ ਤਿਆਗ।

ਮਾਰੂ ਢੋਲ ਢਮੱਕੇ ਵਜਦੇ
ਵੀਰ ਨਾ ਸੌਂਦੇ, ਰਣ ਵਿੱਚ ਗਜਦੇ
ਸੁਣ ਸ਼ਸ਼ਤਰਾਂ ਦੀ ਖਟ ਖਟ ਅੰਦਰ
ਜੋਸ਼ਾਂ ਦਾ ਕੋਈ ਰਾਗ।

ਦੁਸ਼ਮਣ ਦੀ ਚੜ੍ਹ ਕਾਂਗ ਏ ਆਈ
ਤੇਰੀ ਅਣਖ ਨੂੰ ਚੋਭ ਏ ਲਾਈ
ਹਿਣਕੇ ਘੋੜਾ ਸ਼ਾਹ ਅਸਵਾਰਾਂ
ਥਾਪੀ ਦੇ ਫੜ ਵਾਗ।

ਸ਼ੇਰਾਂ ਨੂੰ ਨਥ ਪਾਵਨ ਵਾਲੇ
ਸਪ-ਸਿਰੀਆਂ ਮਿਧ ਜਾਵਨ ਵਾਲੇ
ਕਾਂਬਾ ਛੇੜਦੇ ਧਰਤ ਆਕਾਸ਼ ਨੂੰ
ਪਲਟ ਦੇਸ਼ ਦੇ ਭਾਗ।

ਵਾਰ ਦੇਸ਼ ਤੋਂ ਅਹਿਲ ਜਵਾਨੀ
ਕਰ ਦੇ ਜਗ ਤੇ ਅਮਰ ਕਹਾਣੀ
ਬਾਹੁਲ ਜ਼ੁਲਮ ਤੇ ਨਜ਼ਰ ਚੋਂ ਬਿਜਲੀ
ਸੁਟ ਫੂਕ ਬੇਲਾਗ

ਛਡ ਆਲਸ ਤੇ ਉਸਲ ਵੱਟੇ
ਦੰਦ ਸ਼ਤਰੂ ਦੇ ਕਰ ਜਾ ਖੱਟੇ
ਆਜ਼ਾਦੀ ਦੇ ਢੋਲ ਸਿਪਾਹੀਆ
ਖੇਲ ਖ਼ੂਨ ਦਾ ਫਾਗ।

***

*ਵੀਰ ਭੂਮੀ, ਸ਼ਿਮਲਾ*

## ਰੁਬਾਈਆਂ

ਅਰਮਾਨ ਜਦੋਂ ਨੇ ਤੜਫਦੇ ਤਦ ਨਿਕਲੇ ਦਿਲ ਚੋਂ ਆਹ।
ਸੰਨ੍ਹਾਂ ਤਦੋਂ ਨੇ ਲਗਦੀਆਂ ਜਦ ਬੂਹੇ ਦੇਣ ਨਾ ਰਾਹ।
ਜਦ ਚਾਨਣ ਵੈਰੀ ਹੋ ਜਾਏ, ਤੇ ਮਿੱਤਰ ਬਨਣ ਹਨੇਰੇ;
ਅੱਧਮੋਈਆ ਬਾਗ਼ੀ ਸੱਧਰਾਂ, ਤਦ ਜਣਦੀਆਂ ਪੁਤ ਗੁਨਾਹ।

ਤੇਰਾ ਖ਼ਿਆਲ ਕਦੀ ਭੀ ਭੁਲਾਇਆ ਜਾ ਨਹੀਂ ਸਕਦਾ।
ਤੇ ਹਰਗਿਜ਼ ਭੀ ਇਹ ਭਰਮਾਇਆ ਜਾ ਨਹੀਂ ਸਕਦਾ।
ਇਹ ਓਹ ਬੂਟਾ ਏ ਤੇਰੀ ਯਾਦ ਦੀ ਕਿਆਰੀ ਚੋਂ;
ਕਲਮ ਕਰ ਕੇ ਹੋਰਥੇ ਲਾਇਆ ਜਾ ਨਹੀਂ ਸਕਦਾ।

ਖ਼ੂਬ ਹੋ ਕੇ ਨਿਸੰਗ ਜੀਭ ਖੋਲਾਂਗੇ।
ਜ਼ੁਲਮ ਦੇ ਅਰਸ਼ ਨੂੰ ਮਿੱਟੀ 'ਚ ਰੋਲਾਂਗੇ।
ਕੀ ਲੈਣਾ ਏ ਦੇਵੀਆਂ ਦੇਵਾਂ ਦੀ ਪੂਜਾ ਤੋਂ;
ਅਸੀਂ ਮਨੁੱਖ ਹਾਂ ਮਨੁੱਖਤਾ ਦੀ ਜੈ ਬੋਲਾਂਗੇ।

ਤਕਾਜ਼ੇ ਹੁਸਨ ਦੇ ਇਸ਼ਕ ਦੇ ਨਜ਼ਾਰੇ।
ਆਇਆ ਏ ਰਾਂਝਾ ਨੀ ਤੇਰੇ ਦੁਆਰੇ।
ਮੈਂ ਬਾਗ਼ਾਂ ਦਾ ਮਾਲਕ ਜੇ ਸਹਿਤੀ ਏ ਮਾਲੀ,
ਨੀ ਝਾਕੀਂ ਖ਼ਿਜ਼ਾਂ ਵਿਚੋਂ ਲੁਕੀਏ ਬਹਾਰੇ!

ਦੱਸਾਂ ਜੀਵਨ ਦਾ ਮਜ਼ਾ ਕਿੱਦਾਂ ਤੇ ਕੀ ਲੈਂਦਾ ਹਾਂ ਮੈਂ।
ਫੁੱਲ ਵਾਂਗੂੰ ਸੂਲ ਦੀ ਸੂਲੀ ਤੇ ਜੀ ਲੈਂਦਾ ਹਾਂ ਮੈਂ।
ਜਵਾਂ ਹੋਇਆ ਹਾਂ ਬਚਪਨ ਤੇ ਬੁਢੇਪੇ ਦੇ ਪੁੜੀਂ ਪਿਸਕੇ;
ਬੇਸਬਰੀਆਂ ਵਿਚ ਸਬਰ ਦੇ ਦੋ ਘੁਟ ਪੀ ਲੈਂਦਾ ਹਾਂ ਮੈਂ।

***

*'ਸਪਤਾਹਿਕ ਕੌਮੀ ਸੰਦੇਸ਼' ਫਗਵਾੜਾ*

# ਇੰਡੀਅਨ ਫੈਸ਼ਨ ਕਾਊਂਸਲ

ਚਿੜੀ ਹੁਸਨ ਦੀ ਬਾਹ ਕੇ ਫੁਲਚਿੜਿਆਂ
ਹੋ ਕੇ ਚਿੜ ਚਿੜੀ ਬੋਲੀ ਭਰਤਾਰ ਦੇ ਨਾਲ
ਬੰਦੀ ਫੈਸ਼ਨ ਦੀ ਮਥੇ ਤੇ ਲਾ ਬਿੰਦੀ
ਜਿਵੇਂ ਕੁਈਦਾ ਪੋਂਛੂ ਗਵਾਰ ਦੇ ਨਾਲ
ਜੀ, ਮੈਂ ਖਿਆ, ਸੁਣਦੇ ਵੀ ਹੋ ਕਿ ਨਹੀਂ
ਸਾਂਭ ਰਖਣੇ ਬਾਲ ਪਿਆਰ ਦੇ ਨਾਲ
ਨਾ ਦਬਕਿਓ ਘੁਰਕਿਓ, ਬਚਿਆਂ ਨੂੰ
ਸੋਘੀ ਦੁਧ ਦੀ ਰਖੋ ਵਿਚਾਰ ਦੇ ਨਾਲ
ਮੈਂ ਚਲੀ ਹਾਂ ਸੈਰ ਨੂੰ ਤੁਸੀਂ ਜਾਣੋ
ਬਸ ਹੁਣੇ ਹੀ ਮੁੜਕੇ ਮੈਂ ਆਵ-ਸਾਂਗੀ
ਨਾਲੇ ਮੁੰਡੂ ਨੂੰ ਆਖਣਾ ਬਰਫ ਲੈ ਆਏ
ਕਿਉਂਕਿ ਰੋਟੀ ਵੀ ਆਣਕੇ ਖਾਵ-ਸਾਂਗੀ॥

ਕੰਤਾਂ ਵਾਲੀਆਂ ਸਭੇ ਸਵਾਣੀਆਂ ਰਲ
ਬਾਰਾਂ ਖੰਭੇ ਦੇ ਖੰਭ ਖਿਸਕਾਣ ਚਲੀਆਂ
ਨੰਗੇ ਸਿਰੀਂ, ਪਰ ਸਿਰੋਂ ਨਾ ਨੰਗੀਆ ਸਨ
ਨੰਗ ਨਮੋਸ਼ੀ ਨੂੰ ਨੰਗ ਕਰਾਨ ਚਲੀਆਂ
ਬਿਜਲੀ ਡਿਗਦੀ ਸੀ ਬਿਜਲੀ ਦੇ ਦਿਲ ਉੱਤੇ
ਲੱਖਾਂ ਦਿਲਾਂ ਤੇ ਬਿਜਲੀ ਗਿਰਾਨ ਚਲੀਆਂ
ਚੀਰਾਂ ਬਿੰਗਿਆਂ ਵਾਲੀਆਂ ਬਿੰਗ ਨਾਲ ਦਿਲ
ਖੁੰਡੀ ਛੁਰੀ ਨਾਲ ਚੀਰਨ ਚਿਰਵਾਨ ਚਲੀਆਂ

ਹਰੀ ਘਾ ਤੇ ਪਰਾ ਇਹ ਪਰੀਆਂ ਦਾ
ਸੋਭਨੀਕ ਸ਼ੋਭਾਏ-ਮਾਨ ਹੋਇਆ
ਰਾਊਂਡ ਟੇਬਲ ਦਾ ਹੋਇਆ ਇਜਲਾਸ ਇੱਥੇ
ਚਰਚਲ ਲੋਇਡ ਵੀ ਦੇਖ ਹੈਰਾਨ ਹੋਇਆ॥

ਮਿਸਿਜ਼ ਬਿਲਵਾ ਨੇ ਬਿਲ ਇਹ ਪੇਸ਼ ਕੀਤਾ
ਜੋਰਜਟ ਦੀ ਸਾੜ੍ਹੀ ਮੰਗਵਾਨ ਸਈਆਂ
ਵੈਸਟ ਐਂਡ ਵਾਚ, ਕਲਾਈ ਤੇ ਲਾਣ ਸਭੇ
ਮਨੀ ਬੈਗ ਵੀ ਨਾਲੇ ਲਿਆਣ ਸਈਆਂ
ਪਲੈਜ਼ੈਂਟ ਮੌਸਮ ਨਹੀਂ ਸ਼ਿਮਲੇ ਦੇ ਵਾਂਗ ਇਥੇ
ਬਚਣ ਧੁੱਪ ਤੋਂ ਛਾਤੇ ਲਗਾਣ ਸਈਆਂ
ਆਉਣ ਜਾਣ ਨੂੰ, ਪਟੀ ਲਵਾ ਕਰਕੇ
ਸੂਟ ਬੋਸਕੀ ਲੈ ਕੇ ਸਿਲਵਾਨ ਸਈਆਂ
ਮਿਸਿਜ਼ ਹਕ ਵੀ ਹਕ ਵਿੱਚ ਬੋਲ ਉਠੀ
ਹਿਮਾਇਤ ਹੈਦਰ ਹਸ਼ਮੀਰਾ ਨੇ ਕਰ ਦਿੱਤੀ
ਤੇਜ, ਤੇਜ ਕੌਰ ਤਿਤਲੀ ਦੇ ਵਾਂਗ ਤੜਪੀ
ਤਰਮੀਮ ਹਾਊਸ ਦੇ ਸਾਹਮਣੇ ਧਰ ਦਿੱਤੀ

ਬੋਲੀ ਚੀਅਰ ਤੇ ਚੇਅਰ ਦੀ ਆਗਿਆ ਲੈ
ਆਈਸ ਫੇਸ ਕਰੀਮ ਵਧਾਈ ਜਾਵੇ
ਸਿਰ ਚੁਕ ਕੇ ਸਰੂ ਦੇ ਵਾਂਗ ਲਾਂਬਾ
ਕਿਹਾ ਮੇਰੀ ਵੀ ਕੀਤੀ ਸੁਨਾਈ ਜਾਵੇ
ਲੁਤਰੋ ਇਹ ਤਾਂ ਦਸ, ਉਟੀਨ ਅਫਗਾਨ ਕਿਹੜੀ,
ਸਨੋ ਅਤੇ ਕਰੀਮ ਲਗਾਈ ਜਾਵੇ
ਬੋਲੀ ਤੇਜ ਵਿੱਚ ਤੇਜੋ 'ਪ੍ਰਧਾਨ ਜੀਓ'
ਬਦ ਕਲਾਮੀ ਇਹ ਵਾਪਸ ਕਰਾਈ ਜਾਵੇ

ਤੂੰ ਤੂੰ ਮੈਂ ਹੋਈ ਮੱਛੀ ਵਿਕਨ ਲੱਗੀ
ਐਟੀਕੇਟ ਦਾ ਜ਼ਿਕਰ ਵਿਚਕਾਰ ਆਇਆ
ਪ੍ਰਧਾਨ ਆਰਡਰ ਆਰਡਰ ਚੀਕਦੀ ਸੀ
ਕੁਲਫ਼ੀ ਵਾਲਾ ਤਦ ਅਮਨ ਅਵਤਾਰ ਆਇਆ॥

ਖਾ ਕੇ ਕੁਲਫ਼ੀਆਂ ਠੰਡੇ ਦਿਮਾਗ਼ ਕੀਤੇ
ਅਕਲ ਸਾਣ ਤੇ ਲਾਈ ਸੂ ਸਾਰੀਆਂ ਨੇ
ਸ਼ੁਰੂ ਹੋਈ ਪ੍ਰੋਸੀਡਿੰਗ ਮੁੜ ਲੰਚ ਪਿੱਛੋਂ
ਵਾਕ ਆਊਟ ਦੀਆਂ ਆਈਆਂ ਵਾਰੀਆਂ ਨੇ

ਰਾਈਟ ਆਨਰੇਬਲ ਲੀਡਰ ਆਫ ਆਪੋਜੀਸ਼ਨ
ਚੋਟਾਂ ਕੀਤੀਆਂ ਖ਼ੂਬ ਕਰਾਰੀਆਂ ਨੇ
ਚਲੀ ਜਿਹੀ ਦਲੀਲ ਦੀ ਤੇਜ਼ ਆਰੀ
ਅਕਲਾਂ ਮਿਸਟਰ ਡੇਸਾਈ ਦੀਆਂ ਹਾਰੀਆਂ ਨੇ

ਮਿਸਜ਼ ਸ਼ਰਮਾ ਨੇ ਸ਼ਰਮ ਦਾ ਘੁੰਡ ਲਾਹ ਕੇ
ਆਪੋਜੀਸ਼ਨ ਦੇ ਆਹੂ ਸਭ ਲਾਹ ਸੁਟੇ॥
ਮਿਸਜ਼ ਵਰਮਾ ਨੇ ਵਰਮੇ ਜਿਉਂ ਛੇਕ ਪਾ ਕੇ
ਅਮੈਂਡਮੈਂਟ ਦੇ ਪੁਰਜ਼ੇ ਵਗਾਹ ਸੁਟੇ

ਵੋਟਾਂ ਲਈਆਂ, ਕਨਵੈਂਸਿੰਗ ਅਲਾਓ ਨਾ ਸੀ
ਦੋਹਾਂ ਪਖਾਂ ਦੀ ਗਿਣਤੀ ਇਕਸਾਰ ਰਹਿ ਗਈ
ਇਨੇ ਚਿਰ ਨੂੰ ਗਿਆਰਾਂ ਵੀ ਵਜ ਗਏ ਸਨ
ਵਿਚਾਰੀ ਚੇਅਰ ਦੀ ਰੂਲਿੰਗ ਵਿਚਕਾਰ ਰਹਿ ਗਈ
ਕੌਂਸਲ ਮੁਕੀ ਇਹ ਹਿੰਦੀ ਸੁਆਣੀਆਂ ਦੀ,
ਲੰਡਨ ਪੈਰਸ ਇਹ ਨਹੀਓਂ ਦਰਕਾਰ ਰਹਿ ਗਈ
ਇੰਡਿਏਨਾਈਜ਼ ਇਹ ਫੈਸ਼ਨ ਵੀ ਹੋਣ ਲਗਾ
ਲਾ ਘੜਨ ਲਈ ਲੇਡੀ ਸਰਕਾਰ ਰਹਿ ਗਈ

ਦਸੋ 'ਖੜਗ' ਕੀ ਅਸਾਂ ਨੇ ਖੋਹਣ ਖੋਹਣਾ
ਭਾਗਵਾਨਾਂ ਜਾਂ ਫੈਸ਼ਨੀ ਰੱਤੀਆਂ ਨੇ
ਸਚੀ ਪੁੱਛੋ ਤਾਂ ਦੇਸੀ ਕੋਈ ਜਿਉਂ ਟਟੂ
ਖੁਰਾਸਾਨੀ ਪਿਆ ਮਾਰੇ ਦੁਲਤੀਆਂ ਨੇ॥

*1940*

***

# ਕੌਮੀ ਦਸ਼ਾ

ਹਾਲਤ ਦੇਸ਼ ਦੀ ਤਕ ਕੇ ਫਟੇ ਛਾਤੀ,
ਹੰਝੂ ਖ਼ੂਨ ਦੇ ਭਰ ਭਰ ਡੋਲ੍ਹਦਾ ਹਾਂ
ਛੁਰੀਆਂ ਚਲਦੀਆਂ ਦਿਲ ਤੇ ਸਚ ਜਾਣੋ,
ਹੈਨ ਦਿਲੀ ਸ਼ੀਸ਼ਾ ਬੋਲ ਬੋਲਦਾ ਹਾਂ
ਮੇਰੇ ਹਿਰਦੇ 'ਚ ਝਾਤ ਆ ਪਾ ਵੇਖੇ,
ਦਰਦੀ ਦਿਲ ਨੂੰ ਕਿਸੇ ਨੂੰ ਟੋਲਦਾ ਹਾਂ
ਕੌਮੀ ਦੁਖ ਸੂਲਾਂ, ਸੀਨਾ ਸਲਿੱਆ ਏ,
ਸਾਵੇਂ ਰਖ ਕੇ ਅਜ ਉਹ ਫੋਲਦਾ ਹਾਂ

ਰਾਜਭਾਗ ਆਨ ਸ਼ਾਨ ਵਾਲੇ,
ਆਪਾ ਭੁਲਕੇ ਅਜ ਕੰਗਾਲ ਹੋ ਗਏ
ਛਡੀ ਚਮਕ ਤੇ ਹੀਰਿਓਂ ਹੋਏ ਪਥਰ,
ਫਸ ਕੇ ਦੁਖਾਂ 'ਚ ਦੁਖੀ ਵਾਲ ਵਾਲ ਹੋ ਗਏ

ਜੇ ਕਹੇ ਇਕ ਮਸੀਤ ਨੂੰ ਅਜ ਜਾਨਾ,
ਦੂਜਾ ਪਹਿਲਾਂ ਹੀ ਚੜ੍ਹਦੇ ਦਾ ਰਾਹ ਫੜਦਾ
ਕਥਾ ਇਕ ਰਾਮਾਇਣ ਦੀ ਕਰੇ ਜੇਕਰ,
ਦੂਜਾ ਪਹਿਲਾਂ ਕੁਰਾਨ ਦੀ ਆਯੱਤ ਪੜ੍ਹਦਾ
ਜੇਕਰ ਮੇਲਣੇ ਦਾ ਕੋਈ ਯਤਨ ਕਰਦਾ,
ਦੂਜਾ ਪਾੜਨ ਦੀ ਪਹਿਲਾਂ ਹੀ ਵਿਉਂਤ ਘੜਦਾ
ਮਹਾਂਭਾਰਤ ਦੇ ਫੇਰ ਆਸਾਰ ਦਿੱਸਨ,
ਵੈਰ ਪੈ ਗਿਆ ਵੀਰਾਂ 'ਚ ਸਿਰ ਧੜਦਾ

ਪਾਣੀ ਪੈ ਗਿਆ ਸਾਡੇ ਹੀ ਖ਼ੂਨ ਅੰਦਰ
ਲਛਮਣ ਰਾਮ ਵਰਗਾ ਸਾਡਾ ਪਿਆਰ ਨਾਹੀਂ
ਮੂੰਹ ਵਟ ਕੇ ਕੋਲ ਦੀ ਲੰਘ ਜਾਏ,
ਡਿਠਾ ਜਿਵੇਂ ਪਿਉ ਦਾ ਬਰਖੁਰਦਾਰ ਨਾਹੀਂ

ਚੁਕ ਅਜ ਇਤਿਹਾਸ ਨੂੰ ਫੋਲ ਦੇਖੋ,
ਝੁਗੇ ਫੁਟ ਨੇ ਲਖਾਂ ਹੀ ਗਾਲ ਦਿੱਤੇ
ਪਿਰਥੀ ਰਾਜ ਸੀ ਕਿਥੇ ਹਰਣ ਵਾਲਾ?
ਹਥ ਫੁਟ ਨੇ ਦਸ ਕਮਾਲ ਦਿੱਤੇ
ਮਹਿਲ ਮੁਗ਼ਲਾਂ ਦੇ ਕਦ ਸਨ ਢੈਹਨ ਵਾਲੇ ?
ਇਸੇ ਚੰਦਰੀ ਫੁਟ ਨੇ ਜਾਲ ਦਿੱਤੇ
ਕ੍ਰਿਪਾ ਇਸੇ ਦੀ ਸਿਖਾਂ ਦਾ ਰਾਜ ਗਿਆ,
ਖੱਬੀ ਖਾਨ ਕਈ ਜੜੋਂ ਉਛਾਲ ਦਿੱਤੇ

ਆਓ ਸੰਭਲੋ, ਬਹੁਤ ਏ ਹੋ ਚੁਕੀ,
ਇਸ ਫੁਟ ਨੂੰ ਹੁਣ ਤਾਂ ਛੋੜ ਦੇਵੋ
ਮਾਰੋ ਹੰਬਲਾ ਮੋਢੇ ਨਾਲ ਜੋੜ ਮੋਢਾ,
ਸੰਗਲ ਸਾਰੇ ਹੀ ਕੌਮ ਦੇ ਤੋੜ ਦੇਵੋ

ਅਗਨ ਕੁੰਡ ਕੌਮੀ ਜਲ ਰਿਹਾ ਏ,
ਕਰਕੇ ਹੌਸਲਾ ਛਾਲਾਂ ਮਾਰੇ ਦੇਵੋ
ਪਿਆਰੀ ਲਗਸੀ, ਸੇਕ ਨਾ ਮੂਲ ਦੇਵੇ,
ਇਬਰਾਹੀਮ ਵਾਂਗੂੰ ਇਹਨੂੰ ਠਾਰ ਦੇਵੋ
ਕੁੰਦਨ ਵਾਂਗ ਤਦ ਆਵਸੀ ਆਬ ਮੁੜਕੇ,
ਪਰ ਸ਼ਰਤ ਏ ਜਾਨਾਂ ਜੇ ਵਾਰ ਦੇਵੋ
ਕਾਹਨੂੰ ਹੱਥਾਂ ਤੇ ਹਥ ਹੋ ਧਰੀ ਬੈਠੇ,
ਫੜੋ ਚਪਾ ਤੇ ਬੇੜੀ ਨੂੰ ਤਾਰ ਦੇਵੋ

ਚਮਕਾਓ ਕੌਮ ਨੂੰ ਤੁਸੀਂ ਵੀ ਚਮਕ ਉਠੋ,
ਲਿਸ਼ਕਾਓ ਕੌਮ ਨੂੰ ਤੁਸੀਂ ਵੀ ਲਿਸ਼ਕ ਉਠੋ
ਸ਼ਮਾ ਸੇਵਾ ਦੀ ਦੇਖ ਲਓ ਹੋਈ ਰੋਸ਼ਨ,
ਪੈਦਾ ਕਰ ਪਰਵਾਨੇ ਦਾ ਇਸ਼ਕ ਉਠੋ

ਇਸ ਜਗ ਤੇ ਜਿਹੜਾ ਕੋਈ ਆ ਗਿਆ ਏ,
ਮੌਤ ਉਸਦੀ ਆਉਣੀ ਜ਼ਰੂਰ ਹੈ ਸੀ
ਪੰਧ ਕਿਸੇ ਨੇ ਝਟ ਮੁਕਾ ਲੈਣਾ,
ਤੇ ਮੰਜ਼ਿਲ ਕਿਸੇ ਦੀ ਹਾਲਾਂ ਦੂਰ ਹੈਸੀ
ਮਰਨਾ ਇਕ ਵਾਰੀ ਦੂਜੀ ਵਾਰ ਨਾਹੀਂ,
ਕਿਸੇ ਅਰਥ ਲਾ ਜਿੰਦ ਮਨਜ਼ੂਰ ਹੈਸੀ
ਹੱਡ ਗੋਡੇ ਘਸਾਏ ਤਾਂ ਮਰਨ ਕੀ ਏ,
ਤੇ ਨਾਮਰਦਾਂ ਦਾ ਕੋਈ ਦਸਤੂਰ ਹੈਸੀ

*ਮਰ ਮਿਟ ਵਡਿਆਂ ਦੀ ਰਾਖ ਉਤੋਂ,
ਯਾ ਫਿਰ ਆਪਣੇ ਇਸ਼ਟ ਦੇ ਮੰਦਰਾਂ ਤੋਂ
"ਖੜਗ" ਜੀਵਨਾ ਤਦੇ ਹੀ ਸਫਲ ਹੋਸੀ,
ਲੁਕਣਾ ਛਡ ਕੇ ਬਾਹਰ ਆ ਕੰਦਰਾਂ ਤੋਂ

***

*ਸੁਤੰਤਰ, 2 ਫਰਵਰੀ, 1937*

* And how man can can die better, than facing fearful odds,
for the ashes of his father's and the temples of his Gods.

## ਦੇਸ਼ ਦੀ ਸ਼ਾਨ

ਚੰਨ ਨੂੰ ਚਕੋਰ ਜਿਵੇਂ, ਮੇਘ ਨੂੰ ਮੋਰ ਜਿਵੇਂ
ਮੀਨ ਨੂੰ ਜਲ ਜਿਵੇਂ, ਚੋਰ ਨੂੰ ਚਕਾਰੀ ਏ
ਕਵਿਤਾ ਨੂੰ ਲੋਚਦਾ, ਕਵੀ ਦਿਲਦਾਰ ਜਿਵੇਂ
ਸ਼ਸਤਰ ਨੂੰ ਚਾਹਵੰਦਾ ਯੋਧਾ ਬਲਕਾਰੀ ਏ
ਹੁੰਦੀ ਮਦਮਸਤ ਨੂੰ ਵਿਸ਼ੇ ਦੀ ਚਾਹ ਜਿਵੇਂ
ਕਿਰਤੀ ਕਿਰਸਾਨ ਨੂੰ ਖੇਤੀ ਤੇ ਕਿਆਰੀ ਏ
ਰਬ ਦੇ ਪਿਆਰਿਆਂ ਨੂੰ ਭਗਤੀ ਪਿਆਰੀ ਜਿਵੇਂ
ਦੇਸ਼ ਆਨ ਸ਼ਾਨ ਸਾਨੂੰ ਜਾਨ ਤੋਂ ਪਿਆਰੀ ਏ
ਤਪੀਆਂ ਨੂੰ ਤਪ ਜਿਵੇਂ, ਜਪੀਆਂ ਨੂੰ ਜਪ ਜਿਵੇਂ
ਅਰਬ ਦੇ ਵਾਸੀ ਨੂੰ ਘੋੜੇ ਦੀ ਸਵਾਰੀ ਏ
ਭੰਬਟ ਨੂੰ ਲਗਦੀ ਪਿਆਰੀ ਯਾਰੋ ਸ਼ਮਾ ਜਿਵੇਂ
ਰਾਜਿਆਂ ਨੂੰ ਜਗ ਤੋਂ ਹਾਕਮੀ ਸਰਦਾਰੀ ਏ
ਏਕਤਾ ਪਿਆਰ ਨੂੰ ਲੋਚਦੀ ਏ ਕੌਮ ਤਿਵੇਂ
ਇਸ ਬਿਨ ਉਸਦੀ ਜਗ ਤੇ ਖੁਆਰੀ ਏ
ਕਹਿਤ "ਖੜਗ" ਤਿਵੇਂ ਸਕਲ ਪਦਾਰਥਾਂ 'ਚੋਂ
ਕੌਮੀ ਆਨ ਸ਼ਾਨ ਸਾਨੂੰ ਸਭ ਤੋਂ ਪਿਆਰੀ ਏ

*1936*

***

## ਪ੍ਰੇਮ ਦੀ ਖੇਡ

ਇਹ ਪ੍ਰੇਮ ਦੀ ਖੇਡ ਨਿਆਰੀ ਏ
ਜਿਨ ਖੇਡੀ ਜਿੰਦ ਵੀ ਵਾਰੀ ਏ
ਹਸ ਹਸ ਕੇ ਸੂਲੀ ਚੜ੍ਹ ਜਾਂਦੇ
ਉਹ ਪ੍ਰੇਮ ਦੇ ਸਬਕ ਨੇ ਪੜ੍ਹ ਜਾਂਦੇ
ਉਹ ਇਸ਼ਕ ਅਗਨ ਵਿੱਚ ਰੜ ਜਾਂਦੇ
ਲਾਈ ਸਾਗਰ ਦੇ ਵਿਚ ਤਾਰੀ ਏ
ਇਹ ਪ੍ਰੇਮ ਦੀ ਖੇਡ ਨਿਆਰੀ ਏ

ਪਟ ਚੀਰ ਕਬਾਬ ਬਣਾ ਲੈਂਦੇ
ਛਡ ਤਖਤ ਪਾਲੀ ਅਖਵਾ ਲੈਂਦੇ
ਤਨ ਪਿੰਜਰ ਵਾਂਗ ਸੁਕਾ ਲੈਂਦੇ
ਵਿਚ ਛਾਲ ਝਨਾਂ ਦੇ ਮਾਰੀ ਏ
ਇਹ ਪ੍ਰੇਮ ਦੀ ਖੇਡ ਨਿਆਰੀ ਏ

ਪਰਬਤ ਚੋਂ ਨਹਿਰ ਵਗਾਂਦੇ ਨੇ
ਚਾ ਸਪ ਨੂੰ ਰੱਸੀ ਬਨਾਂਦੇ ਨੇ
ਪਰ ਦੁਨੀਆਂ ਨੂੰ ਇਹੋ ਦਿਖਾਂਦੇ ਨੇ
ਸਾਨੂੰ ਚੜ੍ਹੀ ਹੋਈ ਇਸ਼ਕ ਖੁਮਾਰੀ ਏ
ਇਹ ਪ੍ਰੇਮ ਦੀ ਖੇਡ ਨਿਆਰੀ ਏ

ਕਿਸੇ ਭੇਟਾ ਸੀਸ ਚੜਾਇਆ ਏ
ਕਿਸੇ ਆਰਿਆਂ ਤਨ ਚਿਰਵਾਇਆ ਏ
ਕਿਸੇ ਮੱਥਾ ਇੰਜਨ ਨਾਲ ਡਾਹਿਆ ਏ
ਧੰਨ "ਖੜਗ" ਇਹ ਸਚੀ ਯਾਰੀ ਏ
ਇਹ ਪ੍ਰੇਮ ਦੀ ਖੇਡ ਨਿਆਰੀ ਏ

***

*ਸੁਤੰਤਰ-2 ਅਕਤੂਬਰ, 1936*

# ਬਸੰਤ ਆਈ ਤੇ ਤੁਸੀਂ ਨਾ ਆਏ

ਤੁਸੀਂ ਤਾਂ ਨਾ ਆਏ
ਸਾਜਨ!
ਪਰ ਬਸੰਤ ਆ ਗਈ
ਮਰੇ ਵਾਂਗ ਸੁਕੇ ਸੜੇ
ਨੀਰਸ ਬ੍ਰਿਛਾਂ ਬੂਟਿਆਂ ਬੇਲਾਂ ਵਿਚ
ਜਾਨ ਪੈ ਗਈ ਏ
ਉਹਨਾਂ ਦੀ ਪੀਲੱਤਣ ਬਸੰਤ ਨੇ
ਆਪਣੇ ਵਿਚ ਜਜ਼ਬ ਕਰ ਲਈ ਏ
ਉਨ੍ਹਾਂ ਦੀਆਂ ਆਸ਼ਾਵਾਂ ਪੂਰੀਆਂ ਹੋ ਗਈਆਂ,
ਉਹ ਹਰੇ ਹੋ ਗਏ
ਨਾਲੇ ਹਰੇ ਹੋ ਗਏ ਮੇਰੇ ਦਿਲ ਦੇ ਪੁਰਾਣੇ ਘਾ
ਕਿਉਂਕਿ ਤੁਸੀਂ ਨਹੀਂ ਆਏ
ਸਾਜਨ!
ਬਸੰਤ ਆ ਗਈ ਏ

ਮੇਰੇ ਵਾਂਗ ਗਮਗੀਨ
ਮੂੰਹ ਮੀਟੀਆਂ ਡੋਡੀਆਂ
ਬਸੰਤ ਦੇ ਆਗਮਨ ਦੀ ਖੁਸ਼ੀ ਵਿਚ
ਖੜ ਗਈਆਂ ਹਨ
ਫੁਲਾਂ ਦੀਆਂ ਹਸਦਿਆਂ
ਗਲ੍ਹਾਂ ਲਾਲ ਹੋ ਗਈਆਂ ਹਨ
ਸੰਭਵ ਅਸੰਭਵ ਹੋ ਗਿਆ ਏ
ਮਾਨੋ ਕੁਦਰਤ ਨੇ ਹੱਥ ਉੱਤੇ
ਸਰੋਂ ਜਮਾ ਦਿਤੀ ਏ,
ਕਾਸ਼! ਮੇਰੀ ਕਾਮਨਾ ਦਾ ਕਲਪ ਬ੍ਰਿਛ ਵੀ
ਹਰਿਆ ਹੋ ਜਾਂਦਾ ਸਾਜਨ!
ਪਰ ਕਿੱਥੇ ?

ਮੇਰੀ ਕਲਪਨਾ ਵੀ ਕਲਪ ਕਲਪ ਕੇ
ਰਹਿ ਗਈ ਏ
ਪਰ ਤੁਸੀਂ ਨਹੀਂ ਆਏ
ਸਾਜਨ!
ਬਸੰਤ ਆ ਗਈ ਏ

ਬਾਗ਼ ਵਿਚ ਕੋਇਲ ਕਰਦੀ ਏ ਕੂ ਕੂ
ਪਪੀਹਾ ਪੀ ਪੀ ਕਰਦਾ ਏ,
ਮੇਰੇ ਸੀਨੇ ਉਠਦੀ ਏ
ਇਕ ਹੂਕ ਜਿਹੀ
ਇਕ ਪੀੜਾ ਜਿਹੀ
ਮੇਰੀ ਵੀਣਾ 'ਚੋਂ ਨਿਕਲਦਾ ਏ
ਕਰੁਣਾ ਕਰੰਦਨ ਨਾਦ
ਆਈ ਰੁਤ ਬਸੰਤ
ਘਰ ਨਾਹੀ ਕੰਤ-ਪੀਆ ਬਿਨ ਰਾਤਾਂ ਕਾਲੀਆਂ
ਚੰਦ ਵੀ
ਮੇਰੀ ਕਿਸਮਤ ਵਾਂਗ
ਹੁਣ ਤੁਹਾਡੇ ਜਿਹਾ ਹੋ ਗਿਆ ਏ
ਪੱਥਰ ਦਿਲ ਛੁਪਿਆ ਹੀ ਰਹਿੰਦਾ ਏ
ਸ਼ਾਇਦ ਬਸੰਤ ਦਾ ਹੁਸਨ
ਤਕ ਕੇ ਸ਼ਰਮਾ ਗਿਆ ਏ
ਪਰ ਮੇਰੇ ਲਈ ਬਸੰਤ ਕੁਝ ਨਹੀਂ
ਮੇਰਾ ਤਾਂ ਸਮਝੋ ਬਸ ਅੰਤ ਏ
ਕਿਉਂਕਿ ਤੁਸੀਂ ਨਹੀਂ ਆਏ ਸਾਜਨ!

***

*ਰਾਮਗੜ੍ਹੀਆ ਬੀਰ, ਅੰਮ੍ਰਿਤਸਰ*
*13 ਫਰਵਰੀ, 1940*

# ਓ ਰੱਬਾ ! ਜਗ ਵਿੱਚ, ਮੈਂ ਇਹ ਕੀ ਵੇਖਾਂ?

ਚੋਰ ਉੱਚਕੇ ਅਜ ਬਣੇ ਚੌਧਰੀ
ਘਰਾਂ ਦੇ ਰਾਖੇ ਨੇ ਬਣੇ ਧਾੜਵੀ,
ਰਾਈਓਂ ਪਰਬਤ, ਅਤੇ ਖੰਭੋਂ ਡਾਰਾਂ
ਉਹ ਕਰਨ ਵਾਲੜੇ, ਪਏ ਕਰਨ ਬਹਾਰਾਂ,
ਕਈ ਹੰਸ ਉੱਜਲੇ, ਪਏ ਕੈਦਾਂ ਅੰਦਰ
ਤੇ ਖੱਚਰੇ ਕਾਣੇ ਉਹ ਕਾਗ ਪਤੰਦਰ
ਪਏ ਖੁਲ੍ਹੇ ਫਿਰਦੇ, ਕਈ ਸਾਨ੍ਹ ਹਜ਼ਾਰਾਂ
ਸਿਰ ਗਲੀਆਂ ਕਰਦੇ, ਵਿੱਚ ਗਲੀਂ ਬਜ਼ਾਰਾਂ
ਇਹ ਚਾਕੂ ਛੁਰੀਆਂ, ਇਹ ਛਵੀਆਂ ਟੋਕੇ
ਪਏ ਹੋਣ ਸੁਰਖ਼ਰੂ, ਇਹ ਸਾਊਆਂ ਕੋਹਕੇ
ਸਾੜਿਆ ਦੇਸ਼ ਦੇ, ਮੈਨੂੰ ਸੜਿਆ ਲੇਖਾਂ

ਪਤੰਗ ਨਿਆਈਂ ਅਜ ਉਛਲਣ ਪਗਾਂ,
ਨੇ ਪੇਚੇ ਪਾਏ ਹੋਏ, ਇਹਨਾਂ ਆਗੂਆਂ ਠਗਾਂ
ਹਾਏ ਖਾ ਗਿਆ ਦੇਸ਼ ਨੂੰ, ਲਖ ਮੰਗਤਾ ਭੁਠਾ
ਇਹਨਾਂ ਠੂਠੇ ਵਾਲਿਆਂ, ਹਥ ਦਿੱਤਾ ਠੂਠਾ
ਇਹ ਗੁਬੰਦ ਕਲਸ਼ ਨੇ, ਲਾਂਬੂ ਨਾਲੀਆਂ
ਚਿਮਨੀਆਂ ਈਰਖਾ, ਦੇ ਧੂੰਏ ਵਾਲੀਆਂ
ਦੋਏ (ਦੋਵੇਂ) ਬਾਂਗ ਆਰਤੀ, ਪਏ ਆਢੇ ਲਾਂਦੇ
ਵਾਜੇ ਤੋਂ ਪਏ ਸਜਦੇ ਘਬਰਾਂਦੇ
ਬਣੀ ਕਾਬਾ ਕਾਂਸ਼ੀ, ਸਰਮਾਯਾਦਾਰੀ
ਨੰਗ ਭੁਕਦੀ ਜਿਥੇ, ਭੁਖ ਕਰਦੀ ਦਾਰੀ
ਸਿਰ ਤਕਲਾ ਗੱਡਿਆ, ਇਹਨਾਂ ਸੈਤਾ ਸ਼ੇਖ਼ਾਂ

•

ਪਸ਼ੂਪੁਣਾ ਪਿਆ, ਏ ਨਚਦਾ ਨੰਗਾ
ਇਹ ਅਤਿਆਚਾਰ ਦਾ, ਏ ਦੰਗਲ ਦੰਗਾ
ਬੇਤਰਸਾਂ ਤਰਸ ਨਾ ਤਰਸ ਤੇ ਕੀਤਾ
ਖ਼ੂਨ ਖਬੀਸਾਂ ਫੜ ਅਦਲ ਦਾ ਪੀਤਾ

ਫਿਰਦੀ ਲੁਕਦੀ, ਮਾਨੁਖਤਾ ਡਰਦੀ
ਸਹਿਮੀ ਸੱਭਿਅਤਾ, ਦਿਨ ਕਟੀਆਂ ਕਰਦੀ
ਪਿਆਰ-ਦਾ-ਆਲ੍ਹਣਾ, ਏ ਸਾੜਿਆ ਸਾੜੇ
ਹਮਦਰਦੀ ਕੋਹੀ ਫੜ ਕੀਨੇ ਧਾੜੇ
ਕੂੜ ਕਪਟ ਦੀਆਂ ਇਥੇ ਵਧਨ ਵੇਲਾਂ
ਸਚ ਵਾਸਤੇ ਹਥਕੜੀਆਂ ਜੇਲਾਂ
ਕਿਤੇ ਚਿਣਿਆ ਗਿਆ, ਇਹ ਪੱਥਰਾਂ ਅੰਦਰ
ਕਿਤੇ ਛੈਣੀਆਂ ਰੰਬੀਆਂ, ਇਹਦਾ ਢਾਇਆ ਮੰਦਰ
ਅਤੇ ਗਡੀਆਂ ਗਈਆਂ ਕਿਤੇ ਇਹਦੇ ਮੇਖਾਂ
ਓ ਰੱਬਾ! ਤੇਰੇ ਇਹ ਜਗ ਵਿੱਚ ਵੇਖਾਂ

***

*ਅਗਸਤ, 1941*

# ਧਰਤੀ ਮਾਤਾ !

ਪਾਣੀ ਪਾਣੀ
ਚੌਹ ਪਾਸੀਂ ਪਾਣੀ ਪਾਣੀ
ਅੰਧਕਾਰ ਹੇਠ ਲੁਕਿਆ
ਬਚਪਨ ਵਾਂਗ ਸ਼ਾਂਤ ਭਰੀ
ਮਾਸੂਮ ਚੰਚਲਤਾ ਵਾਲਾ।
ਜ਼ਿੱਦੀ, ਹਠੀਆ, ਲੜਕਪਨ
ਆਇਆ ਇਸ ਸੂਰਜ ਦੀ ਜਾਈ ਤੇ।
ਲਿਸ਼ਕਣ ਲਗਾ ਪਿੰਡਾ ਇਸ ਦਾ
ਰੂਪ ਭਰੀਨ ਲਗਾ ਇਸ ਵਿਚ
ਮੁਟਿਆਰ ਹੋਣ ਲਗੀ ਇਹ ਕੰਨਿਆ,
ਧੜਕਣ ਲਗੀ ਹਿੱਕ ਏਸ ਦੀ
ਉਭਾਰ ਤੇ ਨਿਖਾਰ ਆਇਆ ਇਸਤੇ।
ਪੱਲਾ ਛੁੜਾ ਗਿਆ ਬਚਪਨ ਸ਼ਰਮਾ ਕੇ।
ਦਬੀ ਹੋਈ ਸੱਧਰਾਂ ਰੀਝਾਂ ਦੀ ਜਵਾਲਾ
ਜਾਗ ਉਠੀ ਦਿਲ 'ਚੋਂ
ਫਟ ਫਟ ਨਿਕਲਿਆ ਉਮੰਗਾਂ ਦਾ ਲਾਵਾ
ਸੜਦੀ ਰਹੀ ਇਹ ਆਪੇ
ਆਪਣੇ ਸੇਕ ਨਾਲ।
ਜਰ ਨਾ ਸਕਿਆ ਕੋਈ ਇਹਦਾ ਜਲਾਲ
ਮਿਲਾ ਨਾ ਸਕਿਆ ਕੋਈ ਅੱਖ ਇਹਦੇ ਨਾਲ
ਚਾਣ-ਚਕ ਇਹਨੇਂ ਤਕਿਆ ਉਪਰ
ਚੰਦ ਮੁਖੜੇ ਵਾਲਾ
ਸਿਆਮ ਸਲੋਨਾ
ਛੈਲ ਛਬੀਲਾ ਗਭਰੂ
ਤਕ ਰਿਹਾ ਸੀ ਇਹਨੂੰ
ਪਿਆਰ ਭਰੀ ਤਕਣੀ ਨਾਲ।

ਜਰੀ ਗਈ ਨਾ ਇਹਤੋਂ
ਓਹਦੇ ਹੁਸਨ ਦੀ ਅਸਹਿ ਲਿਸ਼ਕ
ਲਗ ਗਈ ਚਕਾਚੌਂਦ ਜਿਹੀ
ਇਹਦੀਆਂ ਅੱਖਾਂ ਨੂੰ।
ਫਿਰ ਗਈ ਤਾਰ ਜਿਹੀ ਕੋਈ ਸੀਨੇ
ਧਾ ਕੇ ਮਿਲੇ ਪਾ ਗਲਵੱਕੜੀ
ਦੂਰ ਨਜ਼ਰ ਦੀ ਹੱਦ ਤੇ
ਮਤਾਂ ਨਜ਼ਰ ਨਜ਼ਰ ਦੀ ਲਗੇ।
ਕਲਾਵੇ ਵਿਚ ਲਿਆ ਅਸਮਾਨ ਨੇ
ਅਨਛੋਹ ਕਵਾਰ ਗੰਦਲ ਥ੍ਰੱਰਾ ਗਈ
ਝਰਨਾਟਾਂ ਦੇ ਸੁਆਦ ਵਿਚ
ਅੰਗ ਅੰਗ ਇਹਦਾ ਲਰਜ਼ਿਆ
ਗੜੂੰਦ ਹੋ ਕੇ ਉਹਦੇ ਪਿਆਰ ਵਿਚ
ਮੁੜ੍ਹਕੋ ਮੁੜ੍ਹਕੀ ਇਹਦਾ ਸਰੀਰ
ਗਰਭਵਤੀ ਹੋ ਗਈ ਇਹ ਸੁੰਦਰੀ।
ਕੁਖ ਹਰੀ ਹੋ ਗਈ ਇਸਦੀ
ਸਿਮ ਆਇਆ ਦੁਧ ਦੁਧੀਆਂ 'ਚੋਂ
ਵਗ ਪਏ ਸੋਮੇ ਅੰਮ੍ਰਿਤ ਦੇ।

ਮਾਂ ਮਾਂ ਦੀ ਪਈ ਪੁਕਾਰ
ਗੂੰਜ ਉਠਿਆ ਸਾਰਾ ਸੰਸਾਰ।
ਜੈ ਜਨਣੀ ਜਗਦੰਬੇ।

***

*ਕੌਮੀ ਸੁਤੰਤਰ, ਸਤੰਬਰ, 1946*

# ਪਾਸਾ ਏ ਸ਼ਾਲਾ ਪਰਤਿਆ ਮੇਰੇ ਭੀ ਹਿੰਦੁਸਤਾਨ ਨੇ

ਮਚ ਰਹੀ ਖਲਬਲੀ ਸੋਚਾਂ ਦੀ ਦੁਨੀਆਂ 'ਚ ਮੇਰੀ,
ਦੇਖੋ ਸਮੇਂ ਨੇ ਪਾ ਦਿੱਤੇ ਮੁਦਕੀ ਜਿਹੇ ਘਮਸਾਨ ਨੇ।

ਉਠ ਰਹੇ ਨੇ ਆਤਸ਼ੀ ਲਹਿਰਾਂ ਦੇ ਦਿਲ 'ਚੋਂ ਬੁਲਬੁਲੇ,
ਅਮਨ ਦੇ ਉਹਲੇ 'ਚੋਂ ਦਿਸਦੇ ਜੰਗ ਦੇ ਸਾਮਾਨ ਨੇ।

ਆ ਰਹੀ ਸਾਹ ਘੁਟਵੀਂ ਬਦਬੂ ਅਜੇ ਬਾਰੂਦ ਦੀ,
ਸਹਿਕਣਾ ਅਰੰਭਿਆ ਹਿਟਲਰ ਦੀ ਕਰੜੀ ਜਾਨ ਨੇ।

ਧੰਨ ਭਾਗ ਸੂਰਜ ਤਰਸ ਦਾ ਹੈ ਚੜ੍ਹਨ ਲੱਗਾ ਲਹਿੰਦਿਓਂ,
ਰੱਸੇ ਤੁੜਾਂਦੇ ਪਸ਼ੂ ਭੀ ਅੱਜ ਜਾਪਦੇ ਇਨਸਾਨ ਨੇ।

ਤਾਹੀਓਂ ਫਰਿਸ਼ਤੇ ਉਤਰ ਕੇ ਅਸਮਾਨ ਤੋਂ ਨੇ ਆ ਗਏ,
ਬਦਲੇ ਨਿਗਾਹ ਦੇ ਜ਼ਾਵੀਏ ਦਿਸਦੇ ਮਿਹਰਬਾਨ ਨੇ।

ਕੰਬਦੀ ਏ ਪਈ ਰੂਹ ਨਿਰਆਸਰੇ ਸਾਮਰਾਜ ਦੀ,
ਬਨਣਾ ਕਦੀ ਤਾਂ ਅਰਜ਼ ਏ ਹੱਥ ਬੰਨ੍ਹ ਕੇ ਫ਼ੁਰਮਾਨ ਨੇ।

ਕੀ ਹੱਜ ਓਥੇ ਰਹਿਣ ਦਾ ਜਿਥੇ ਨਾ ਆਦਰ ਭਾ ਕੋਈ,
ਇਹ ਗੰਢ ਦਿਲ ਵਿਚ ਬੰਨ੍ਹ ਲਈ ਅੱਜ ਖਬਰਿਆ ਮਹਿਮਾਨ ਨੇ।

ਪੱਥਰ ਨੂੰ ਕਾਂਬਾ ਛਿੜ ਪਿਆ ਤਿੜ੍ਹ 'ਘਾ ਦੀ ਖ਼ੰਜਰ ਬਣ ਗਈ,
ਪਾਸਾ ਏ ਸ਼ਾਲਾ ਪਰਤਿਆ ਮੇਰੇ ਭੀ ਹਿੰਦੁਸਤਾਨ ਨੇ।

***

## ਤੁਲਾ ਦਾਨ

ਅੰਬਰ ਚੁੰਮਦਾ ਜਿਹਦੇ ਫਰੇਰਿਆਂ ਨੂੰ,
ਓਸ ਝੰਡੇ ਦੇ ਥੱਲੇ ਜ਼ਮੀਨ ਉਤੇ।
ਬਣਦੀ ਪਈ ਤਸਵੀਰ ਤਕਦੀਰ ਦੀ ਸੀ,
ਰੰਗ ਖ਼ੂਨ ਦਾ ਕੈਨਵਸ ਯਕੀਨ ਉਤੇ।

ਸੀਗਾ ਉੱਚਾ ਤਸੱਵਰ ਮੁਸੱਵਰਾਂ ਦਾ,
ਲੀਕਾਂ ਵਿੰਗੀਆਂ ਟੇਢੀਆਂ ਪੈਂਦੀਆਂ ਸਨ।
ਬੋਸੇ ਬੋਸ ਮੁਸੱਵਰ ਦੇ ਬੁਰਸ਼ ਦੇ ਆ,
ਅਰਸ਼ੋਂ ਪਰੀਆਂ ਆਜ਼ਾਦੀ ਦੀਆਂ ਲੈਂਦੀਆਂ ਸਨ।

ਫਟੜ ਦੇਸ਼ ਦੇ ਫਟ ਓਹ ਬੰਨ੍ਹਦਾ ਸੀ,
ਰੋਂਦੇ ਦੇਸ਼ ਦੇ ਅਥਰੂ ਪੂੰਝਦਾ ਸੀ।
ਓਹਦੇ ਦੇਸ਼ ਪਿਆਰ ਦਾ ਸਾਹ ਇਤੇ,
ਕੂੜਾ ਕਰਕਟ ਗ਼ੁਲਾਮੀ ਦਾ ਹੂੰਝਦਾ ਸੀ।

ਕਫ਼ਨ ਸਿਰਾਂ ਤੇ, ਹੱਥਾਂ ਨੂੰ ਬੰਨ੍ਹ ਗਾਨੇ,
ਖਾਧੀ ਸੌਂਹ ਗ਼ੁਲਾਮਾਂ ਆਜ਼ਾਦੀਆਂ ਦੀ।
ਉਨ੍ਹਾਂ ਦਿੱਲੀ ਦੇ ਦਿਲ ਦੀ ਸੁਣੀ ਧੜਕਨ
ਅਤੇ ਕੂਕ ਕਸ਼ਮੀਰ ਦੀ ਵਾਦੀਆਂ ਦੀ।

ਜੁੜਿਆ ਲਸ਼ਕਰ ਆ ਵਤਨ ਦੇ ਗਾਜ਼ੀਆਂ ਦਾ,
ਆਜ਼ਾਦੀ ਲੈਲਾ ਦੇ ਮਜਨੂੰ ਦੀਵਾਨਿਆਂ ਦਾ।
ਇਹ ਸੀ ਕਾਫ਼ਲਾ ਮੰਜ਼ਲ ਸੀ ਦੂਰ ਜਿਸਦੀ,
ਹਿੰਦੀ ਸ਼ਮਾ ਦੇ ਪਾਗਲ ਪਰਵਾਨਿਆਂ ਦਾ।

ਇਹਨੇ ਨੇਤਾ ਦੀ ਆਨ ਕਮਾਨ ਹੇਠਾਂ,
ਵਫ਼ਾ ਅਤੇ ਕੁਰਬਾਨੀ ਨੂੰ ਢੇਰ ਕੀਤਾ।
ਉਠੀ ਕਬਰ ਚੋਂ ਜ਼ਫਰ ਦੀ ਰੂਹ ਬਾਗੀ,
ਇਮਤਿਹਾਨ ਜਿਨ ਅਣਖ ਦਾ ਫੇਰ ਕੀਤਾ।

ਸਾਲਗਿਰਹ ਸਾਲਾਰ ਦੀ ਅਜ ਹੈ ਵੇ,
ਹੋਵੇ ਸਾਡਾ ਸੁਰਜੀਤ ਬਲਿਦਾਨ ਕਿਉਂ ਨਾ?
ਹਿੰਮਤ ਹੌਂਸਲਾ ਪਰਖਿਆ ਜਾਏ ਮੁੜਕੇ,
ਹੋਵੇ ਨੇਤਾ ਜੀ ਦਾ ਤੁਲਾ ਦਾਨ ਕਿਉਂ ਨਾ ?

ਤੋਪਾਂ ਗਰਜੀਆਂ ਜ਼ਿਮੀਂ ਦੀ ਨੀਂਹ ਹਿੱਲੀ,
ਸਿੰਗ ਧੌਲ ਦਾ ਨਾਲੇ ਲਰਜ਼ਾਨ ਲਗਾ।
ਦਿਤੀ ਗਈ ਸਲਾਮੀ ਸਾਲਾਰ ਤਾਈਂ,
ਝੰਡਾ ਹਵਾ ਦੇ ਵਿਚ ਲਹਿਰਾਨ ਲਗਾ।

ਹਰਾ ਚੋਗਾ ਹੁਸੈਨ ਦਾ ਨਜ਼ਰ ਆਵੇ,
ਮੁਸਲਮਾਨ ਨੂੰ ਇਹਦੀ ਹਰਿਆਈ ਵਿਚੋਂ।
ਸ਼ਾਮ ਸਿੰਘ ਦੀ ਚਿੱਟੀ ਪੁਸ਼ਾਕ ਜਾਪੇ,
ਸਿੱਖ ਵਹਿੰਦਾ ਸੀ ਇਹਦੀ ਚਟਿਆਈ ਵਿਚੋਂ।

ਖੱਪਰ ਕਾਲੀ ਦਾ ਲਾਲੀ ਚੋਂ ਨਜ਼ਰ ਆਵੇ,
ਹਿੰਦੂ ਰਹਿ ਰਹਿ ਮੁਛ ਮਰੋੜਦਾ ਸੀ।
ਉਧਰ ਚਰਖ਼ੇ ਦਾ ਇਕ ਇਕ ਤੰਦ ਨਿਕਲ,
ਤਾਣਾ ਪੇਟਾ ਇਤਹਾਦ ਦਾ ਜੋੜਦਾ ਸੀ।

ਝੰਡੇ ਹੇਠ ਇਤਮਾਦ ਨੇ ਡਾਹ ਮੋਢਾ,
ਕੀਤਾ ਦੇ ਕੇ ਐਨਾ ਉਨ ਜ਼ੋਰ ਉੱਚਾ।
ਪਿਆ ਵਖ਼ਤ ਅਸਮਾਨ ਗ਼ਰੀਬ ਨੂੰ ਆ,
ਉਹਨੂੰ ਸਰਕਨਾ ਪੈ ਗਿਆ ਹੋਰ ਉੱਚਾ।

ਗਡੀ ਗਈ ਤੁੱਕੜੀ ਇਕ ਪਾਸੇ,
ਜੈ ਹਿੰਦ ਦੇ ਉੱਚਿਆਂ ਨਾਹਰਿਆਂ ਵਿਚ।
ਡੋਲੀ ਡੋਲ ਵਾਂਗੂ ਸਹਿਮੀ ਸ਼ਹਿਨਸ਼ਾਹੀ,
ਪਾੜਾ ਪੈ ਗਿਆ ਉਚੇ ਮੁਨਾਰਿਆਂ ਵਿਚ।

ਇਕ ਪਾਸੇ ਸੀ ਦੇਸ਼ ਦੀ ਰਾਸ ਪੂੰਜੀ,
ਭਾਰਤ ਮਾਂ ਦੀ ਅੱਖ ਦਾ ਨੂਰ ਕੋਈ।
ਤਾਰਾ ਟੁਟਿਆ ਹਿੰਦ ਦੇ ਗਗਨ ਵਿਚੋਂ,
ਹੋਇਆ ਆਨ ਪਰਦੇਸ ਜਹੂਰ ਕੋਈ।

ਹੀਰਾ ਅਣਖ ਕੁਰਬਾਨੀ ਦਾ ਇਕ ਛਾਬੇ,
ਦੂਜੇ ਵਿਚ ਨੇ ਦੌਲਤਾਂ ਆ ਪਈਆਂ।
ਐਨਾ ਸੋਨੇ ਦਾ ਉੱਚਾ ਆ ਢੇਰ ਲਗਾ,
ਛਲੇ ਛਾਪਾਂ ਕਈ ਬਾਹਰ ਭੀ ਜਾ ਪਈਆਂ।

ਪਰ ਉਹ ਛਾਬਾ ਨਾ ਉਠੇ ਜ਼ਮੀਨ ਉਤੋਂ,
ਹੋਕੇ ਨੀਵਾਂ ਈ ਨਾ ਇਹ ਝੁਕਦਾ ਏ।
ਕਸਰ ਹਾਲੇ ਕੀ ਰਹੀ ਕੁਰਬਾਨੀਆਂ ਦੀ,
ਵੇਖਨ ਵਾਲਿਆਂ ਦਾ ਸਾਹ ਸੁਕਦਾ ਏ।

ਓਸ ਹੀਰੇ ਦੇ, ਹੀਰੇ ਮੁਕਾਬਲੇ ਵਿਚ,
ਭਾਰੇ ਪਥਰ ਭੀ ਹੌਲੇ ਆ ਫੁੱਲ ਹੋ ਗਏ।
ਛਡੀ ਆਬ ਬੇਆਬ ਹੋ ਪੰਨਿਆਂ ਨੇ,
ਦੀਵੇ ਚਮਕ ਤੇ ਦਮਕ ਦੇ ਗੁਲ ਹੋ ਗਏ।

ਦੇਖ ਦੇਖ ਕੇ ਆਗੂ ਨੂੰ ਚੜ੍ਹੀ ਲਾਲੀ,
ਲਾਲ ਕਿਲੇ ਦਾ ਨਾਲੇ ਖਿਆਲ ਆਵੇ।
ਸੋਚਾਂ ਦੂਰੀਆਂ ਵਿੱਥਾਂ ਮਿੱਟਾ ਛੱਡੇ,
ਜਦੋਂ ਜੋਸ਼ ਦਾ ਨਾਲੇ ਉਬਾਲ ਆਵੇ।

ਆਈ ਭੀੜ ਨੂੰ ਚੀਰਦੀ ਇਕ ਦੇਵੀ,
ਮਾਂਗ ਸੱਖਣੀ ਲਿਟਾਂ ਬੀ ਖੁਲ੍ਹੀਆਂ ਸਨ।
ਰੌਣਕ ਚਿਹਰੇ ਦੀ ਕਿਸੇ ਨੇ ਲੁਟ ਲਈ ਸੂ,
ਜਾਪਣ ਸਿਕੜੀ ਜੰਮੀਆਂ ਬੁਲੀਆਂ ਸਨ।

ਉਹਨੇ ਨੇਤਾ ਦੇ ਮਥੇ ਸੰਧੂਰ ਲਾਕੇ
ਸੁਟੀ ਉਂਗਲ ਚੋਂ ਛਾਪ ਭੀ ਲਾਹ ਉਹਨੇ।
ਛਾਬਾ ਉਪਰ ਨੂੰ ਉਠਿਆ ਗਿੱਠ ਉਚਾ,
ਲਿਆ ਕਈਆਂ ਦਾ ਕਢ ਤ੍ਰਾਹ ਉਹਨੇ।

ਦੂਜੇ ਪਾਸਿਓਂ ਆ ਇਕ ਬੁਢੜੀ ਨੇ,
ਸੋਨੇ ਜੜੀ ਆ ਇਕ ਤਸਵੀਰ ਭੰਨੀ।
ਉਹਨੇ ਦੇਸ਼ ਦੀ ਕਿਸਮਤ ਬਨਾਣ ਖਾਤਰ,
ਭਾਵੇਂ ਆਪਣੀ ਆਪ ਤਕਦੀਰ ਭੰਨੀ।

ਦਿਲ ਨੂੰ ਸਾਂਭ ਕੇ ਸਾਂਭੀ ਤਸਵੀਰ ਉਹਨੇ,
ਚੌਖਟ ਸੋਨੇ ਦੀ ਛਾਬੇ 'ਚ ਪਾ ਛੱਡੀ।
ਯਾਦਗਾਰ ਸੀ ਪੁੱਤ੍ਰ ਦੀ ਬੁਢੜੀ ਕੋਲ,
ਉਹ ਭੀ ਦੇਸ਼ ਦੇ ਲੇਖੇ 'ਚ ਲਾ ਛੱਡੀ।

ਤ੍ਰਬਕੇ ਨੇਤਾ ਜੀ, ਉਭਰਿਆ ਪਲੜਾ ਭੀ,
ਦੂਜਾ ਪਲੜਾ ਭੋਏਂ 'ਤੇ ਜਾ ਡਿਗਾ।
ਪਿਆਰੇ ਨੇਤਾ ਦੀ ਦੋਹਾਂ ਅਖੀਆਂ 'ਚੋਂ,
ਇਕ ਇਕ ਕੀਮਤੀ ਅਥਰੂ ਆ ਡਿਗਾ।

ਸੋਨਾ ਚਾਂਦੀ ਕੁਰਬਾਨੀ ਦਾ ਮੁਲ ਨਹੀਂ ਏ,
ਇਹ ਅਨਮੁੱਲ ਕੋਈ ਮਹਿੰਗੇ ਈ ਮੁੱਲ ਦੀ ਏ।
ਹੋਣ ਮਮਤਾ ਤੇ ਲੱਖਾਂ ਸੁਭਾਗ ਕੱਠੇ,
ਕਿਤੇ ਜਾ ਕੇ ਤਦੋਂ ਇਹ ਤੁੱਲਦੀ ਏ।

***

*ਕੌਮੀ ਸੁਤੰਤਰ, ਅਪ੍ਰੈਲ-ਮਈ, 1948*

# ਡਾਲੋਂ ਟੁਟੀ ਡੋਡੀ

ਨੀ ਬੋਟ ਜਹੀਏ ਡੋਡੀਏ ਆਸਾਂ ਤੇ ਫਿਰੀਆਂ ਆਰੀਆਂ
ਤੇ ਸੁਧਰਾਂ ਸਿਰ ਪਿੱਟਿਆਂ, ਦਹਿਸ਼ਤ ਲਿਟਾਂ ਖਿਲਾਰੀਆਂ
ਭੌਰਿਆਂ ਦੇ ਦਿਲ ਦੀਆਂ, ਅਰਮਾਨ ਭਰੀਆਂ ਖਾਰੀਆਂ
ਹੋਣੀ ਨੇ ਹੂੰਝਾ ਫੇਰ ਕੇ, ਕਰ ਖ਼ਾਲੀ ਦਿੱਤੀਆਂ ਸਾਰੀਆਂ
ਓਹ ਤਰਸਦੇ ਰਹੇ ਦੀਦ ਨੂੰ, ਨਾ ਖੋਲੀਆਂ ਤੈਂ ਬਾਰੀਆਂ
ਅਟਕੇ ਗਲ ਵਿਚ ਗੀਤ, ਲਾਉਂਦੇ ਸ਼ੌਕ ਸਾਗਰ ਤਾਰੀਆਂ
ਨਾ ਤੇਰੀ ਖ਼ੁਸ਼ਬੂਆਂ ਸੀਨੇ, ਇਸ਼ਕ ਦੀ ਚਿੰਗਾਰੀਆਂ
ਪਾਕੇ ਵਾ ਦੇ ਬੁੱਲਿਆਂ ਨੂੰ, ਨਾਲ ਬੇ-ਕਰਾਰੀਆਂ
ਬੇਚੈਨ ਭਾਲਣ ਨਿਕਲੀਆਂ, ਹਿਕੇ ਲਾਵਨ ਪਿਆਰੀਆਂ
ਨਾ ਭਰਕੇ ਮੋਤੀ ਥਾਲੀਆਂ ਹੀ, ਤਾਰਿਆਂ ਨੇ ਵਾਰੀਆਂ
ਨਾ ਚੰਦਰਮਾਂ ਦੀ ਕਢੀਆਂ, ਰਿਸ਼ਮਾਂ ਨੇ ਕੁਤਕਤਾਰੀਆਂ
ਨਾ ਲੁਕਨ ਮੀਚਾਂ ਖੇਡੀਆਂ, ਬਿਜਲੀ ਨੇ ਪਾ ਲਿਸ਼ਕਾਰੀਆਂ
ਨਾ ਚੜ੍ਹ ਅਕਾਸ਼ੀ ਪੀਂਘ ਤੇ, ਤੈਂ ਮਾਣੀਆਂ ਝੂਟਾਰੀਆਂ
ਹੁਣ ਕੌਣ ਮਿਟੀ ਜ਼ਰਿਆ ਤੋਂ, ਬਿਨ ਕਰੇ ਦਿਲਦਾਰੀਆਂ
ਕੀ ਲੈ ਲਿਆ ਅਰਸ਼ਾਂ ਦੀ ਪਰੀਏ, ਜਗਤ ਤੇ ਆ ਕੇ ਮਜ਼ਾ
ਫ਼ਰਸ਼ਾਂ ਤੇ ਢੈਣਾ 'ਖੜਗ' ਏ, ਜੀਵਨ ਦੇ ਲਾਲਚ ਦੀ ਸਜਾ

***

## ਹੇ ਮਾਤਾ ਧਰਤ ਮਹੱਤ

ਦਯਾ ਧਰਮ ਜਾਏ ਦੇ ਸਿੰਗਾਂ ਤੇ ਖਲੋਤੀਏ
ਨੱਖਤ੍ਰਾਂ ਦੀ, ਸੂਰਜ ਦੀ ਮਾਲਾ 'ਚ ਪਰੋਤੀਏ
ਮਹਾਂ ਜਵਾਲ ਜੋਤ ਦੀ ਪਰਿਕ੍ਰਮਾ ਕਰਦੀਏ
ਨਚਦੀਏ ਘੁੰਮ ਘੁੰਮ ਰਾਤ-ਦਿਨ ਦੇ ਤਾਲ ਤੇ
ਰੰਗ-ਮੰਚ ਸਾਲ ਦੇ ਰੰਗੀਨ ਤੇ ਵਿਸ਼ਾਲ ਤੇ
ਚੁਕ ਚੁਕ ਅੱਡੀਆਂ ਪਾਤਾਲ ਪਏ ਤੱਕਦੇ
ਝੁਕ ਝੁਕ ਆਸਮਾਂ ਤੱਕਦੇ ਨਾ ਥੱਕਦੇ
ਤੇਰੀ ਨਿਰਤਕਾਰੀ ਦੀ ਥਰਕਣੀ ਤੇ ਕੰਬਣੀ
ਧੌਲ ਦੇ ਸਿੰਗਾਂ ਦੀ ਦ੍ਰਿੜ ਸਾਂਭ ਵਿਚ ਸਮਾ ਜਾਏ
ਮਨੁੱਖ ਦੀ ਤਕਣੀ ਮਹਿਸੂਸਣੀ ਤੇ ਮਾਣਨੀ—
ਹਿੱਸ ਤੋਂ ਪਰੇ ਪਰੇ,
ਅੰਗਮਤਾ ਦੀ ਸ਼ੂਨਤਾ ਦੇ ਵਿਚ ਹੀ ਵਿਲਾ ਜਾਏ
ਕਦੇ ਕਦੇ ਗਾਂ ਦਾ ਪੁਤ ਢੱਗਾਪਨ ਦਿਖਾ ਜਾਏ
ਝਾਕਾ ਪੰਜਾਬਤਾ ਦਾ ਵਿਚਲਿਆ ਦਰਸ਼ਾ ਜਾਏ
ਕੰਨ ਨੂੰ ਫਟਕ ਜਾਏ, ਸਿੰਗ ਨੂੰ ਹਿਲਾ ਜਾਏ
ਢੋ ਮੇਲ, ਤੇਲ ਨੌਂ ਮਣਾਂ ਦਾ ਬਣਾ ਜਾਏ
ਭੜਥੂ ਇਕ ਪਾ ਜਾਏ, ਰਾਧਕਾ ਨਚਾ ਜਾਏ
ਨਾਚੀ ਤੇਰੇ ਨਾਚ ਦਾ ਸੁਆਦ ਹੀ ਤਾਂ ਆ ਜਾਏ
ਕਦੇ ਕਦੇ ਨਾਚ ਤੇਰਾ, ਮਾਨਣ ਦੀ ਭੁਖ ਜਾਂ
ਤੀਬਰ ਮਨੁਖ ਉਤਸੁਕ ਨੂੰ ਖਿਲਾਰ ਦਏ
ਵਿਸ਼ਵ ਦੀ ਅਸ਼ਾਂਤੀ ਦੇ ਜੁਆਲ-ਮੁਖ ਗਿਰਵਰਾਂ ਤੇ,
ਉਦੋਂ ਮਹਿਖਾ ਦੈਂਤ ਆਪਾ ਆਪਣਾ ਬਚਾ ਬਚਾ
ਤੇਰੀ ਹਿਕ ਵਿਚੋਂ ਤੇਗ਼ ਆਪਣੀ ਲੰਘਾ ਦਏ
ਜਿਹੜੀ ਸਿੰਗ ਧੌਲ ਦਾ ਝੂਣ ਕੇ ਹਿਲਾ ਦਏ
ਤੜਫਣੀ ਤੇਰੀ ਦਾ ਨਾਚ, ਦੇਖ ਲਏ, ਦਿਖਾ ਦਏ
ਦੋਹਾਂ ਹਾਲਤਾਂ 'ਚ ਮਨੁਖਤਾ ਦਾ ਖੌ
ਅਸਤ ਤੇ ਵਿਅਸਤ ਸੰਸਾਰ ਦਾ ਨਜ਼ਾਮ
ਉਲੱਟ ਤੇ ਪਲੱਟ ਦਏ ਸਗਲਾ ਜਗਤ
ਹੋ ਜਾਏ ਕਸ਼ੀਨ ਉਹਦਾ ਸਾਹ ਅਤੇ ਸਤਿ
ਉਦੋਂ ਚਮਕਾਏਂ ਦੁਰਗੇ ਉਠ ਕੇ ਤੂੰ ਰਣ ਚੰਡੀ
ਦੇਵੇਂ ਲੱਖ ਮਹਿਖਿਆਂ ਨੂੰ ਸਿੱਖ ਅਤੇ ਮਤਿ .
ਜਨਨੀ ਜਗਤ ਮਾਤਾ, ਧਰਤੀ ਮਹੱਤ! *ਪ੍ਰੀਤਮ ਦਿੱਲੀ-ਸਾਲਾਨਾ ਨੰਬਰ, 1960*

# 15 ਅਗਸਤ ਤੋਂ ਕੀ ਕੀ ਮੰਗੀਏ?

ਇਸ਼ਟ-ਦੇਵ ਤੋਂ ਮੰਗਣਾ ਬਣਦਾ, ਇਹਤੋਂ ਮੰਗਣੋਂ ਕਾਹਨੂੰ ਸੰਗੀਏ।
ਆਜ਼ਾਦੀ ਦੇ ਵਰ ਦਾਤੇ ਤੋਂ, ਮੰਗੋ ਦਿਲਾਂ ਦੀ ਸੁਚਤਾ ਉਚੀ।
ਸਾਗਰ ਜਿਹੀ ਵਿਸ਼ਾਲਤਾ ਮੰਗੋ, ਗਹਿਰ ਗੰਭੀਰਤਾ ਵਿਚ ਪਰੁਚੀ।
ਮੰਗੋ ਹਾਰ ਸ਼ਿੰਗਾਰ ਭੀ ਰੂਹ ਦੇ, ਸੁੰਦਰ ਆਤਮਾ ਰਹੇ ਨਾ ਬੁਚੀ।
ਮੰਗੋ ਮਨ ਦਾ ਨੀਵਾਂ ਹੋਣਾ, ਮਤਿ ਕੁਆਰੀ ਕੰਜਕ ਸੁਚੀ।
ਗਦਾਰੀ ਨੂੰ ਫਾਹੇ ਲਾਈਏ, ਸੁਆਰਥ ਤਾਈਂ ਸੂਲੀ ਟੰਗੀਏ।
15 ਅਗਸਤ ਤੋਂ ਕੀ ਕੀ ਮੰਗੀਏ?

ਕਿਸੇ ਦਾ ਹੱਕ ਨਾ ਦਬੇ ਕੋਈ, ਲੋਕ-ਰਾਜ ਹੱਕਾਂ ਦਾ ਰਾਖਾ।
ਲੋਕ-ਰਾਜ ਕੁਰਬਾਨੀਆਂ ਮੰਗੇ, ਲੋਕ-ਰਾਜ ਬਲੀਆਂ ਦਾ ਰਾਖਾ।
ਲੋਕ-ਰਾਜ ਦੀ ਦ੍ਰਿੜਤਾ ਬੋਲੀ, ਅਣਖ ਆਣ ਜੋ ਇਸ ਦੀ ਭਾਖਾ।
ਇਸ ਦਾ ਸੈਨਕ ਸਦ-ਜਗ੍ਰਾਤਾ, ਇਹਦਾ ਸਿਪਾਹੀ ਸਦਾ ਸੁਜਾਖਾ।
ਵਿਸ਼ਵ ਸ਼ਾਂਤੀ ਦੀ ਰਖਵਾਲਣ, ਭਾਰਤ ਦੀ ਆਜ਼ਾਦੀ ਚੰਗੀ ਏ।
15 ਅਗਸਤ ਤੋਂ ਕੀ ਕੀ ਮੰਗੀਏ?

ਕਣਕ, ਕਮਾਦ, ਕਪਾਹਾਂ ਮੰਗੋ, ਅੰਨ ਅਟੁਟ ਦੇ ਭਰੇ ਭੰਡਾਰੇ।
ਬਿਜਲੀ ਕਾਰਖਾਨਿਆਂ ਨਹਿਰਾਂ, ਤੋਂ ਸੁਖ ਸੰਪਤ ਮਿਲਣ ਹੁਲਾਰੇ।
ਐਟਮ ਦੇ ਨੱਕ ਨੱਥ ਉਹ ਪਾਈਏ, ਮਾਨਵਤਾ ਦੇ ਕਾਜ ਸਵਾਰੇ।
ਬਾਤ ਅਮਨ ਦੀ ਪਾਈਏ ਲੰਮੀ, ਮਾਨੁਖਤਾ ਕੁਲ ਭਰੇ ਹੁੰਘਾਰੇ।
ਹੁਣ ਤੂੰ ਰੱਜੀ ਕੱਜੀ ਸਰਪਰ, ਮੇਰੀ ਜਨਤਾ ਭੁਖੀ ਨੰਗੀ ਏ।
15 ਅਗਸਤ ਤੋਂ ਕੀ ਕੀ ਮੰਗੀਏ?

ਫੁਲ ਦੀ ਕੋਮਲਤਾਈ ਮੰਗੋ, ਖੁਸ਼ਬੂ ਦੇ ਵਣਜਾਰੇ ਖਾਤਰ।
ਕੰਡਿਆਂ ਦੀ ਸੰਜੋ ਪਹਿਨ ਲਓ, ਗਾਸਬ ਤੇ ਹਤਿਆਰੇ ਖਾਤਰ।
ਭਗਤ ਸਿੰਘ ਦਾ ਜਿਗਰਾ ਮੰਗੋ, ਵਾਰਨ ਦੇਸ਼ ਪਿਆਰੇ ਖਾਤਰ।
ਹਕ ਸਵਰਾਜ ਪੈਦਾਇਸ਼ੀ ਸਾਡਾ, ਡਟ ਜਾਓ ਤਿਲਕ ਦੇ ਨਾਹਰੇ ਖਾਤਰ।
ਲਖ ਪ੍ਰਨਾਮ ਕ੍ਰਾਂਤੀ ਦੇਵੀ! ਹੇ ਸਵਤੰਤਰ ਚੰਨਣ ਅੰਗੀਏ।
15 ਅਗਸਤ ਤੋਂ ਕੀ ਕੀ ਮੰਗੀਏ?

***

*ਫਤਿਹ-ਆਜ਼ਾਦੀ ਨੰਬਰ, 1961*

## ਭਾਰਤ ਵੰਦਨਾ

ਜੁਗ ਜੁਗ ਜੀਵੇ ਭਾਰਤ ਪਿਆਰਾ।
ਗਾਂਧੀ ਜਿਹਦੀ ਅੱਖ ਦਾ ਤਾਰਾ।
ਇਹ ਜਗ ਦੀ ਹੋਣੀ ਦਾ ਵਾਲੀ।
ਇਹ ਆਜ਼ਾਦੀ ਚਮਨ ਦਾ ਮਾਲੀ।
ਇਹ ਸੰਸਾਰ ਦੇ ਅਮਨ ਦਾ ਰਾਖਾ।
ਏਸ਼ੀਆ ਦੇ ਆਕਾਸ਼ ਦੇ ਉਤੇ,
ਚੜ੍ਹਿਆ ਬਣ ਕੇ ਉਜਲ ਤਾਰਾ।
ਮਾਨੁਖਤਾ ਦਾ ਇਹੋ ਪੁਜਾਰੀ।
ਮਾਨਵਤਾ ਦੀ ਕਰਦੈ ਦਾਰੀ।
ਢਠੇ ਦਿਲਾਂ ਨੂੰ ਢਾਰਸ ਦੇਵੇ।
ਜਿਉਂ ਕੰਕਰੀਲੇ ਕੱਖਾਂ ਦੇ ਵਿਚ,
ਰਖੇ ਆ ਕੇ ਕੋਈ ਸਹਾਰਾ।
ਐਟਮ ਯੁਗ ਜਹਾਨ ਦੇ ਅੰਦਰ।
ਦਾਨਵਤਾ ਤੂਫਾਨ ਦੇ ਅੰਦਰ।
ਹੀਰੋਸ਼ੀਮਾਂ ਦੇ ਖੰਡਰਾਂ ਚੋਂ,
ਉਠਦੇ ਧੂਏਂ ਵਰੋਲਿਆਂ ਗਭੇ,
ਉਚਾ ਰੋਸ਼ਨ ਇਕ ਮੁਨਾਰਾ।
ਕੇਂਦਰ ਸਾਡੀ ਸ਼ਾਨ ਦਾ ਹੈ ਇਹ।
ਪਾਤਰ ਪੂਜਾ ਮਾਨ ਦਾ ਹੈ ਇਹ।
ਅਣਖ ਆਨ ਦੇ ਪ੍ਰਾਣ ਭੀ ਇਹੋ।
ਸਦਾ ਸੁਤੰਤਰ ਸੁਖੀ ਵਸੇ,
ਉਡਦੀ ਰੂਹ ਦਾ ਫੰਘ ਸਹਾਰਾ।
ਜੈ ਜੈ ਜੈ ਸਵਦੇਸ਼ ਪਿਆਰੇ।
ਘੋਲੀ ਵਾਰੀ ਮੈਂ ਬਲਿਹਾਰੇ।
ਲਖ ਪ੍ਰਨਾਮ ਹੈ ਦਿਲ ਦੀ ਤਹਿ 'ਚੋਂ,
ਛੱਬੀ ਜਨਵਰੀ ਰਾਵੀ ਕੰਢਾ।
ਮੁੜ ਮੁੜ ਆਵੇ ਯਾਦ ਨਜ਼ਾਰਾ।
ਜੁਗ ਜੁਗ ਜੀਵੇ ਭਾਰਤ ਪਿਆਰਾ।

***

*ਵੀਕਲੀ ਖ਼ਾਲਸਾ ਦਿਲੀ-7 ਫਰਵਰੀ, 1960*

# ਤਿਰੰਗੇ ਦੇ ਥਲੇ ਖੜੋਕੇ

ਤੇਰੀ ਜਗ ਵਿਚ ਸ਼ਾਨ ਨਿਰਾਲੀ,
ਤੂੰ ਸਾਡੀ ਹੋਣੀ ਦਾ ਮਾਲਕ
ਤੂੰ ਸਾਡੀ ਕਿਸਮਤ ਦਾ ਵਾਲੀ।

ਤੂੰ ਸਾਡੇ ਨੈਣਾਂ ਦਾ ਤਾਰਾ,
ਤੇਰਾ ਝੂਲਣਾ ਨਬਜ਼ ਅਸਾਡੀ,
ਸਾਡਾ, ਤੇਰੀ ਛਾਂ ਸਹਾਰਾ।

ਤੂੰ ਸਾਡੇ ਆ ਗ਼ਮ ਵਿਚ ਝੁਕੇਂ,
ਸਾਡੇ ਤੂੰ ਸ਼ਹੀਦਾਂ ਦਾ ਕਫ਼ਨ
ਬਣ ਬਣ ਕੇ ਨਾ ਫ਼ੇਰ ਭੀ ਮੁਕੇਂ।

ਛਾਂ ਤੇਰੀ ਸਵਤੰਤਰ ਜੀਵਨ,
ਸਾਡੇ ਖ਼ੂਨ ਤੋਂ ਲਾਲੀ ਤੇਰੀ
ਬਸੰਤ ਅਸਾਡਾ ਹਰਿਆ ਥੀਵਨ।

ਆਗੂ ਤੇਰੀ ਸਫ਼ੈਦੀ, ਸਾਡੀ,
ਮਨ ਸਾਡੇ ਹੋਣ ਕੰਵਲਾਂ ਵਰਗੇ,
ਉੜ ਜਾਏ ਨਾ-ਉਮੈਦੀ ਸਾਡੀ।

ਤੂੰ ਸਾਡੀ ਆਸ਼ਾ ਦਾ ਚਾਨਣ
ਤੂੰ ਸਾਡੇ ਜੀਵਨ ਦਾ ਦੀਪਕ
ਤੇਰੀ ਲੋ ਅਸ਼ੋਕ ਸਭ ਮਾਨਣ।

ਅੰਬਰ ਤੇਰਾ ਫੁਰੇਰਾ ਚੁੰਮੇ
ਸੁਖ ਸੰਪਤ ਦਾ ਸ਼ੁਭ ਨਛੱਤਰ
ਤੈਥੋਂ ਹੋ ਬਲਿਹਾਰੀ ਘੁੰਮੇ।

ਚਕਰਵਰਤੀ ਚੱਕਰ ਤੇਰਾ
ਚੌਂਹ ਕੂੰਟਾਂ ਵਿਚ ਧਾਕ ਤੇਗੀ ਦਾ,
ਵਜੇ ਨਾਦ ਵਿਜੈਈ ਉਚੇਰਾ।

ਤੇਰੇ ਦਮ ਤੋਂ ਸਫ਼ਲ ਕਰਾਂਤੀ
ਦੇਸ ਮੇਰਾ ਖ਼ੁਸ਼ਹਾਲ ਸਫਲ ਹੋ
ਜਗ ਉਤੇ ਵਰਤਾਏ ਸ਼ਾਂਤੀ।

ਪਸਰਿਆ ਜਗ ਤੇ ਘੋਰ ਹਨੇਰਾ,
ਤੂੰ ਊਸ਼ਾ ਦਾ ਦਏਂ ਸੁਨੇਹਾ,
ਫੇਰ ਚੜ੍ਹਾਏਂ ਅਮਨ ਸਵੇਰਾ।

ਹੇ ਤੈਨੂੰ ਪਰਨਾਮ ਅਸਾਡਾ,
ਸੌ ਸੌ ਵਾਰ ਸਲਾਮ ਅਸਾਡਾ।
ਰਖੀਂ ਸਦਾ ਅਜੀਤ ਅਸਾਨੂੰ,
ਤੂੰ ਕੀਤਾ ਸੁਰਜੀਤ ਅਸਾਨੂੰ।

ਦੇ ਦੇ ਕੇ, ਵਾ ਅਪਨੇ ਸਾਹ ਦੀ,
ਤੇਨੂੰ ਉਚਾ ਝੁਲਦਾ ਰਖੀਏ
ਖ਼ੂਨ ਪਸੀਨੇ ਨਾਲ ਸਿੰਜਕੇ
ਹਿੰਦ ਚਮਨ ਫਲ ਫੁਲਦਾ ਰਖੀਏ।

***

*ਸਪਤਾਹਿਕ ਖ਼ਾਲਸਾ ਦਿੱਲੀ-23 ਅਗਸਤ, 1959*
*ਕੌਮੀ ਸੁਤੰਤਰ, ਨਵੀਂ ਦਿੱਲੀ-15 ਅਗਸਤ 1948*

# ਨਹਿਰੂ ਨੂੰ

ਜ਼ਿੰਦਾਬਾਦ ਦੇਸ਼ ਦੇ ਐ ਕਾਫ਼ਲਾ ਸਾਲਾਰ
ਜ਼ਿੰਦਾਬਾਦ ਦੇਸ਼ ਦੇ ਐ ਬਾਗ਼ ਦੀ ਬਹਾਰ
ਜ਼ਿੰਦਾਬਾਦ ਦੇਸ਼-ਪਿਆਰ-ਨਸ਼ੇ ਦੇ ਖ਼ੁਮਾਰ

ਤੇਰੇ *[1]ਤੁਫੈਲ ਟੁੱਟੀਆਂ ਜ਼ੰਜੀਰ ਬੇੜੀਆਂ
ਜੜ੍ਹਾਂ ਗੁਲਾਮੀਆਂ ਦੀਆ ਤੂੰਹੀਓਂ ਉਖੇੜੀਆਂ
ਦਿੱਲੀ ਤੇ ਪਾਂਡੀਚਰੀ ਤੇ ਤਿਰੰਗਾ ਲਹਿਰਾਇਆ ਤੂੰ
ਗੋਆ ਦੀ ਦੇਖੋ ਆਉਂਦੀ ਕਦੋਂ ਕੁ ਹਾਲੇ ਵਾਰ

ਆਜ਼ਾਦੀਆਂ ਦੇ ਦੇਵਤੇ ਅਉਤਾਰ ਖੁਲ੍ਹ ਦੇ
ਲੱਖਾਂ ਜਵਾਹਰ ਜਗ ਦੇ ਨਾ ਤੇਰੀ ਤੁੱਲਦੇ
ਸਾਮਰਾਜੀ ਪਰਬਤਾਂ ਨੂੰ ਸ਼ੀਸ਼ਿਆ ਤੂੰ ਟਕਰਿਆ
ਚੀਣਾ ਚੀਣਾ ਸਾਮਰਾਜ ਹੋ ਗਿਆ ਖ਼ੁਆਰ

ਤੇਰੇ ਤਾਂ ਨੈਣੀ ਜਗਦੀ ਦੀਵਾਲੀ ਆਸ ਦੀ
ਜੋ ਹੋਣੀਆਂ ਦੇ ਖ਼ਾਬ ਦੀ ਤਾਬੀਰ ਭਾਸਦੀ
ਤੇਰੇ ਹੀ ਮਥੇ ਦਾ ਇਹ ਮਾਨੋ ਮੁੜ੍ਹਕਾ ਵਗ ਰਿਹਾ
ਨੰਗਲਾਂ ਦੇ ਜੰਗਲਾਂ 'ਚੋਂ ਨਿਕਲ ਤੁਰੀ ਆਬਸ਼ਾਰ

ਤੁਰ ਰਿਹਾ ਤੁੱਕੀਆਂ ਦੀ ਮੰਜ਼ਿਲ ਤੇ ਕਾਫ਼ਲਾ
ਉਠ ਰਹੀਆਂ ਦੂਰੀਆਂ ਤੇ ਕਟ ਰਿਹਾ ਏ ਫ਼ਾਸਲਾ
ਮਿਟ ਨਾ ਜਾਏ ਕਾਫ਼ਲੇ ਦੇ ਦਿਲ ਚੋਂ ਅਹਿਸਾਸ ਇਹ
ਬਹੁਤ ਕੁਝ ਲੁਟਾ ਏਂ ਬੈਠਾ ਵਾਘਿਓਂ ਇਹ ਆਰ ਪਾਰ

ਕਾਫ਼ਲੇ ਦੀ ਚਾਲ ਵਿਚ ਆਉਣ ਨ ਰੁਕਾਵਟਾਂ
ਮੁਸਾਫਰਾਂ ਦੇ 'ਰਾਦਿਆਂ (ਇਰਾਦਿਆਂ) 'ਚ ਆਉਣ ਨਾ ਗਿਰਾਵਟਾਂ
ਸਦਾ ਜਵਾਨ ਦਿਲ ਦੀ ਉਮੰਗ ਉਤਸ਼ਾਹ ਰਹੇ
ਵਧੇ ਚਲੋ ਵਧੇ ਚਲੋ ਓ ਨੌਜਵਾਨ ਸ਼ਾਹ ਸਵਾਰ

ਸਮੇਂ ਦੀ ਨਬਜ਼ ਧੜਕਦੀ ਤੇਰੇ ਸੁਆਸ ਨਾਲ
ਸਿਆਸਤ ਦੀ ਸੂਈ ਕੰਬਦੀ ਤੇਰੇ *2ਤ੍ਰਾਸ ਨਾਲ
ਦੁਨੀਆਂ ਦਾ ਅਮਨ ਤੇਰਾ ਈ ਇਹਸਾਨਮੰਦ ਹੈ
ਘੁੱਗੀ ਦੇ ਨਾਲ ਮੇਲ ਲਈ ਕਬੂਤਰਾਂ ਉਡਾਰ

ਧ੍ਰਵ ਤਾਰੇ ਦੇਸ਼ ਦੇ ਅਕਾਸ਼ ਉਤੇ ਚਮਕਦੇ
ਤੇ ਅੰਧਕਾਰ ਵਿਚ ਅਰਸ਼ੋਂ ਚਾਨਣੇ ਹੋ ਦਮਕਦੇ
ਐ ਐਟਮੀ-ਕੱਪਰਾਂ 'ਚ ਵਿਸ਼ਵ-ਯਾਨ ਦੇ ਮਲਾਹ
ਮਨੁਖਤਾ ਸਨੇਹ ਦੇ ਅਮਰ ਅਖੁਟ ਭੰਡਾਰ,

ਜ਼ਿੰਦਾਬਾਦ ਦੇਸ਼ ਦੇ ਐ ਕਾਫ਼ਲਾ ਸਾਲਾਰ
ਜ਼ਿੰਦਾਬਾਦ ਦੇਸ਼ ਦੇ ਐ ਬਾਗ਼ ਦੀ ਬਹਾਰ
ਜ਼ਿੰਦਾਬਾਦ ਦੇਸ਼ ਪਿਆਰ ਨਸ਼ੇ ਦੇ ਖ਼ੁਮਾਰ

***

*ਜਾਗ੍ਰਤੀ-ਜੁਲਾਈ 1955*

*1. ਕੁਫ਼ਾ ਨਾਂ ਦਾ ਇੱਕ ਕਵੀ, ਜੋ ਮੱਲੀ ਮੱਲੀ ਕਿਸੀ ਨਾ ਕਿਸੀ ਨਾਲ ਮਿਲ ਕੇ ਨਿੰਬੂ ਨਿਚੋੜ ਵਾਂਗ ਰੋਟੀ ਖਾਣ ਜਾਂ ਬੈਠਦਾ। ਇਸੀ ਦੇ ਨਾਮ ਤੋਂ ਤੁਫੈਲ ਸ਼ਬਦ ਦਾ ਅਰਥ ਵਸੀਲਾ ਜਰੀਆ ਹੋ ਗਿਆ।

*2. ਤ੍ਰਾਸ (ਤਰਾਸ) -ਵਿਉਂਤ

# ਅਲਵਿਦਾ ਐ ਕਾਇਦੇ ਆਜ਼ਮ

(15 ਅਗਸਤ, 1947 ਦੇ ਦਰਦ ਭਰੇ ਵਿਛੋੜੇ ਦੀ ਤੜਪ ਚੋਂ
ਨਿਕਲੀ ਫਰਿਆਦ)

'ਅਲਵਿਦਾ' ਐ ਕਾਇਦੇ ਆਜ਼ਮ ਹੋ ਗਈਆਂ ਅਣਹੋਣੀਆਂ,
ਨੌਹਾਂ ਤੋਂ ਪਿਆ ਟੁਟਦਾ ਹਾਏ ਕਿਉਂ ਅਜ ਮਾਸ ਏ।
ਰਹਿ ਗਏ ਸ਼ਿਵਾਲੇ ਸਹਿਕਦੇ ਅਜ ਬਨਣ ਨੂੰ ਇਕਬਾਲ ਦੇ,
ਅੰਬਰ ਨੂੰ ਜਾਂਦੀ ਫੂਕਦੀ ਅਜ ਦਿਲ ਮੇਰੇ ਦੀ ਭੜਾਸ ਏ।

ਹਰਿਆ ਗਏ ਨੇ ਜ਼ਖਮ ਮੇਰੇ ਦਸ ਵਰ੍ਹੇ ਦੇ ਬਾਦ ਫਿਰ,
ਜਾ ਰਹੀ ਏ ਚੌੜਤਣ ਲੁਟੀ ਮੇਰੇ ਘਰ ਬਾਰ ਦੀ।
ਕਦੋਂ ਮੁਕਣਗੇ ਇਹ ਦਾਹਵੇ ਹਕ [1]ਸ਼ੁਫੇ ਦੇ ਨਿਤ ਦੇ,
ਦਿਸ ਰਹੀ ਏ ਘਰ ਮੇਰੇ ਦੀ ਰੋਜ਼ ਕਿਸਮਤ ਹਾਰ ਦੀ।

ਡੇਰਾ ਨਾਨਕ, ਗੁਜਰਾਂਵਾਲਾ, ਪਸ਼ੌਰ ਤੇ ਲਾਹੌਰ ਨੇ ਮੇਰੇ,
ਇਕਬਾਲ ਦੇ ਜ਼ਰੇ ਤੇ ਟੁਕੜੇ ਹੈਨ ਮੇਰੀ ਸ਼ਾਨ ਦੇ।
ਮੈਂ ਉਹ ਸੂਰਜ ਹਾਂ ਅਭਾਗਾ ਜਿਸ ਤੋਂ ਟੁਟ ਵਖ ਹੋ ਰਹੇ,
ਇਹ ਸਿਤਾਰੇ ਤੇ [2]ਸੱਯਾਰੇ ਟੋਟੇ ਮੇਰੀ ਜਾਨ ਦੇ।

'ਜਾ ਰਿਹਾ ਏਂ' ਜਾਹ ਤੂੰ ਭੀ, ਤੋੜ ਚਲਿਓਂ ਬਾਂਹ ਮੇਰੀ,
ਤੈਨੂੰ ਮੁਬਾਰਕ ਹੋਏ ਸ਼ਾਲਾ ਤੇਰੀ ਆਜ਼ਾਦੀ ਨਵੀਂ।
ਫਿਕਰ ਨਾ ਕਰ ਗ਼ਮ ਨਾ ਖਾ, ਹਰਗਿਜ਼ ਮੇਰਾ ਮੇਰੇ ਅਜ਼ੀਜ਼,
ਜ਼ਖਮ ਤਾਜ਼ੇ ਮੇਰੇ ਲਈ ਨਹੀਂ ਕੋਈ ਬਰਬਾਦੀ ਨਵੀਂ।

ਤੜਫਦੇ ਹੋਏ ਸੀਨਿਆਂ ਵਿਚ ਖੁਭੇ ਖੰਜਰ ਰਹਿਣਗੇ,
ਯਾਦ ਤੇਰੀ ਸਾਂਭ ਰਖਾਂਗਾ ਨਦੀ ਇਹ ਖੂਨ ਦੀ।
ਫਰਿਆਦ ਉਠੇਗੀ ਜਲੇ ਹੋਏ ਖ਼ੋਲਿਆਂ ਚੋਂ ਚੀਕਦੀ,
ਪਾ ਲਵਾਂਗਾ ਰਿਸਦੇ ਘਾ ਤੇ ਭਰ ਕੇ ਮੁੱਠੀ ਲੂਣ ਦੀ ਭੂਰਦੀ ਜਾਂ

ਕੋਈ ਮਾਤਾ ਝੋਲੀ ਤਕ ਕੇ ਸਖਣੀ,
ਕੁਰਲਾ ਉਠੇਗੀ ਯਾ ਵਿਧਵਾ ਯਾ ਕੋਈ ਰੋਸੀ ਯਤੀਮ।
ਸਈਆਦ ਦੀ ਤਕਸੀਮ, ਤੇਰੀ ਜ਼ਰਬ ਲਾਈ ਕੌਮ ਨੂੰ,
ਦੇਵੇਗੀ ਲਖਾਂ ਅਸੀਸਾਂ, ਹਿਰਦੇ ਦੀ ਪੀੜਾ ਅਸੀਮ।

ਉਸ ਜਾਨ ਕਢਣੇ ਦਰਦ ਦੀ ਕਿਸੇ ਵਖਰੀ ਜਿਹੀ ਚੀਸ ਚੋਂ,
ਲੈ ਲਵਾਂਗਾ ਦੁਖ ਮਈ ਕੋਈ ਨਿਰਾਲਾ ਸੁਖ ਮੈਂ।
ਨਿਕਲ ਆ ਸਨ ਫੇਰ ਲਗਰਾਂ ਫੈਲ ਜਾਵਨ ਦੇ ਲਈ,
ਬਿਹਤਰੀ ਲਈ ਛਾਂਗਿਆ ਜੋ ਗਿਆ ਉਹ ਹਾਂ ਰੁੱਖ ਮੈਂ।

ਲੈ ਚਲਿਓਂ ਸਿਰ ਵਢ ਮਾਂ ਦਾ ਤਾਜਪੋਸ਼ੀ ਦੇ ਲਈ,
ਚੰਗੀ ਗੁਲਾਮੀ ਦੀ ਤੇਰੀ ਅਜ ਟੁਟਦੀ ਜ਼ੰਜੀਰ ਏ।
ਆਈ ਆਜ਼ਾਦੀ ਜਾਂ ਨਾ ਆਈ ਕੀ ਪਿਆ ਏ ਲਾਸ਼ ਨੂੰ,
ਏਕੇ ਦੇ ਉਹਦੇ ਖਾਬ ਦੀ, ਬਸ ਇਹੋ ਈ ਤਾਬੀਰ ਏ।

ਕੰਬ ਉਠਿਆ ਤੜਫ ਕੇ 'ਜਨ ਗਨ ਮਨ' ਟੈਗੋਰ ਦਾ,
ਲਿਸ਼ਕ ਪੈ ਗਈ, ਮਾਤ ਛਿਥੀ ਹੋ ਕੇ ਕੋਹੇ-ਨੂਰ ਦੀ।
ਟੋਟੇ ਕਰਨੇ ਪੈ ਗਏ ਨੇ ਉਸ ਕਵੀ ਦੇ ਗੀਤ ਦੇ,
ਮੌਤ ਹੈਸੀ, ਤੋੜਦੀ ਦਮ ਸਾਂਝ ਨੂੰ, ਪਈ ਘੂਰਦੀ।

ਭੁਲ ਬੈਠੋਂ ਚੋਗ ਤੇ, ਮੋਤੀ ਨਹੀਂ ਇਹ ਤ੍ਰੇਲ ਏ,
ਕਦੋਂ ਮਿਲਦੀ ਏ ਆਜ਼ਾਦੀ ਸਰ ਫਰੋਸ਼ੀ ਤੋਂ ਬਿਨਾਂ।
ਇਹਸਾਨ ਦੇ ਪਰਛਾਵੇਂ ਹੇਠਾਂ ਬੂਟਾ ਨਹੀਂ ਏ ਉਗਦਾ,
ਲੈ ਕਰਜ਼ ਮਿਲਦਾ ਕੁਝ ਨਹੀਂ ਹੇਠੀ ਨਮੋਸ਼ੀ ਤੋਂ ਬਿਨਾਂ।

ਤੂੰ ਪਿੰਜਰੇ ਦੀ ਵੰਡ ਮੰਗੀ ਟੇਟੇ ਚੜ੍ਹ ਸਈਯਾਦ ਦੇ,
ਉਨ ਤੋੜ ਦਿਤਾ ਲਕ ਸਾਡੀ ਸਾਂਝੀ ਜਦੋ-ਜਹਿਦ ਦਾ।
ਪਿੰਜਰੇ ਵਿਚ ਪਾਕੇ ਕੰਧ ਪਰਦੇਸ ਦੀ ਚਾਲਾਕ ਨੇ,
ਫੇਰ ਦਿਤਾ ਮੂੰਹ, ਉਨ ਸਾਡੇ ਨਿਸ਼ਾਨੇ ਸੇਧ ਦਾ।

ਇਹ ਮਕਰ ਮਾਇਆ ਜਾਲ ਦਾ, ਫੰਧਾ ਫਰੇਬੀ ਰੰਗ ਦਾ,
ਖੋਲ ਦਿਤਾ ਪਿੰਜਰਾ, ਤੈਨੂੰ ਉਡਾਵਨ ਦੇ ਲਈ।
ਪਾ ਦਿਤੀ ਲੀਕ ਉਨ ਰਾਵੀ ਦੇ ਇਧਰ ਉਧਰੋਂ,
ਸਾਡੀ ਅਟੁਟ ਸਾਂਝ ਨੂੰ ਤੋੜਨ ਮਰੋੜਨ ਦੇ ਲਈ।

ਐਪਰਾਂ ਪਰ ਰਹੇ ਚੇਤੇ, ਥਾਂ ਥਾਂ ਟੇਪੇ ਰੱਤ ਦੇ,
ਪਏ ਰਹਿਵਨ ਖੰਬ ਖੁਥੇ ਸਾਂਝੀ ਜੰਗ ਦੀ ਯਾਦਗਾਰ।
ਨਾ ਹੂੰਝੀ ਜਾਏ ਗੂੰਜ ਚਿਲਿਆਂ ਵਾਲੇ ਕਿੱਸਾ ਖਾਨੀ ਦੀ,
ਇਹ ਹੈਨ ਸਾਡੀ ਅਣਖ ਦੇ ਸੁਰਖਾਬ ਦੇ ਪਰ ਸ਼ਾਨਦਾਰ।

ਤੇਰੇ ਤਾਜ ਦੀ ਬਨ ਜਾਣ ਜ਼ੀਨਤ, ਇਹ ਸਜਨ ਕਲਗੀ ਦੀ ਥਾਂ,
ਸੁਟ ਪਾਈ ਨਾ ਕਿਤੇ ਦੇਖੀਂ ਨਗੂਣੇ ਜਾਣਕੇ।
ਲਾਈ ਆਜ਼ਾਦੀ ਦੇ ਹਥੀਂ ਮਹਿੰਦੀ ਸਾਂਝੇ ਖ਼ੂਨ ਦੀ,
ਗਲਤੀ ਕਰੀਂ ਨਾ ਧੋਣ ਦੀ ਇਨਾਂ ਧਬਿਆਂ ਨੂੰ ਸਿਆਣ ਕੇ।

ਇਸ ਤੋਂ ਪਹਿਲਾਂ, ਕੰਧ ਉਚੀ ਹੋ ਜਾਏ ਸਰਹਦ ਦੀ।
ਪਾ ਲਵੀਏ ਘੁਟ ਕੇ, ਆ ਅੰਤਲੀ ਗਲਵਕੜੀ।
ਅਜ 'ਜੁਮਾਤੁਲ ਵਿਦ' ਏ ਤੂੰ ਵਿਦਾ ਹੋਣਾ ਏ ਜ਼ਰੂਰ।
ਖ਼ੁਦਾ ਹਾਫ਼ਜ਼ ਤੂੰ ਕਹੇਂ, ਮੈਂ ਰੋਕਾਂ ਪੱਲਾ ਪਕੜੀ।

***

*ਕੌਮੀ ਸੁਤੰਤਰ ਨਵੀਂ ਦਿੱਲੀ, 1 ਜਨਵਰੀ 1948*

1. ਸ਼ੁਫੇ : ਗਵਾਂਢੀ, ਹਮਸਾਇਆ
2. ਸੱਯਾਰੇ : ਗਰਦਿਸ਼ ਕਰਨ ਵਾਲਾ ਤਾਰਾ

## ਇਹ ਜੰਗ

ਸੁਆਸਾਂ ਦੀ ਇਹ ਗੈਸ ਜ਼ਹਿਰੀਲੀ,
ਗੋਲੇ ਗੋਲੀਆਂ ਚਵ੍ਹੀ ਹਜ਼ਾਰ,
ਜੀਵਨ ਦਾ ਮਜ਼ਬੂਤ ਸਪਾਹੀ,
ਕਰਦਾ ਏ ਨਿਤ ਵਾਰ ਤੇ ਵਾਰ,
ਨਾਲ ਮੌਤ ਦੇ ਫਸਾ ਫਸਾਈ।

ਕੋਠੇ ਦੀ ਛਤ, ਆਲ੍ਹਣੇ ਅੰਦਰ,
ਚਿੜੇ ਚਿੜੀ ਦੀਆਂ ਭਿੜਦੀਆਂ ਚੁੰਝਾਂ,
ਗਲੀਆਂ ਵਿਚ ਵਰਤੀਂਦੀਆਂ ਦਿਸਣ,
ਹੈਵਾਨਾਂ ਦੀਆਂ ਕਿਤੇ ਨੇ ਹੁੰਝਾਂ
ਕਿਤੇ ਜੀਭ ਦੀ ਜ਼ੋਰ-'ਜ਼ਮਾਈ

ਕਿਤੇ ਕਲਮ ਨੇ ਆਢਾ ਲਾਇਆ,
ਕਾਗਜ਼ ਦੇ ਵਿਸਤਰਿਤ ਪਿੜ ਅੰਦਰ,
ਰੜਕੇ ਮਸਜਦ ਦੇ ਦਿਲ ਵਾਜਾ,
ਡਾਂਗ ਬਾਂਗ ਨੂੰ ਜਾਣੇ ਮੰਦਰ,
ਧਰਤੀ—ਖ਼ੂਨ ਦੀ ਏ ਤ੍ਰਿਹਾਈ।

ਲੋਕ-ਰਾਜ ਤੇ ਨਾਜ਼ੀ ਲੜਦੇ,
ਚੀਨ ਨਾਲ ਪਿਆ ਖਹੇ ਜਾਪਾਨ
ਚੌ-ਤਰਫ਼ੀ ਇਕ ਘੋਲ ਤੇ ਦੰਗਲ
ਤਕ ਤਕ ਕੇ ਹੋਵਾਂ ਹੈਰਾਨ
ਦੁਨੀਆ ਇਕ ਅਮਿਟ ਲੜਾਈ।

ਮਿਟੇ ਆਪ ਕਈ ਇਹਨੂੰ ਮੇਟਦੇ
ਲਾ ਕੇ ਟਿਲ ਅਸ਼ੋਕ ਬੀ ਥੱਕਾ
ਬਣ ਬਣ *ਲੀਗਾਂ ਲੁਪਤ ਹੋ ਗਈਆਂ
ਬਨ੍ਹਿਆ ਗਿਆ ਨਾ ਬਾਨ੍ਹਣੂ ਪਕਾ
ਦਿਤੀ ਅਮਨ ਦੇ ਨਾਮ ਦੁਹਾਈ।

ਜਗ ਵਿਚ ਅਮਨ ਤਦੇ ਈ-ਹੋਸੀ,
ਹਾਸਲ ਹੋਸੀ ਅਮਨ ਜਾਂ ਦਿਲ ਦਾ,
ਮਨ ਦੀਆਂ ਮੰਗਾਂ ਨਾਲ ਲੜੇ ਬਿਨ
ਇਹ ਦਾਰੂ ਨਹੀਂ ਕਦੇ ਭੀ ਮਿਲਦਾ
ਜੰਗ ਅਮਨ ਦੀ ਜਨਣੀ ਮਾਈ।

***

*ਲੀਗ ਆਫ ਨੇਸ਼ਨਜ

*ਪ੍ਰੇਮ ਮਾਰਗ ਲਾਹੌਰ, ਮਾਰਚ 1945*

# ਪੰਡਤ ਜਵਾਹਰ ਲਾਲ ਨਹਿਰੂ ਨੂੰ ਸੰਬੋਧਨ ਹੋ ਕੇ

ਨਦੀਆਂ ਮਿਲ ਕੇ ਤਿੰਨ ਪਰਯਾਗ ਉਤੇ,
ਤ੍ਰਿਬੇਣੀ ਜਿਹਾ ਇਕ ਤੀਰਥ ਬਣਾਂਦੀਆਂ ਨੇ
ਨਦੀਆਂ ਮੋਤੀ-ਸਰੂਪ ਦੇ ਸੰਗਮ ਦੀਆਂ,
ਜਵਾਹਰ ਵਿਜੈ, ਕ੍ਰਿਸ਼ਨਾ ਅਖਵਾਂਦੀਆਂ ਨੇ

ਕ੍ਰਿਸ਼ਨਾ ਵਾਂਗ ਸੁਰਸਤੀ ਦੇ ਚੁੱਪ ਰਹਿੰਦੀ,
ਗੰਗਾ ਜਮਨਾ ਪਰ ਜੋਸ਼ ਉਭਾਰਦੀ ਏ।
ਇਸੇ ਤਰਹ ਜਵਾਹਰ ਤੇ ਵਿਜੈ ਕੋਲੋਂ,
ਸ਼ੋਭਾ ਖਿਲੱਰੀ ਨਹਿਰੂ ਪਰਵਾਰ ਦੀ ਏ

ਹੌਲੀ ਕੱਖਾਂ ਤੋਂ ਲੱਖਾਂ ਦੀ ਹੋਈ ਮੁੜਕੇ,
ਭਾਰਤ ਮਾਂ ਦੀ ਝੋਲੀ ਜਵਾਹਰ ਆਇਆ
ਕੋਹੇ ਨੂਰ ਜਿਹੇ ਹੀਰੇ ਦਾ ਗ਼ਮ ਭੁਲਾ,
ਜਾਂ ਤੂੰ ਮੋਤੀ ਦੀ ਖਾਣ ਚੋਂ ਬਾਹਰ ਆਇਆ

ਗਹਿਰੀ ਘੋਰ ਗੁਲਾਮੀ ਦੇ ਨ੍ਹੇਰ ਅੰਦਰ,
ਚਮਕ ਉਠਿਓਂ ਚਮਕਦਾ ਤਾਰਾ ਬਨਕੇ
ਓਸ ਚਮਕ ਵਿਚ ਅਣਖ ਦੀ ਅੱਗ ਪੈ ਗਈ,
ਬੁਝੀ ਰਾਖ ਚੋਂ ਮਚਿਓਂ ਸ਼ਰਾਰਾ ਬਨਕੇ

ਇਸ ਲਾਂਬੂਓਂ ਬਾਂਸ ਦੇ ਬਨ ਵਾਂਗੂੰ,
ਐਸੀ ਮਹਾਂ ਜਵਾਲਾ ਪਰਚੰਡ ਹੋਈ
ਖ਼ੂਨ ਖੌਲਿਆ ਜੰਮੀਆਂ ਨਾੜੀਆਂ ਚੋਂ,
ਦੂਰ ਬੁੱਢੇ ਹਿਮਾਲਾ ਦੀ ਠੰਡ ਹੋਈ

ਭੁਲਦੀ ਯਾਦ ਨਹੀਂ ਜਿਸ ਤਰ੍ਹਾਂ ਅਜ ਤੀਕਰ,
ਸਿਰ ਸੜੇ ਸਕਾਟ ਦੇ ਡੰਡਿਆਂ ਦੀ
ਯਾਦ ਰਹੇਗੀ ਓਵੇਂ ਹੀ ਹਸ਼ਰ ਤੀਕਰ,
ਛੱਬੀ ਜਨਵਰੀ, ਰਾਵੀ ਦੇ ਕੰਢਿਆਂ ਦੀ

ਸਾਮਰਾਜ ਦੀ ਛਾਤੀ ਤੇ ਖੜ੍ਹਾ ਹੋ ਕੇ,
ਜਦ ਤੂੰ ਝੰਡਾ ਆਜ਼ਾਦੀ ਦਾ ਗੱਡਿਆ ਸੀ
ਸ਼ਹਿਨਸ਼ਾਹੀ ਦਾ ਆਸਨ ਤਦ ਡੋਲਿਆ ਸੀ,
ਹੌਕਾ ਚਰਚਿਲ ਨੇ ਸੀਨੇ ਚੋਂ ਕੱਢਿਆ ਸੀ

ਇਹ ਐਲਾਨ ਬਗ਼ਾਵਤ ਦਾ ਹਿੰਦੀਆਂ ਲਈ,
ਕੀਤਾ ਬਣਕੇ ਸੀ ਨਾਦ ਉਸ਼ੇਰ ਦਾ ਤੂੰ
ਇਹ ਪੈਗ਼ਾਮ ਸੀ ਗ਼ਾਫਲ ਗੁਲਾਮ ਤਾਈਂ,
ਬਣ ਕੇ ਦਿਤਾ ਪੈਗੰਬਰ ਸਵੇਰ ਦਾ ਤੂੰ

ਗ਼ੈਰਤ ਜਾਗ ਪਈ ਪਸਤੀ ਦੀ ਨੀਂਦ ਵਿਚੋਂ,
ਸ਼ੋਲ੍ਹੇ ਕੁੱਦ ਪਏ ਠੰਡਿਆਂ ਪਾਣੀਆਂ 'ਚੋਂ
ਧੜਕੀ ਜ਼ਿੰਦਗੀ ਬੁੱਤਾਂ ਦੇ ਸੀਨਿਆਂ 'ਚੋਂ,
ਮੁਰਦੇ ਉਠ ਪਏ ਕਬਰਾਂ ਪੁਰਾਣੀਆਂ ਚੋਂ

ਚੜ੍ਹਿਓਂ ਹੀਰ ਆਜ਼ਾਦੀ ਦਾ ਬਣ ਰਾਂਝਾ,
ਟਿੱਲੇ ਗਾਂਧੀ ਜਿਹੇ ਗੋਰਖ ਫਕੀਰ ਦੇ ਤੂੰ
ਗ਼ੁਲਾਮੀ ਸਫਾਂ ਵਲੇਟਦੀ ਨਜ਼ਰ ਆਈ,
ਚਰਨੀ ਪਿਓਂ ਫੜ ਚਰਣ ਜਾਂ ਪੀਰ ਦੇ ਤੂੰ

ਭਗਤ ਸਿੰਘ ਦੀ ਆਤਮਾ ਨੱਚ ਉਠੀ,
ਸਤਲੁਜ ਅਥਰੇ ਅੜੀਅਲ ਦੀ ਲਹਿਰ ਵਿਚੋਂ
ਮਾਊਂਟ ਬੈਟਨ ਦੀ ਸ਼ਾਮ ਸੀ ਦਿਸੀ ਤੈਨੂੰ,
ਜਾਰਜ ਪੰਜਮ ਦੀ ਸਿਖਰ ਦੁਪਹਿਰ ਵਿਚੋਂ

ਤੇਰੀ ਤੱਕਣੀ ਘੂਰ ਕੇ ਤੱਕਿਆ ਜਾਂ,
ਲਾਰਡ ਕਲਾਈਵ ਦੀ ਕਬਰ ਤ੍ਰੇੜ ਪੈ ਗਈ
ਵਾਈਟ ਹਾਲ ਦੇ ਸਹਿਮ ਕੇ ਥੰਮ ਕੰਬੇ,
ਨੌਕਰ ਸ਼ਾਹੀ ਦੇ ਕਿਲੇ ਦੁਫੇੜ ਪੈ ਗਈ

ਦੰਦੀ ਉਂਗਲਾਂ ਟੁੱਕਦੇ ਜੱਜ ਰਹਿ ਗਏ,
ਲਾ ਜਵਾਬ ਉਸ ਤੇਰੀ ਦਲੀਲ ਅੱਗੇ
ਦੇਸ਼ ਭਗਤੀ ਦਾ ਜੁਰਮ ਸੀ ਅਟਕ ਸਕਦਾ,
ਕਿਵੇਂ ਤੇਰੇ ਜਿਹੇ ਬੈਰਿਸਟਰ ਵਕੀਲ ਅੱਗੇ ?

ਤੇਰੀ ਜਿਰਹ ਦੇ ਤੇਜ ਦੀ ਤਪਸ਼ ਅੱਗੇ,
ਪਾਣੀ ਪਿਘਲ ਕਾਨੂੰਨ ਫੌਲਾਦ ਹੋ ਗਏ
ਦੇਸ਼ ਭਗਤ ਦਿਲਗੀਰ ਦਿਲਸ਼ਾਦ ਹੋ ਗਏ,
ਆਈ. ਐਨ. ਏ. ਦੇ ਸ਼ੇਰ ਆਜ਼ਾਦ ਹੋ ਗਏ।

ਜਿਵੇਂ ਅਗਨੀ ਪ੍ਰੀਕਸ਼ਾ ਪਾਸ ਕਰਕੇ,
ਮਿਲੀ ਰਾਮ ਨੂੰ ਸੀਤਾ ਸੀ ਆ ਓੜਕ
ਤਿਵੇਂ ਵੰਡ ਦੀ ਅੱਗ ਦੇ ਰੱਤ ਦੇ ਵਿੱਚ,
ਤੈਨੂੰ ਮਿਲੀ ਆਜ਼ਾਦੀ ਸੀ ਧਾ ਓੜਕ

ਲਾਲ ਕਿਲੇ ਦੀ ਫਸੀਲ ਅੱਖਾਂ,
ਡਾਹੀਆਂ ਤੇਰਿਆਂ ਕਦਮਾਂ ਦੇ ਜਾਂ ਹੇਠਾਂ
ਤੇਰੀ ਆਤਮਾ ਉਡੀ ਉਕਾਬ ਵਾਂਗੂ,
ਫੜਫੜਾਂਦੇ ਤਿਰੰਗੇ ਦੀ ਛਾਂ ਹੇਠਾਂ

ਦੇਸ਼ ਭਗਤ ਦੇ ਬੁਲਾਂ ਦਾ ਰਾਗ ਏ ਤੂੰ,
ਭਾਰਤ ਵਰਸ਼ ਦੇ ਗੀਤ ਦਾ ਸਾਜ ਏ ਤੂੰ
ਇੰਡੋਚਾਇਨਾ ਤੇ ਇੰਡੋਨੇਸ਼ੀਆ ਜਿਹੇ,
ਬੇਜ਼ੁਬਾਨਾਂ ਦੀ ਇਕ ਆਵਾਜ਼ ਏ ਤੂੰ

ਤੇਰੇ ਦਿਲ ਦੀ ਧੜਕਣ ਦੇ ਤਾਲ ਉੱਤੇ
ਆਜ਼ਾਦ ਹਿੰਦ ਦੀ ਆਤਮਾ ਧੜਕਦੀ ਏ
ਪਾਂਡਚਿਰੀ ਤੇ ਗੋਆ ਦੇ ਪੰਛੀਆਂ ਦੀ,
ਤੇਰੇ ਚੋਗੇ ਲਈ ਜ਼ਿੰਦਗੀ ਫੜਕਦੀ ਏ

ਤੇਰੇ ਪਿਤਰਾਂ ਦਾ ਵਤਨ ਕਸ਼ਮੀਰ ਸੋਹਣਾ,
ਆਸ ਤੇਰੇ ਵਲ ਲਾਈ ਅਜ ਝਾਕਦਾ ਏ
ਜੀਵਨ ਮੌਤ ਦੇ ਅੱਧ ਵਿੱਚ ਪਿਆ ਲਟਕੇ
ਪਾਇਆ ਹੋਇਆ ਪਵਾੜਾ ਇਹ ਕਾਕ ਦਾ ਏ

ਤੂੰ ਸਾਲਾਰ ਏਂ ਏਸ਼ੀਆ ਕਾਫਲੇ ਦਾ,
ਮੀਰੇ ਕਾਰਵਾਂ ਮੰਜ਼ਲ ਉਡੀਕਦੀ ਏ
ਜਾਦੂ ਰੂਸ ਅਮਰੀਕਾ ਦਾ ਤੋੜਨਾ ਤੈਂ,
ਮੰਗ ਸਮੇਂ ਦੀ ਕੂਕਦੀ ਚੀਕਦੀ ਏ

ਤੇਰੇ ਸਾਹਮਣੇ ਝੁਕ ਗਈ ਸ਼ਹਿਨਸ਼ਾਹੀ,
ਸਾਹਵੇਂ ਫਿਰਕਾਪ੍ਰਸਤੀ ਕਿਉਂ ਅੜੀ ਤੇਰੇ ?
ਤੇਰੀ ਦਸ ਖਾਂ, ਕੀ ਕੁਝ ਲਗਦੀ ਏ,
ਦੌਲਤਮੰਦੀ ਕਿਉਂ ਸਾਹਮਣੇ ਖੜੀ ਤੇਰੇ ?

ਕੁਨਬਾ ਪਰਵਰੀ, ਵੱਢੀਆਂ ਕੰਮ ਫੜਿਆ,
ਕਈ ਅਫ਼ਸਰਾਂ ਵੱਡੇ ਵਡੇਰਿਆਂ ਨੇ
ਏਧਰ ਚੋਰ ਬਾਜ਼ਾਰੀ ਨੂੰ ਕਿਹਾ ਬਿਜ਼ਨੈਸ,
ਧਰਮਪੁੱਤਰ ਵਪਾਰੀਆਂ ਮੇਰਿਆਂ ਨੇ

ਤੇਰੀ ਇਜ਼ਤ ਵਕਾਰ ਦੀ ਸੌਂਹ, ਇਨ੍ਹਾਂ
ਦੇਸ਼ ਘਾਤਕ ਕਰਤੂਤਾਂ ਤੋਂ ਹਟ ਜਾਵਣ
ਅਮਰ ਵੇਲਾਂ, ਇਹ ਮਾਲੀਆ ਬਾਗ ਤੇਰਾ
ਵੇਖੀਂ ਕਿਤੇ ਅਨਮੋਲ ਨਾ ਚੱਟ ਜਾਵਣ

ਜਿਵੇਂ ਬਾਬਰ ਨੇ ਪੁੱਤਰ ਨੂੰ ਦੇ ਦਿਤੇ,
ਰਹਿੰਦੀ ਉਮਰ ਦੇ ਬਾਕੀ ਸੁਆਸ ਅਪਨੇ
ਦੇਂਦੇ ਉਮਰ ਦੇ ਢੋਏ ਹਾਂ ਅਜ ਤੈਨੂੰ
ਇਸਤੋਂ ਵਧ ਨਹੀਂ ਕੁਝ ਭੀ ਪਾਸ ਅਪਨੇ

ਹੋਵੇ ਖਿਜ਼ਰ ਖੁਆਜੇ ਜਿਹੀ ਉਮਰ ਤੇਰੀ,
ਹੋਣ ਸ਼ਾਲਾ ਹਰ ਪਾਸਿਓਂ ਹੱਥ ਛਾਵਾਂ
ਨਹਿਰੂ ਤੇਰੇ ਜਿਹੇ ਪੁੱਤਾਂ ਨੂੰ ਜਨਮ ਦੇ ਕੇ,
ਕਿਉਂ ਨਾ ਕੁੱਖਾਂ ਨੂੰ ਸਫਲੀਆਂ ਕਰਨ ਮਾਵਾਂ

ਕਾਸ਼ ਕਮਲਾ ਭੀ ਕਿਤੇ ਜੇ ਪਾਸ ਹੁੰਦੀ,
ਵਿੰਹਦੀ ਪਤੀ ਨੂੰ ਅਜ ਇਸ ਸ਼ਾਨ ਅੰਦਰ
ਮੋਤੀ ਲਾਲ ਭੀ ਸੁਖ ਦਾ ਸਾਹ ਲੈਂਦਾ,
ਆਜ਼ਾਦ ਵਤਨ ਆਪਣੇ ਹਿੰਦੁਸਤਾਨ ਅੰਦਰ

ਇਹ ਹਮਦਰਦੀਆਂ ਤੇਰੇ ਲਈ ਹੇਚ ਹੈਸਨ,
ਤੇਰੀਆਂ ਸੋਚਾਂ ਦਾ ਹੈਸੀ ਮਿਆਰ ਉੱਚਾ
ਹੀਰੋਸ਼ੀਮਾ ਚੋਂ ਉਠੇ ਹਨੇਰ ਅੰਦਰ
ਹੈਸੈਂ ਸੱਚੀ ਤੂੰ ਚਾਨਣ ਮੀਨਾਰ ਉੱਚਾ

***

*ਵੀਰ ਭੂਮੀ-ਜਨਵਰੀ, 1951*

# ਆਜ਼ਾਦੀ

ਆਜ਼ਾਦੀ ਦੀ ਕੀਮਤ ਉਹੋ ਜਾਣਦਾ ਏ,
ਆਜ਼ਾਦੀ ਦੀ ਖਾਤਰ ਜੋ ਬਰਬਾਦ ਹੋਇਆ।
ਕਦਰ ਪਾਈ ਓਸੇ ਨੇ ਆਜ਼ਾਦੀਆਂ ਦੀ,
ਜੋ ਮਰ ਮਰ ਗ਼ੁਲਾਮੀ ਚੋਂ ਆਜ਼ਾਦ ਹੋਇਆ।
ਖੁਸ਼ ਹੋ ਕੇ ਬੁਲਬੁਲ ਉਡਾਰੀ ਲਾ ਉਚੀ,
ਤੇਰੇ ਪਿੰਜਰੇ ਦੀ ਆ ਖੁੱਲੀ ਏ ਬਾਰੀ।
ਯਕੀਂ ਦੇ ਪਰਾਂ ਚੋਂ ਭੀ ਟੁੱਟੀਆਂ ਨੇ ਡੋਰਾਂ,
ਜ਼ੰਜੀਰ ਪੀਡੀ ਹੋ ਬੰਨ੍ਹ ਬੰਨ੍ਹ ਕੇ ਹਾਰੀ।

ਚਮਨ ਚੋਂ ਖ਼ਿਜ਼ਾਂ ਦਾ ਗਿਆ ਦੌਰ ਨਾਲੇ,
ਦਿਲੋਂ ਡਰ ਸਈਯਾਦਾਂ ਦੇ ਫੰਧੇ ਦਾ ਚੁੱਕਾ।
ਹਸੇਂਦੇ ਫੁੱਲਾਂ ਨੂੰ ਨਾ ਘੂਰੇਗਾ ਕੋਈ,
ਘੁੱਟ ਘੁੱਟ ਕੇ ਕਲੀਆਂ ਦਾ ਮਰਨਾ ਏ ਮੁੱਕਾ।

ਕੀ ਹੋਇਆ ਆਜ਼ਾਦੀ ਦੀ ਕੀਮਤ ਸੀ ਮਹਿੰਗੀ,
ਮਹਿੰਗੀ ਹੀ ਵਸਤੂ ਪਿਆਰੀ ਏ ਹੁੰਦੀ।
ਭੂਚਾਲਾਂ ਜਿਹੇ ਇਨਕਲਾਬ ਨੇ ਹੁੰਦੇ,
ਗੱਡੀ ਇਨਕਲਾਬਾਂ ਦੀ ਨਿਆਰੀ ਏ ਹੁੰਦੀ।

ਇਹ ਸਾਡੇ ਸ਼ਹੀਦਾਂ ਦੇ ਖ਼ੂੰ ਦੀ ਏ ਰੰਗਤ,
ਭਗਤ ਸਿੰਘ ਜਿਹਾਂ ਦੀ ਏ ਜੀਵਨ ਕਮਾਈ।
ਗ਼ੁਲਾਮੀ ਦੀ ਕਾਲੀ ਗੂੜ੍ਹੀ ਨੀਂਦ ਪਿਛੋਂ,
ਇਹ ਜ਼ਖਮੀ ਆਜ਼ਾਦੀ ਦੀ ਊਸ਼ਾ ਹੈ ਛਾਈ।

ਕਈਆਂ ਸੁਹਾਗਾਂ ਦਾ ਸੰਧੂਰ ਹੈ ਇਹ,
ਕਈਆਂ ਦੇ ਟੁਟਦੇ ਇਹ ਸਾਹਾਂ ਦੀ ਫੜਕਨ।
ਕਈਆਂ ਦੀ ਮਿੱਟਦੀ ਹੋਈ ਮਮਤਾ ਦਾ ਸਿੱਟਾ,
ਇਹ ਸਾਡੇ ਦਿਲਾਂ ਦੀ ਭੀ ਸਾਂਝੀ ਹੀ ਧੜਕਨ

ਤ੍ਰਿੰਗੇ ਦੇ ਰੰਗਾਂ ਨੂੰ ਰੰਗ ਇਸ ਨੇ ਦਿਤਾ,
ਝੁਰੇਰੇ ਨੂੰ ਉਸਦੇ ਅਰਸ਼ ਤੇ ਪਹੁੰਚਾਇਆ।
ਆਜ਼ਾਦੀ ਬਿਨਾਂ ਹੈ ਮਨੁਖਤਾ ਅਧੂਰੀ,
ਗੁਲਾਮਾਂ ਦੀ ਖਾਤਰ *[1]ਹੁਮਾ ਦਾ ਇਹ ਸਾਇਆ।

***

*1. ਹੁਮਾ : ਇੱਕ ਕਲਪਿਤ ਪੰਛੀ, ਜਿਸਦੀ ਛਾਂ ਹੇਠ ਆਉਣ ਤੋਂ ਭਾਗ ਦਾ ਉਦੇ ਹੋਣਾ ਮੰਨਿਆ ਗਿਆ ਹੈ, ਇਹ ਪੰਛੀ ਸਦਾ ਆਕਾਸ਼ ਵਿੱਚ ਹੀ ਵਿਚਰਦਾ ਹੈ।

*ਕੌਮੀ ਸੁਤੰਤਰ, ਨਵੀਂ ਦਿੱਲੀ*

## ਸੁਤੰਤਰ ਵਿਸਾਖੀ !

ਆਜ਼ਾਦੀ ਪ੍ਰੇਰਿਕ! ਹੇ ਖੁੱਲ੍ਹਾਂ ਦੀ ਦਾਤੀ,
ਹੈ ਪਰਨਾਮ ਲੱਖ ਲੱਖ ਸੁਤੰਤਰ ਵਿਸਾਖੀ!
ਕਿਰਨ-ਆਸ ਬਣਕੇ ਤੂੰ ਚਮਕੀ ਹਨੇਰੇ,
ਅੰਨ੍ਹੇ ਗ਼ੁਲਾਮਾਂ ਦੀ ਆਗੂ, ਸੁਜਾਖੀ।

ਅਣਖ ਆਣ, ਸੰਦਾ ਏ ਬਲਦਾ ਹੀ ਰੱਖਿਆ,
ਤੂੰ ਸਾਹਵੇਂ ਤੂਫ਼ਾਨਾਂ ਦੇ ਦੀਵਾ, ਦਿਵਾਖੀ।
ਤੂੰ ਕੀ ਸਾਹਿਬ ਦੇਵਾਂ ਨੂੰ ਚੁੰਬਕ ਜਾ ਲਾਈ,
ਤੂੰ ਕੀ ਗੱਲ ਚਿੜੀਆਂ ਤੇ ਬਾਜਾਂ ਨੂੰ ਆਖੀ ?

ਵੰਗਾਂ 'ਚ ਢਾਲਾਂ ਦੀ ਸਖਤੀ ਸੀ ਆਈ
ਹੋਈ ਨੈਣਾਂ ਵਾਲੀ, ਅਮਰਤਾ ਮੁਨਾਖੀ
ਅਸੀਂ ਜਲਿਆਂ ਵਾਲੇ ਨਾ ਸੰਗੇ ਸੰਗੁਚੇ,
ਰਹੀ ਤੂੰ ਬਲੀਦਾਨ ਸਾਡੇ ਦੀ ਸਾਖੀ।

ਜਿਵੇਂ ਕੈਂਚਣੀ ਸੱਪ ਬਦਲੇ ਸਾਧਾਰਨ ,
ਅਸਾਂ ਮੌਤ ਓਵੇਂ ਡਿੱਠੀ, ਵੇਖੀ ਚਾਖ਼ੀ।
ਆਜ਼ਾਦੀ ਵਤਨ ਦੀ ਪਵਿੱਤ੍ਰ ਪਿਆਰੀ,
ਸ਼ਹੀਦਾਂ ਦੇ ਮਰਘਟ ਦੀ ਹੈ ਜੇਵੇਂ ਹੈ ਰਾਖੀ।

ਏਸੇ ਦੀ ਖਾਤਰ ਜੀਆਂਗੇ ਮਰਾਂਗੇ
ਹੈ ਚਾਂਹਦਾ ਇਹੋ ਦੇਸ਼ ਸੇਵਾ-ਭਿਲਾਖੀ
ਤੂੰ ਸਾਡੀ ਅਣਖ ਨੂੰ ਸਦਾ ਟੁੰਬਦੀ ਰਹੁ,
ਹੈ ਪਰਨਾਮ ਲੱਖ-ਲੱਖ ਸੁਤੰਤਰ ਵਿਸਾਖੀ।

***

*ਵੀਰ ਭੂਮੀ ਸ਼ਿਮਲਾ- ਅਪ੍ਰੈਲ 1950*
*ਕੌਮੀ ਸੁਤੰਤਰ, 8-16, 1948*

# 30 ਜਨਵਰੀ 1948 ਦੀ ਸ਼ਾਮ

ਡਿਗਿਆ ਅਮਨ ਤੇ ਬੰਬ ਏ
ਹਿੰਸਾ ਅਹਿੰਸਾ ਖਾ ਗਈ

ਬੇਚੈਨ ਹੋ ਗਈ ਸ਼ਾਂਤੀ
ਮੁਸਕਾਨ ਦੀ ਪ੍ਰਭਾਤ ਤੇ
ਕਾਲੀ ਉਦਾਸੀ ਰਾਤ ਦੀ
ਪਾ ਮੁਰਦਨੀ ਜਿਹੀ ਛਾ ਗਈ
ਕੋਈ ਗ਼ਮ ਦਿਲ ਨੂੰ ਲਾ ਗਈ।
ਹਿੰਸਾ ਅਹਿੰਸਾ ਖਾ ਗਈ।
ਛਲਣੀ ਕਲੇਜਾ ਧਰਮ ਦਾ
ਟੁਟੀ ਸਚਾਈ ਆਸ ਏ
ਪਿਆਰ ਦੇ ਆਕਾਸ਼ ਚੋਂ
ਜ਼ਾਲਿਮ ਕਿਸੇ ਨਿਰਦਈ ਨੇ
ਲਾਹ ਲਿਆ ਝਿਲਮਿਲ ਸਤਾਰਾ
ਹਸਦਾ ਹਾਸੇ ਦਾ ਪਰਬਤ
ਪੀ ਗਿਆ ਬਲਿਦਾਨ ਸ਼ਰਬਤ
ਅਮਰ ਸੇਜੇ ਝੌਂ ਗਿਆ
ਬੁਲ੍ਹਾਂ ਤੇ ਉਹ 'ਹੇ ਰਾਮ' ਲੈ
ਕੁਝ ਕਹਿੰਦਾ ਕਹਿੰਦਾ ਸੌਂ ਗਿਆ।
ਸ਼ਰਮ ਨੇ ਬੇਸ਼ਰਮ ਹੋ ਕੇ,
ਖੇਲ ਲਈਆਂ ਹੋਲੀਆਂ।
ਸ਼ਾਂਤੀ ਦੇ ਦੇਵਤੇ ਨੂੰ
ਵਜੀਆਂ ਤ੍ਰੈ ਗੋਲੀਆਂ।

ਆਹ! ਬੁਝ ਗਿਆ ਜਗਦਾ ਚਰਾਗ਼
ਕਿਉਂ ਜਗ ਪਏ ਘਿਓ ਦੇ ਚਰਾਗ਼
ਵੰਡੀਦੀਆਂ ਸੀਰਨੀਆਂ
ਕੌਣ ਰਿਸਦੇ ਘਾ ਉਤੇ
ਪਾ ਰਿਹਾ ਅਜ ਲੂਣ ਏ।
ਨਚੇ ਜਹਾਲਤ ਕਿਉਂ ਪਈ ?

ਹੱਸਣ ਭਲਾ ਕਿਉਂ ਨਫ਼ਰਤਾਂ
ਉਠ ਗਿਆ ਬਾਪੂ ਦਾ ਸਾਇਆ
ਹੋ ਗਿਆ ਭਾਰਤ ਯਤੀਮ
ਹੋ ਰਹੀ ਪੀੜਾ ਅਸੀਮ
ਥ੍ਰਰਾ ਗਿਆ ਬ੍ਰਹਮੰਡ ਸਾਰਾ
ਚੀਖ ਉਠੀਆਂ ਹਸਰਤਾਂ।
ਤੇ ਤੜਫ ਗਈਆਂ ਸੱਧਰਾਂ।
ਨਿਮੋਝੂਣਾਂ ਆਸਮਾਂ
ਅਸਚਰਜ ਏ ਸਾਰਾ ਜਹਾਂ
ਸ਼ਰਮਾ ਗਿਆ ਵਹਿਸ਼ੀਪੁਣਾ
ਤੇ ਤਰਸ ਆਈਆਂ ਤਰਸ ਨੂੰ
ਬੇਬਸੀ ਦੇ ਗੋਡਿਆਂ ਤੇ
ਰੀਝ ਦੀ ਪਈ ਲਾਸ਼ ਏ।
ਟੁਟੀ ਸਚਾਈ ਆਸ ਏ।
ਸ਼ਾਂਤੀ ਦੇ ਦੇਵਤੇ ਨੂੰ
ਵਜੀਆਂ ਤ੍ਰੈ ਗੋਲੀਆਂ

ਉਹ ਕੜਕੀਆਂ ਉਹ ਫੜਕੀਆਂ
ਉਹ ਕੂਕੀਆਂ ਤੇ ਬੋਲੀਆਂ
ਪਹਿਲੀ ਕਿਹਾ; 'ਫਿਰਕਾ ਪ੍ਰਸਤੀ'
ਦੂਸਰੀ, ਤ੍ਰਿਹ ਰਾਜ ਦੀ'
ਤੀਜੀ, ਦ੍ਰੋਹੀ ਦੇਸ਼ ਦੀ।
ਰਹਿ ਗਈਆਂ ਸਿਰ ਪਟਕ ਕੇ।
ਸੱਚ ਦੀ ਚੱਟਾਨ ਨਾਲ।
ਕੁਮਲਾ ਗਿਆ ਹਿਰਦੇ ਦਾ ਬਾਗ
ਆਹ! ਬੁਝ ਗਿਆ ਮੇਰਾ ਚਰਾਗ਼
ਆਜ਼ਾਦ ਕਰ ਕੇ ਦੇਸ਼ ਨੂੰ।
ਪਿਆਰਾਂ ਦਾ ਪਾਂਧੀ ਤੁਰ ਗਿਆ।
ਘੁਟੀਆਂ ਹੀ ਰਹੋ ਕਲੀਓ
ਮੁਰਝਾ ਜਾਓ ਖਿੜਦੇ ਗੁਲੋ

ਚੁਪ ਰਹੋ ਐ ਬੁਲਬੁਲੋ
ਵੰਨੇ ਸੁਵੰਨੇ ਫੁਲਾਂ 'ਚੋਂ
ਏਕੇ ਦਾ ਅੰਮ੍ਰਿਤ ਇਤਰ ਕਢਣ
ਵਾਲਾ ਗਾਂਧੀ ਤੁਰ ਗਿਆ
ਮਾਨੁਖਤਾ ਮੁਰਝਾ ਗਈ।
ਹਿੰਸਾ ਅਹਿੰਸਾ ਖਾ ਗਈ।

ਨ੍ਹੇਰੀ ਨਿਰਾਸ਼ਾ ਕਬਰ ਦੇ ਵਿਚ
ਨੀਮ ਬਿਸਮਲ ਜਜ਼ਬਿਆਂ ਨੂੰ
ਗ਼ਮ ਦੇ ਕਾਲੇ ਕਫ਼ਨ ਪਾ ਕੇ
ਮੌਤ ਏ ਦਫਨਾ ਗਈ
ਹਿੰਸਾ ਅਹਿੰਸਾ ਖਾ ਗਈ।

***

## ਅਹਿੰਸਾ ਦੇ ਦੇਵਤੇ ਦੀ ਹੱਤਿਆ

ਡਿਗਿਆ ਅਮਨ ਤੇ ਬੰਬ ਏ,
ਹਿੰਸਾ ਅਹਿੰਸਾ ਖਾ ਗਈ।
ਬੇਚੈਨ ਹੋ ਗਈ ਸ਼ਾਂਤੀ,
ਮੁਸਕਾਨ ਦੀ ਪ੍ਰਭਾਤ ਤੇ,
ਕਾਲੀ ਉਦਾਸੀ ਰਾਤ ਦੀ,
ਪਾ ਮੁਰਦਨੀ ਜਿਹੀ ਛਾ ਗਈ।
ਛਲਨੀ ਕਲੇਜਾ ਨਿਆਉਂਦਾ,
ਟੁਟੀ ਸਚਾਈ ਆਸ ਏ
ਪਿਆਰ ਦੇ ਆਕਾਸ਼ ਚੋਂ,
ਜ਼ਾਲਮ ਕਿਸੇ ਨਿਰਦਈ ਨੇ,
ਲਾਹ ਲਿਆ ਝਿਲ ਮਿਲ ਸਤਾਰਾ,
ਥ੍ਰਰਾ ਗਿਆ ਬ੍ਰਹਿਮੰਡ ਸਾਰਾ, ਨਿਮੋਝਣਾ ਅਸਮਾਨ,
ਸ਼ਰਮਾ ਗਿਆ ਵਹਿਸ਼ੀਪੁਣਾ,
ਤੇ ਤਰਸ ਆਇਆ ਤਰਸ ਨੂੰ।
ਗੋਡਿਆਂ ਤੇ ਹਸਰਤਾਂ ਦੇ,
ਰੀਝ ਦੀ ਪਈ ਲਾਸ਼ ਏ।
ਹਸ ਪਈਆਂ ਨਫਰਤਾਂ,
ਪਿਆਰਾਂ ਦਾ ਪਾਂਧੀ ਤੁਰ ਗਿਆ
ਘੁਟੀਆਂ ਹੀ ਰਹੋ ਕਲੀਉ!
ਮੁਰਝਾ ਜਾਓ ਖਿੜਦੇ ਗੁਲੋ!
ਚੁਪ ਰਹੋ ਨੀ ਬੁਲਬੁਲੋ!
ਵੰਨੇ ਸੁਵੱਨੇ ਫੁਲਾਂ 'ਚੋਂ,
ਏਕੇ ਦਾ ਅੰਮ੍ਰਿਤ ਕਢਣ ਵਾਲਾ ਗਾਂਧੀ ਤੁਰ ਗਿਆ।

***

*1 ਫਰਵਰੀ, 1948*

## ਹੇ ਦੇਵੀ ਆਜ਼ਾਦੀ

ਹੇ ਦੇਵੀ ਆਜ਼ਾਦੀ ਨਮਸਕਾਰ ਮੇਰੀ।
ਤੂੰ ਸੁਪਨੇ ਦੀ ਸੁੰਦਰੀ ਏਂ ਸਾਕਾਰ ਮੇਰੀ।
ਮੇਰੀ ਸੁਤੀ ਸ਼ਕਤੀ ਜਗਾਵਨ ਤੂੰ ਵਾਲੀ,
ਮੇਰੀ ਬਿਗੜੀ ਕਿਸਮਤ ਬਨਾਵਨ ਤੂੰ ਵਾਲੀ.
ਪ੍ਰਾਧੀਨ ਨੂੰ ਤੂੰ ਈ 'ਇਨਸਾਂ ਬਨਾਇਆ,
ਮੇਰੀ ਮੁਸ਼ਕਲਾਂ ਨੂੰ ਤੂੰ 'ਆਸਾਂ ਬਨਾਇਆ,
ਕਿਰਨ ਆਸ ਬਨ ਕੇ ਆਈ ਮੇਰੇ ਵਿਹੜੇ,
ਰੱਖ ਪਾਸੇ ਗਮ ਨੂੰ ਭੁਲਾਏ ਮੈਂ ਝੇੜੇ।
ਮੇਰੀ ਭਾਵੇਂ ਹੋ ਗਈ ਰੰਗੀਲੀ ਅਟਾਰੀ,
ਛੋਂਹਦੀ ਅਕਾਸ਼ਾਂ ਨੂੰ ਢੈ ਖਾਕ ਢੇਰੀ
ਹੇ ਦੇਵੀ ਆਜ਼ਾਦੀ ਨਮਸਕਾਰ ਮੇਰੀ।

ਸਾਡੇ ਦਿਲਾਂ ਵਿਚ ਈ ਤੇਰਾ ਏ ਮੰਦਰ,
ਤੂੰ ਵਸਦੀ ਰਹੇਂ ਸਦਾ ਇਹਨਾਂ ਦੇ ਅੰਦਰ,
ਸਦਾ ਰੂਹਾਂ ਉਚੀਆਂ ਕਰਾਂਦੀ ਰਹੇਂ ਤੂੰ
'ਭਗਤ' ਸਾਨੂੰ ਆਪਣਾ ਬਨਾਂਦੀ ਰਹੇਂ ਤੂੰ,
ਅਸੀਂ *1 ਨੀਰੋ *2 ਰਾਵਨ *3 ਸਬਾਹੂਆਂ ਦੇ ਵੈਰੀ
ਅਸੀਂ *4 ਕਾਰੂਆਂ ਕਫਨ ਲਾਹੂਆਂ ਦੇ ਵੈਰੀ।
ਵਿਸ਼ਵ ਸ਼ਾਂਤੀ ਦੇ ਅਸੀਂ ਪਹਿਰੂਏ ਹਾਂ।
ਤੇ ਧੰਨ ਭਾਗ ਸਾਡੇ ਤੂੰ ਪਾਈ ਏ ਫੇਰੀ,
ਹੇ ਦੇਵੀ ਆਜ਼ਾਦੀ ਨਮਸਕਾਰ ਮੇਰੀ।

ਇਹ ਅਗਸਤ ਪੰਦਰਾਂ ਸੁਭਾਗਾ ਸਵੇਰਾ,
ਊਸ਼ਾ ਵਾਂਗ ਛਾਇਆ ਹੈ ਪਾਸਾਰ ਤੇਰਾ,
ਮੇਰੇ ਦੇਸ਼ ਚੋਂ ਉਡੇ ਸੰਕਟ ਉਦਾਸੀ,
ਤੇ ਖੁਸ਼ਹਾਲ ਹੋਵਨ ਸਭੇ ਦੇਸ਼ ਵਾਸੀ,
ਸੂਰਜ ਨਵਾਂ ਨਿਤ ਤ੍ਰਿੰਗੇ ਨੂੰ ਚੁੰਮੇ,
ਸਿੰਘਾਂ*(5) ਦੇ ਬਲ ਨਾਲ ਸੁਦਰਸ਼ਨ ਓਹ ਘੁੰਮੇ।
ਸਾਹ ਸੂਤਵੇਂ*(6) ਐਟਮੀ ਧੂੰਏ ਅੰਦਰ.
ਖਿਲਰੇ ਲਿਸ਼ਕਦੀ ਜੀਉਨ ਦਾਤ ਤੇਰੀ,
ਹੇ ਦੇਵੀ ਆਜ਼ਾਦੀ ਨਮਸਕਾਰ ਮੇਰੀ।

***

ਨੋਟ: —

*1. ਰੋਮ ਦਾ ਉਹ ਜ਼ਾਲਮ ਬਾਦਸ਼ਾਹ ਜਿਨ ਆਪਣੀ ਰਾਜਧਾਨੀ ਨੂੰ ਹੀ ਅਗ ਲਵਾ ਦਿੱਤੀ ਅਤੇ ਆਪ ਸਿਤਾਰ ਵਜਾ-ਵਜਾ ਕੇ ਖੁਸ਼ ਹੁੰਦਾ ਸੀ, ਜਦਕਿ ਰੋਮ ਵਾਸੀ ਸੜਦੇ, ਭੁਜਦੇ, ਲੁਛਦੇ ਕੁਰਲਾਹਟ ਪਾ ਰਹੇ ਸਨ।

*2. ਲੰਕਾ ਦਾ ਦੁਰਾਚਾਰੀ ਰਾਜਾ ਜੋ ਪਤੀਬ੍ਰਤਾ ਸੀਤਾ ਜੀ ਨੂੰ ਜਬਰਨ ਚੁਕ ਕੇ ਲੈ ਗਿਆ ਸੀ।

*3. ਉਹ ਰਾਕਸ਼ਸ਼ ਜੋ ਰਿਸ਼ੀ ਵਿਸ਼ਵਾਮਿਤ੍ਰ ਦਾ ਯਗ ਭ੍ਰਸ਼ਟ ਕਰਦਾ ਸੀ।

*4. ਮਿਸਰ ਦਾ ਪ੍ਰਸਿੱਧ ਧਨ ਪੂਜਕ ਬਾਦਸ਼ਾਹ।

*5. ਭਾਰਤ ਦੇ ਰਾਜ ਚਿੰਨ੍ਹ ਵਾਲੇ ਤਿੰਨ ਸ਼ੇਰ ਅਤੇ ਚਕਰ।

*6. ਉਹ ਮਹਾਂਭਿਆਨਕ ਮਨੁਖਤਾ ਘਾਤਕ ਬੰਬ ਜੋ ਅਮਰੀਕਾ ਨੇ ਸੁੱਟੇ ਅਤੇ ਜਿਸਦੇ ਫਟਣ ਨਾਲ ਦੂਜੇ ਸੰਸਾਰ ਯੁਧ ਵਿੱਚ ਜਾਪਾਨ ਦੇ ਦੋ ਸ਼ਹਿਰ, ਹੀਰੋਸ਼ੀਮਾ ਤੇ ਨਾਗਾਸਾਕੀ ਤਬਾਹ ਹੋ ਗਏ।

# ਕਸ਼ਮੀਰ ਚਲੋ

ਸੌਂ ਗਏ ਸਰਦ ਸੁਰਗ ਦੇ ਝੋਲੇ
ਜਾਗੇ ਅਜਗਰ ਨਰਕ ਦੇ ਸ਼ੁਅਲੇ
ਜੱਨਤ ਕੇਸਰੀ ਹੋ ਗਈ ਕੋਲੇ
ਸੜ ਗਏ[1] ਫਿਰਨ ਤੇ ਪਾਟੇ ਚੋਲੇ
ਕਸ਼ਮੀਰਨ ਦਾ ਨੰਗ ਮੂੰਹੋਂ ਬੋਲੇ
[2]ਡਲ ਡਲਾ ਡਲ ਪਈ ਹੰਝੂ ਡੋਲ੍ਹੇ
ਢੇਰ ਸੁਆਹ ਦੇ ਜਲੇ ਹੋਏ ਖੋਲੇ
ਹਾਤੋ ਦੀ ਹਿਕ ਹੌਕੇ ਤੋਲੇ
ਤੜਫ਼ਦਾ ਦਿਲ ਕੋਈ ਦਰਦ ਫਰੋਲੇ
ਹਾਰ ਦੇ ਡਰ ਤੋਂ ਹੋਣੀ ਡੋਲੇ

ਤਕਣ ਲਈ ਇਹ ਦਰਦ ਨਜ਼ਾਰੇ
ਤਕਣ ਲਈ ਇਹ ਜ਼ੁਲਮੀ ਕਾਰੇ
ਦਰਿਆ ਪਰਬਤ ਚੀਰ ਚਲੋ,
ਕਸ਼ਮੀਰ ਚਲੋ ਕਸ਼ਮੀਰ ਚਲੋ।

ਧਰਤੀ ਦੀ ਹਿਕ ਛਾਲੇ ਛਾਲੇ
ਅੰਬਰ ਹੋ ਗਏ ਆਹ ਥੀਂ ਕਾਲੇ
ਜ਼ਾਲਮ ਨੇ ਓਹ ਲਾਂਬੂ ਬਾਲੇ
ਸੜ ਗਏ ਮਹਿਲਾਂ ਮਾੜੀਆਂ ਵਾਲੇ
ਲਿਸ਼ਕਨ ਛਵੀਆਂ ਛੁਰੀਆਂ ਭਾਲੇ
ਟੋਟੇ ਟੋਟੇ ਲਾਡਾਂ ਪਾਲੇ
ਅਬਲਾ ਦੀ ਪਤ ਦੁਸ਼ਟ ਹਵਾਲੇ
ਨਿਰਦੋਸ਼ਾਂ ਦੀ ਜਿੰਦ ਨੂੰ ਪੈ ਗਏ ਲਾਲੇ
ਅੱਗ ਲੋਹੇ ਤੇ ਖ਼ੂਨ ਵਿਚਾਲੇ
ਸਹਿਮੀਆਂ ਝੀਲਾਂ ਨਦੀਆਂ ਨਾਲੇ
ਮਜਬੂਰ ਅਣਖ ਪਈ ਖਾਏ ਉਬਾਲੇ
ਦੇਸ਼ ਪਿਆਰ ਅਜ ਲਏ ਉਛਾਲੇ
ਭਰ ਉਛਲੇ ਅਜ ਸਬਰ ਪਿਆਲੇ
[3]ਜ਼ੂਨੀ ਨੇ ਹਥਿਆਰ ਸੰਭਾਲੇ

ਗੂੰਜ ਪਏ ਸਭ ਆਲ ਦੁਆਲੇ
ਕੂਕੇ ਮੰਦਰ ਮੱਠ ਸ਼ਿਵਾਲੇ
ਫਟੇ ਕਫ਼ਨ ਤੇ ਕੜਕੀਆਂ ਲਾਸ਼ਾਂ
ਹਸਰਤ ਵਿਚੋਂ ਉੱਗੀਆਂ ਆਸ਼ਾਂ
ਖੇੜੇ ਤੋਂ ਖੋਹਣ ਹੀਰ ਚਲੋ,
ਕਸ਼ਮੀਰ ਚਲੋ, ਕਸ਼ਮੀਰ ਚਲੋ।

ਸੁਣ ਸੁਣ ਕੇ ਇਹ ਦਰਦ ਕਹਾਣੀ
ਲਰਜ਼ ਪਏ ਜਿਹਲਮ ਦੇ ਪਾਣੀ
ਆਈ ਰੋਹ ਵਿਚ ਦਰਦ ਰੰਜਾਣੀ
ਬਣੀ ਚੰਡਕਾ ਸੁਰਗ ਦੀ ਰਾਣੀ
ਸੰਭਲ ਪਈ ਮਦਹੋਸ਼ ਜਵਾਨੀ
ਉਠ ਬੈਠੀ ਸੁਤੀ ਜ਼ਿੰਦਗਾਨੀ
ਨਿਕਲੀ ਜੇਹਲ ਚੋਂ ਹੋ ਦੀਵਾਨੀ
ਅਬਦੁਲਾ ਦੀ ਮਸਤੀ ਮਸਤਾਨੀ
ਥੰਮੀ ਖ਼ੂਨੀ ਧਾਰ ਰਵਾਨੀ
ਕੰਬੀ ਜ਼ੁਲਮਾਂ ਦੀ *ਉਰ-ਆਣੀ (ਅਣਿ)
ਬਰਫਾਂ ਨੇ ਹੁਣ ਅੱਗ ਵਰਾਣੀ

ਪਸ਼ੂ ਪੁਣੇ ਦੀ ਰੂਹ ਸੁਣ ਡੋਲੇ
ਦੇਸ਼ ਪਿਆਰ ਦੀ ਆਤਮਾ ਬੋਲੇ
ਕੈਦੀ ਦੀ ਤੋੜਨ ਜ਼ੰਜੀਰ ਚਲੋ
ਕਸ਼ਮੀਰ ਚਲੋ, ਕਸ਼ਮੀਰ ਚਲੋ।

ਕਸ਼ਮੀਰ ਜਿਸਮ ਤੇ ਪ੍ਰਾਨ ਅਸਾਡਾ
ਸੁਖ਼ਨ ਪਾਲ ਈਮਾਨ ਅਸਾਡਾ
ਜੰਮੂ ਹੈ ਜਿੰਦ ਜਾਨ ਅਸਾਡਾ
ਸਭ ਉਸਤੋਂ ਕੁਰਬਾਨ ਅਸਾਡਾ
ਨਸੀਮ ਨਸ਼ਾਤ ਨਸ਼ਾਨ ਅਸਾਡਾ
ਅਮਰਨਾਥ ਅਸਥਾਨ ਅਸਾਡਾ

ਤੜਫ ਰਿਹਾ ਇਨਸਾਨ ਅਸਾਡਾ
ਤੜਫ ਰਿਹਾ ਭਗਵਾਨ ਅਸਾਡਾ
ਰਾਹ ਰੋਕੇ ਸ਼ੈਤਾਨ ਅਸਾਡਾ
ਇਸ ਦੁਸ਼ਮਨ ਦਾ ਮੂੰਹ ਮੋੜਨ ਲਈ
ਤੇ ਟੁਟੇ ਰਿਸ਼ਤੇ ਨੂੰ ਜੋੜਨ ਲਈ
ਬਣ ਭੁੱਖੇ ਸ਼ੇਰ ਅਧੀਰ ਚਲੋ
ਕਸ਼ਮੀਰ ਚਲੋ ਕਸ਼ਮੀਰ ਚਲੋ।

ਜਾਗ ਪਏ ਪ੍ਰਚੰਡ ਜਵਾਲਾ,
ਬਣ ਜਾਏ ਭਾਂਬੜ ਕੋਹੇ ਹਿਮਾਲਾ
ਰੁੰਡ ਮੁੰਡ ਦੀ ਪਹਿਨ ਕੇ ਮਾਲਾ
ਨਚ ਉਠੇ ਤਾਂਡਵ ਨ੍ਰਿਤ ਵਾਲਾ
ਬਣ ਜਾਏ (4)ਵੈਰੀ ਨਾਗ ਦਾ ਨਾਲਾ
ਇਕ ਫਨੀਅਰ ਅਫ਼ਯੂਨ[5], ਵਿਸ਼ਿਆਲਾ
ਬੋਲ ਦੇਸ਼ ਦਾ ਹੋਵੇ ਬਾਲਾ

ਸਿੱਖ–ਹਿੰਦੂਓ ਕਸ਼ਮੀਰ ਤੁਹਾਡਾ
ਅਬਦੁਲੇ ਜਿਹਾ ਵੀਰ ਤੁਹਾਡਾ
ਬਣ ਰਖਸ਼ਕ ਰਣਧੀਰ ਚਲੋ
ਕਸ਼ਮੀਰ ਚਲੋ ਕਸ਼ਮੀਰ ਚਲੋ।

***

*ਕੌਮੀ ਸੁਤੰਤਰ, 23 ਅਪ੍ਰੈਲ 1948*

1. ਕਸ਼ਮੀਰਨ ਦਾ ਪਹਿਰਾਵਾ 2. ਕਸ਼ਮੀਰ ਦੀ ਮਸ਼ਹੂਰ ਝੀਲ। 3. ਇਕ ਬਹਾਦਰ ਦੇਸ਼ ਭਗਤ ਕਸ਼ਮੀਰਨ 4. ਵੈਰੀ ਨਾਗ ਇਕ ਪ੍ਰਸਿੱਧ ਚਸ਼ਮਾ। 5. ਸੱਪ ਦਾ ਜ਼ਹਿਰ (ਜ਼ਹਿਰੀਲਾ)

## ਆਜ਼ਾਦ ਦੇਸ਼ ਦਾ ਸ਼ਹਿਰੀ

ਜਿੱਥੇ ਕੋਈ ਢਿਡੋਂ ਭੁੱਖਾ ਨਹੀਂ, ਮਨ ਭਾਉਂਦਾ ਖਾਂਦਾ ਪੀਂਦਾ ਏ,
ਜਿੱਥੇ ਕੋਈ ਤਨ ਤੋਂ ਨੰਗਾ ਨਹੀਂ, ਐਸ਼ਾਂ ਨਾਲ ਜੀਵਨ ਜੀਂਦਾ ਏ।
ਮਜ਼ਹਬ ਦੇ ਜਿੱਥੇ ਝਗੜੇ ਨਹੀਂ, ਫਿਰਕੇ ਦਾ ਜਿੱਥੇ ਝੇੜਾ ਨਹੀਂ,
ਹਰ ਇਕ ਨੂੰ ਖੁਲ੍ਹ ਹੈ ਪੂਜਾ ਦੀ, ਕੋਈ ਵਾਦ ਵਿਵਾਦ ਬਖੇੜਾ ਨਹੀਂ।

ਹਰ ਕੋਈ ਵਿਚਾਰ ਪ੍ਰਗਟ ਆਪਣੇ, ਹੈ ਬਿਨਾਂ ਝਿਜਕ ਦੇ ਕਰ ਸਕਦਾ,
ਜਿੱਥੇ ਕੋਈ ਕਿਸੇ ਭੀ 'ਵਾਦ' ਅੰਦਰ, ਵਿਸ਼ਵਾਸ ਆਪਣਾ ਧਰ ਸਕਦਾ।
ਜਿੱਥੇ ਸਭ ਜੀਵ ਬਰਾਬਰ ਨੇ, ਨਾ ਵਿਤਕਰਾ ਕੋਈ ਤਮੀਜ਼ ਨਹੀਂ,
ਜਿੱਥੇ ਕੋਈ ਵੱਢੀ ਖੋਰ ਨਹੀਂ, ਕੋਈ ਚੋਰ-ਬਾਜ਼ਾਰ-ਅਜ਼ੀਜ਼ ਨਹੀਂ।

ਜਿੱਥੇ ਇਨਸਾਫ਼ ਦਾ ਘਾਟਾ ਨਹੀਂ, ਦੁਖੀਏ ਦੀ ਹੋਏ ਸੁਣਾਈ ਏ,
ਹਾਕਮ ਤੇ ਮੁਨਸਫ ਦੀ ਵਖਰੀ, ਹੁੰਦੀ ਪਈ ਕਾਰਵਾਈ ਏ।
ਪਿਆਰ, ਭ੍ਰੱਪਣ ਮਿਲਵਰਤਨ, ਉਥੇ ਆਮ ਤੇ ਸਸਤੇ ਮਿਲਦੇ ਨੇਂ
ਤੀਊੜੀ ਨਹੀਂ ਕਿਸੇ ਦੇ ਮੱਥੇ ਤੇ, ਦਿਲ ਕੰਵਲਾਂ ਵਾਂਗੂੰ ਖਿਲਦੇ ਨੇ।

ਹਰ ਕੋਈ ਤ੍ਰੱਕੀ ਕਰ ਸਕਦਾ, ਮਨਮਰਜ਼ੀ ਅੱਗੇ ਵਧ ਸਕਦਾ,
ਕੋਈ ਰੋਕ ਰੁਕਾਵਟ ਸਾੜਾ ਨਹੀਂ, ਉਹ ਵਧਣ 'ਚ ਭੀ ਕਰ ਹੱਦ ਸਕਦਾ।
ਹਰ ਸ਼ਹਿਰੀ ਅਮਨ ਦਾ ਰਾਖਾ ਏ, ਪਾਬੰਦ ਕਾਨੂੰਨ ਦਾ ਰਹਿੰਦਾ ਏ,
ਜੋ ਡੂੰਘੇ ਵਤਨ ਪਿਆਰ ਲਈ, ਹਰ ਦੁੱਖ ਮੁਸੀਬਤ ਸਹਿੰਦਾ ਏ।

ਜੋ ਵਿਸ਼ਵ-ਵਿਜਈ ਤ੍ਰਿੰਗੇ ਤੋਂ, ਬਲਿਹਾਰੀ ਘੋਲੀ ਜਾਂਦਾ ਏ,
ਜੋ ਇਸ ਨੂੰ ਝੁਲਦਾ ਰੱਖਣ ਲਈ, ਸਾਹਾਂ ਦੀ ਹਵਾ 'ਪੁਜਾਂਦਾ ਏ।
ਉਹ ਸੱਚਾ ਭਾਰਤ ਵਾਸੀ ਏ ਦਿਲਦਾਰ ਏ ਅਸਲ ਆਜ਼ਾਦੀ ਦਾ,
ਕੁਰਬਾਨੀ ਦੇ ਦੇ ਕਹਿਰਾਂ ਦੀ, ਮੂੰਹ ਡਿੱਠਾ ਇਸ ਸ਼ਾਹਜ਼ਾਦੀ ਦਾ।

***

*ਵੀਰ ਭੂਮੀ - ਸਤੰਬਰ, 1951*

# ਕਵੀ ਤੇ ਇਤਿਹਾਸ

**ਕਵੀ**

ਐ, ਐਟਾਮਕ ਯੁਗ ਦੀ ਕਾਲੀ ਤੇ ਬੋਲੀ ਰਾਤ ਵਿਚ,
ਉਹ ਟਿਮਟਿਮਾਂਦੇ ਦੀਪ ਵਾਂਗੂ ਜਗ ਰਹੇ ਜੁਗਨੂੰ ਸਲਾਮ।
ਓ ਕਵੀ ਦੀ ਸੋਚ ਦੇ ਛੂਹਲੇ ਤੇ ਅੱਥਰੇ ਦੌੜਦੇ,
ਘੋੜੇ ਦੀ ਫੜਕੇ ਬੀਤੇ ਵਲ ਨੂੰ ਮੋੜਦੇ, ਤੂੰ ਹੀ ਲਗਾਮ।
ਬੀਤੇ ਦੀ ਏਂ ਤਸਵੀਰ ਤੂੰ, ਭਿਆਨਕ ਵੀ ਦਿਲ ਨੂੰ ਖਿਚਨੀ,
(ਤੂੰ) ਦੇ ਰਿਹਾ ਏਂ ਹਾਲ ਨੂੰ ਆਉਂਦੇ ਸਮੇਂ ਦਾ ਅਹਿਲਾਮ।
ਸਚ ਦਾ ਆਕਾਰ ਤੂੰ ਏਂ, ਲੁਕਿਆ ਕਿਤੇ, ਜ਼ਾਹਰਾ ਕਿਤੇ,
ਦੀਵਾ ਅਲਾਉੱਦੀਨ ਦਾ, ਜਮਸ਼ੈਦ ਦਾ ਤ੍ਰਿਲੋਕ ਜਾਮ।
ਸੰਗੀਤ ਦੇ ਨਾਲ ਛਹਿ ਗਿਉਂ, ਔਰਗਜ਼ੇਬੀ ਅਦਲ ਹੇਠ,
ਤੇਰੀ ਖਾਤਰ ਹੋ ਗਿਆ ਕਲ੍ਹਣ ਬੇਵਤਨੋ ਬੇਮੁਕਾਮ।
ਤੂੰ ਹੀ ਤਕੇ ਸ਼ਹਿਨਸ਼ਾਹੀ ਰੋਹਬ ਦਾਬੋ ਠਾਠ ਬਾਠ,
ਨੈਪੋਲੀਅਨ ਨਮੂਰਦ, ਨੀਰੋ, ਰੁਸਤਮੋ ਸੋਹਰਾਬ ਸਾਮ।
ਦੇਖੀਆਂ ਤੂੰ ਬਾਂਦੀਆਂ ਭੀ ਬਣਦੀਆਂ ਮਹਾਂਰਾਣੀਆਂ,
ਦਿੱਲੀ ਦਾ ਮਾਲਕ ਸ਼ਹਿਨਸ਼ਾਹ ਐਬਕ ਜਿਹਾ ਬੰਦਾ ਗ਼ੁਲਾਮ
ਤਕਿਆ ਤੂੰ ਬੁਤ-ਸ਼ਿਕਨ ਭੀ, ਦਿਲ ਸ਼ਿਕਨ ਦੇ ਰੂਪ ਵਿਚ,
ਦੀਨਾਰ, ਵਾਦਾ ਸ਼ਿਕਨ ਦੇਵੇ ਸ਼ਾਇਰਾਂ ਨੂੰ ਜੋ ਇਨਾਮ।
ਮਨਸੂਰ ਈਸਾ ਸੂਲੀ ਚੜ੍ਹਦੇ ਭੀ ਤੂੰ ਤਕੇ ਹੋਵਸਨ,
ਹੋਇਆ ਕਿਸੇ ਲਈ ਕਰਬਲਾਂ ਵਿਚ ਪਾਣੀ ਪੀਣਾ ਭੀ ਹਰਾਮ।
ਚਿਤੌੜ ਵਿਚ ਜੌਹਰ ਸਤੀ ਸਤਵੰਤੀਆਂ ਦਾ ਤਕਿਆ
ਮਿਣਦੀਆਂ ਖੂਹ ਦੀ ਡੂੰਘਾਈ ਕਰਦੀਆਂ ਜੀਵਨ ਤਮਾਮ.
ਸੁਕਰਾਤ, ਮੀਰਾ ਪੀ ਰਹੇ ਜ਼ਹਿਰੀ ਪਿਆਲੇ ਵੇਖ ਲੈ,
ਸੱਚ ਦੇ ਜੱਲਾਦ ਦਾ ਧੁਰ ਤੋਂ ਰਿਹਾ ਏ ਇਹ ਕਮਾਮ।
ਨਾਨਕ, ਮੁਹਮਦ ਬੁਧ ਈਸਾ, ਪਾੜ ਨ੍ਹੇਰੇ ਦਾ ਕਫ਼ਨ,
ਮਾਨੁਖਤਾ ਜੀਵਾਲਦੇ ਨੇ ਦੇ ਕੇ ਜੀਵਨ ਦਾ ਪੈਗ਼ਾਮ।
ਤੈਮੂਰ ਦੀਆਂ ਬੇਟੀਆਂ ਤੋਂ ਨਾਚ ਕਰਵਾਏ ਗਏ,
ਛਾਈ ਜਦੋਂ ਬੇਗੈਰਤੀ ਦੀ ਅਣਖ ਦੋਪਹਿਰਾਂ ਤੇ ਸ਼ਾਮ।
ਤੈਨੂੰ ਕਿੱਸੇ ਯਾਦ ਹੋਸਨ, ਜਿੰਦ ਕੌਰਾਂ ਦਰੋਪਤੀ ਦੇ,
ਅਬਲਾ ਉਤੇ ਜ਼ੁਲਮ ਕੀਤੇ, ਮਰਦ ਬਨ ਕੇ ਨੇਕ ਨਾਮ।
ਕਤਲ ਸੀਜਰ ਚਾਰਲਸ ਦੁਰਾਨੀ ਹੁੰਦਾ ਤਕਿਆ,

"ਮਾਰੋ ਵਢੋ, ਫੜ ਲਉ।" ਜਿਹਨਾਂ ਦਾ ਸੀ ਤਕੀਆ ਕਲਾਮ।
ਤੱਕ ਜਲਵੇ ਹੁਸਨ ਦੇ ਕੰਢੇ ਝਨਾਂ ਦੇ ਇਸ਼ਕ ਨੇ,
ਵਾਰਸ ਦੇ ਬੁਲੀਂ ਵਸ ਕੇ, ਕੀਤਾ ਜਿਗਰ ਦਾ ਸੋਜ਼ ਆਮ।
ਵਿੰਹਦਾ ਰਿਹੋਂ ਇਤਿਹਾਸ ਤੂੰ! ਕੌਮਾਂ ਦੀ ਚੜ੍ਹਤਲ ਡੇਗ ਨੂੰ,
ਜ਼ਾਲਮ ਸਮੇਂ ਦੀ ਕਾਂਗ ਦੇ, ਉਸ ਚੜ੍ਹਦੇ ਲਹਿੰਦੇ ਵੇਗ ਨੂੰ।

**ਇਤਿਹਾਸ**

ਹਾਂ ਹਾਂ ਮੈਂ ਤਕੇ ਯੁਗਾਂ ਦੇ, ਜੋਬਨ ਜਵਾਨੀ ਰੰਗ ਰੂਪ,
ਬਸਤੀਆਂ ਤੋਂ ਥੇਹ ਹੁੰਦੇ, ਬਣਦੇ ਫੁਲਾਂ ਤੋਂ ਅੰਗਾਰ।
ਚੰਦ ਤਾਰੇ ਪ੍ਰਿਥਵੀ, ਆਕਾਸ਼ ਮੰਡਲ ਤੇ ਪਤਾਲ,
ਨੈਣ ਵਿਹੰਦੇ ਕੰਨ ਸੁਣਦੇ, ਹਲ-ਚਲੀ ਦੇ ਸਮਾਚਾਰ।
ਮੇਰੇ ਲਿਖਾਰੀ ਚਿਤ੍ਰ ਗੁਪਤ, ਤੇ ਮੈਂ ਹੀ ਆਗੂ ਸਮੇਂ ਦਾ,
ਤਜਰਬੇ ਦੀ ਰੰਗ-ਸ਼ਾਲਾ ਦਾ ਭੀ ਮੈਂ ਹਾਂ ਸੂਤ ਧਾਰ।
ਸਲਤਨਤ ਯੂਨਾਨ, ਰੋਮਨ, ਮਿਸਰ ਦੀ ਏ ਲੁਟ ਗਈ,
ਅਕਬਰ, ਸਿਕੰਦਰ ਤੇ ਸਮੁੰਦਰ ਗੁਪਤ ਜਿਹੇ ਸਿਪਾਹ ਸਾਲਾਰ।
ਗਿਰਗਟ ਸਮੇਂ ਦਾ ਤਕਿਆ ਰੰਗਤ ਬਦਲਦਾ ਹਰ ਘੜੀ,
ਤੁਰ ਗਈ ਸਾਗਰ ਦੀ ਲਹਿਰ ਬਿਨ ਉਡੀਕੇ ਬੇਕਰਾਰ।
ਫੇਰੀਆਂ ਦੁਸ਼ਿਅੰਤ ਅੱਖਾਂ ਸੁੰਦਰੀ ਨਿਰਦੋਸ਼ ਤੋਂ,
ਭਰਥਰੀ ਯੋਗੀ ਹੋ ਤੁਰਿਆ, ਦੇ ਗਈ ਧੋਖਾ ਜਾਂ ਨਾਰ।
ਕਰਨ ਦਾ ਰਥ ਫਸ ਗਿਆ ਅਰਜਨ ਦੀ ਜਿੱਤ ਦੇ ਵਾਸਤੇ,
ਰਾਮ ਚੰਦਰ ਦੇ ਜਨਮ ਲਈ ਮਰ ਗਿਆ ਸ਼ਰਵਨ ਕੁਮਾਰ।
ਤਖ਼ਤ ਤਾਜਾਂ ਦੇ ਲਈ ਲੋਕਾਂ ਜ਼ਮੀਰਾਂ ਵੇਚੀਆਂ,
ਭੰਨ ਦਿਤੇ ਹੀਰਿਆਂ ਜਿਹੇ ਕੰਵਰ ਪੱਥਰ ਮਾਰ ਮਾਰ।
ਬਚਪਨ ਜਵਾਨੀ ਹੁਸਨ ਐਸ਼ਾਂ ਨਖ਼ਰਿਆਂ ਵਿਚ ਖੇਲਦੇ,
ਟੋਕੇ ਗੰਡਾਸੇ ਟੁਕ ਦਿਤੇ ਖ਼ੂਨੀ ਲੰਡਨ ਦੇ ਮੀਨਾਰ।
ਸਹਿਕਦੇ ਰਹੇ ਵਸਲ ਖ਼ਾਤਰ, ਧੜਕਦੇ ਦੋ ਦਿਲ ਸਦਾ,
ਡੋਬ ਦਿਤੀ ਗਈ ਸੋਹਣੀ ਕਰ ਘੜੇ ਕਚੇ ਸਵਾਰ।
ਸੁਤੇ ਮਿਰਜ਼ੇ ਜੰਡ ਹੇਠਾਂ ਸਜਨੀਆਂ ਦੇ ਪੱਟ ਤੇ,
ਮਾਰ ਦਿਤੇ ਜੁੜੇ ਜੋੜੇ ਆ ਸ਼ਮੀਰਾਂ ਬੇਸ਼ੁਮਾਰ।
ਬੇਲੇ 'ਚ ਪੈਂਦੇ ਚੂਰੀਆਂ ਦੇ ਚੋਰ ਉਤੇ ਮੋਰ ਮੈਂ,

ਤਕੇ ਜਸੂਸੀ ਕਰ ਰਹੇ ਕੈਦੋਂ ਜਿਹੇ ਕਾਫਰ ਕੁਫਾਰ।
ਚੀਰਦੇ ਸਾਗਰ ਤੇ ਪਰਬਤ, ਭਟਕਦੇ ਮਾਰੂ ਥਲੀਂ,
ਸਖਤ 'ਜਾਂ ਪੈਰੀ ਕੋਲੰਬਸ, ਵਾਸਕੋਡੀ ਢੂੰਡਕਾਰ।
ਫ਼ਲਸਫ਼ੀ ਵਿਗਿਆਨ ਵੇਤਾ ਪੈਸੇ ਸ਼ੁਹਰਤ ਦੇ ਲਈ,
ਕਰਦੇ ਮਨੁਖਤਾ ਦੀ ਸਿਆਸੀ ਦਾਬ ਤੇ ਮਿੱਟੀ ਖੁਆਰ।

(3)

ਹਾਂ ਹਾਂ ਕਵੀ ਮੈਂ ਤਕਿਆ ਕਲਮਾਂ ਦੇ ਕਿਦਾਂ ਸੰਘ ਵਿਚ,
ਧਸਦੀ ਸਿਆਸਤ ਬੇ ਰਹਿਮ ਕਾਨੂੰਨ ਦੀ ਬਨ ਕੇ ਕਟਾਰ।
ਮੈਂ ਬਣੀਂਦਾ ਤੇ ਲਖੀਂਦਾ ਹੀ ਰਿਹਾ ਹਾਂ ਪਰ ਅਡੋਲ,
ਲਟਕ ਫਾਂਸੀ ਤੋਂ ਕਦੀ ਤੇ ਪਹਿਨ ਜ਼ੰਜੀਰਾਂ ਦੇ ਹਾਰ।
ਮੈਂ ਹਾਂ ਬਣਦਾ ਤੇ ਬਿਗੜਦਾ ਭੀ ਰਿਹਾ ਮਿਟਦਾ ਉਭਰ,
ਹਾਂ ਦੁਹਰਾਂਦਾ ਆਪ ਨੂੰ ਸਹਿ ਮੌਤ ਦੀ ਪੀੜਾ ਅਪਾਰ।
ਮਾਸੂਮ ਦੀ ਮਿਝ ਹਡੀਆਂ ਤੋਂ ਇਟਾਂ ਗਾਰਾ ਲੈ ਲਿਆ,
ਉੱਚੀ ਉਸਾਰਨ ਦੇ ਲਈ ਦੀਨੀ ਤਅੱਸੁਬ ਦੀ ਦੀਵਾਰ।
ਮੌਤ ਦਾ ਮੂੰਹ ਰਹਿ ਗਿਆ ਖੁਲ੍ਹੇ ਦਾ ਖੁਲ੍ਹਾ ਤਕ ਕੇ,
ਮੁਰਦਿਆਂ ਦਾ ਖੰਡਰਾਂ ਵਿਚ ਨਾਗਾ ਸਾਕੀ ਦੇ ਅੰਬਾਰ।
ਗਸ਼ ਪਈ ਤਹਿਜ਼ੀਬ ਨੂੰ ਜਾਂ ਛੇਵਾਂ ਦਰਿਆ ਵੱਗਿਆ,
ਆਦਮੀ ਤੋਂ ਆਦਮੀਅਤ ਹਿੰਦ ਚੋਂ ਹੋਈ ਫ਼ਰਾਰ।
ਚਕਲੇ ਮਕਤਲ ਬਣ ਗਏ ਮੰਦਰ ਮਸੀਤਾਂ ਧਰਮਸਾਲ,
ਕਲਸ ਗੁਬੰਦ ਚਿਮਨੀਆਂ ਨਫਰਤ ਦੀਆਂ ਉਹ ਧੂਏਂਦਾਰ.
ਡਾਕੂ ਹਲਾਕੂ ਸਹਿਮਿਆ ਚੰਗੇਜ਼ ਦਾ ਦਿਲ ਦਹਿਲਿਆ,
ਰੱਬ ਦੇ ਵੇਹੜੇ 'ਚ ਢਾਏ ਜਾ ਰਹੇ ਰਬੀ ਸ਼ਾਹਕਾਰ।
ਮੰਡੀਆਂ ਵਿਚ ਚੋਰ ਵਸਦੇ ਦਿਨ ਦੀਵੀਂ ਬੇਧੜਕ,
ਇਹ ਤਮਾਸ਼ਾ ਤਕ ਕੇ ਕਾਰੂੰ ਭੀ ਹੋਇਆ ਸ਼ਰਮਸਾਰ।
ਕੋਈ ਦੇਵੇ ਜੰਗ ਦੇ ਅੰਗਿਆਰਿਆਂ ਨੂੰ ਸਦ ਹਵਾ,
ਐਵੇਂ ਹੁੰਦੇ ਟੋਹ ਜੇ, ਹਿਟਲਰ ਮੁਫਤ ਬਦਨਾਮੀ ਸ਼ਿਕਾਰ।
ਦਾਸਤਾਂ ਦਸਤਾਨਿਆਂ ਹੱਥਾਂ ਦੀ ਅਜਕਲ ਹੋਰ ਵੇ,
ਹੋਰ ਵੇ ਦੰਦ ਹਾਥੀਆਂ ਦੇ ਅੰਦਰੋਂ ਤੇ ਬਾਹਰਵਾਰ।

ਨਾ ਰੋਮੀਉ ਨਾ ਜੂਲੀਅਟ, ਸੋਰਠ ਨਾ ਬੀਜਾ, ਹੈ ਕੋਈ,
ਜ਼ਾਹਰਾ ਬਨਾਉਟੀ ਹੁਸਨ ਜੇ, ਹੈ ਆਰਜ਼ੀ ਇਸ਼ਕੋਂ ਪਿਆਰ।
ਬਦਲ ਗਈਆਂ ਕੀਮਤਾਂ ਹਰ ਸ਼ੈ ਦੀਆਂ ਬਾਜ਼ਾਰ ਵਿਚ,
ਹੈ ਮਾਰਕਸ ਦਾ ਅਰਥ-ਭਰਿਆ ਆਰਥਕ ਛਾਇਆ ਖ਼ੁਮਾਰ।
ਵੰਡੀ ਗਈ ਦੁਨੀਆਂ ਦੋ ਪਾਸੜ, ਬਣ ਗਏ ਨੇ ਦੋ ਧੜੇ,
ਦੋਹਾਂ ਦੇ ਦਾਈਏ ਅਮਨ ਦੇ, ਦੋਨੋਂ ਹੀ ਜਗ ਦੇ ਸੇਵਾਦਾਰ।
ਮੇਰੇ ਹਥ ਏ ਫੈਸਲਾ, ਮੈਂ ਹੀ ਸਮੇਂ ਦਾ ਜੱਜ ਹਾਂ,
ਦੁਧ ਪਾਣੀ ਵਖ ਕਰ ਕੇ ਸੱਚ ਦਾ ਕਰਸਾਂ ਨਤਾਰ।
ਐਨੀ ਗਲ ਪਰ ਸਮਝ ਸਚੀ ਹੈ ਇਹ ਪਥਰ ਤੇ ਲਕੀਰ,
ਮਿਟ ਰਿਹਾ ਜੋਕਾਂ ਦਾ ਯੁਗ ਸਰਮਾਏਦਾਰੋ ਤਾਜਦਾਰ।
ਲੋਕਵਾਣੀ ਉਠ ਰਹੀ ਏ ਦਬੀ ਕੁਚਲੀ ਜਾਗਦੀ,
ਹੋ ਰਹੀ ਸੰਗਰਾਮ ਖ਼ਾਤਰ ਰੋਹਲੀ ਜੰਤਾ ਤਿਆਰ।
ਮੇਰੇ ਮੂੰਹ ਦੇ ਦਾਗ ਕੋਝੇ ਨਾਲੇ ਧੋਤੇ ਜਾਣਗੇ,
ਸ਼ਾਹ ਨਾਮੇ ਨੂੰ ਕਰਾਂ ਮੈਂ ਲੋਕ ਗਾਥਾ ਤੋਂ ਨਿਸਾਰ।
ਬਿਰਲਾ ਮੰਦਰ ਤਾਜ ਮਹਿਲਾਂ ਦੀ ਨਾ ਗਿਣਤੀ ਵਧੇਗੀ
ਵੇਹਲੜ ਅਪਾਹਜ ਹੋਣਗੇ ਨਾ ਭਾਈਚਾਰੇ ਤੇ ਇਹ ਭਾਰ।
ਉਤਰ ਆਏਗਾ ਸੁਰਗ ਜਾਂ ਕਾਮਿਆਂ ਦੀ ਧਰਤ ਤੇ,
ਰੂਪ ਰੇਖਾ ਬਦਲ ਜਾਏਗੀ ਇਹ ਦੁਨੀਆਂ ਦੀ ਨੁਹਾਰ।
ਆ ਸਕਾਂ ਮੈਂ ਵੀ ਕੰਮ ਕਿਸੀ ਦੇਸ਼ ਦੇ ਵਿਕਾਸ ਵਿਚ,
ਉਸ ਲੋਕ ਹਿਤ ਦੇ ਸੁਖਮਈ ਨਵਯੁਗ ਦੇ ਪ੍ਰਕਾਸ਼ ਵਿਚ।

***

*ਜੀਵਨ ਪ੍ਰੀਤੀ, ਜੁਲਾਈ 1951*

## ਕੋਈ ਚਾਉ-ਐਨ-ਲਾਈ ਨੂੰ ਜਾ ਆਖੇ

ਕਰਕੇ ਅੱਖ ਕੈਰੀ ਸਾਡੇ ਦੇਸ਼ ਦੇ ਵਲ ਸਾਡੇ ਮੂੰਹ ਤੇ ਦੁਸ਼ਮਣ ਨੇ ਥੁਕਿਆ ਏ।
ਸਾਡੀ ਅਣਖ ਦੀ ਗਲ੍ਹ ਤੇ ਮਾਰ ਥੱਪੜ ਭਾਰਤ ਮਾਂ ਤੇ ਹੱਥ ਉਨ ਚੁਕਿਆ ਏ।

ਮਾਂ ਦਾ ਖ਼ੂਨ ਜੇ ਸਾਡੀਆਂ ਰਗਾਂ ਅੰਦਰ ਹੱਥ ਵੈਰੀ ਹਤਿਆਰੇ ਦਾ ਵਡਣਾ ਏ।
ਭਾਰਤ ਮਾਂ ਵਲ ਹੋਈ ਜੋ ਅੱਖ ਮੈਲੀ ਉਸ ਅੱਖ ਦੇ ਆਨੇ ਨੂੰ ਕਢਣਾ ਏ।

ਵਿਸਾਹ ਘਾਤ ਦਾ ਚੀਨ ਏ ਨਾਮ ਦੂਜਾ ਅਕ੍ਰਿਤਘਣਤਾ ਦੀ ਚੀਨ ਤਸਵੀਰ ਸਮਝੋ।
ਉਹਨੇ ਅਡੀਆਂ ਚੁੱਕ ਕੇ ਲਿਆ ਫਾਹਾ ਕੀਤੀ ਮੌਤ ਦੀ ਆਪ ਤਦਬੀਰ ਸਮਝੋ।

ਉਹਨੇ ਸਪ ਦੀ ਵਰਮੀ 'ਚ ਹੱਥ ਪਾਇਆ ਉਹਨੇ ਸ਼ੇਰ ਦੀ ਮੁੱਛ ਨੂੰ ਛੇੜਿਆ ਏ।
ਵਧਿਆ ਦੋਸਤੀ ਲਈ ਉਹਨੇ ਹੱਥ ਸਾਡਾ ਨਾਲ ਨਫ਼ਰਤ ਦੇ ਪਰੇ ਖਦੇੜਿਆ ਏ।

ਆਓ ਹਿੰਦੀਓ ਅਸੀਂ ਚਟਾਨ ਬਣੀਏ ਹਮਲਾ ਚੀਨ ਦਾ ਆਇਆ ਏ ਲਹਿਰ ਬਣਕੇ।
ਤੇਲ ਸਿਦਕ ਦਾ ਹੋਣੀ ਦੇ ਪਾਓ ਦੀਵੇ ਝਖੜ ਝੁਲਿਆ ਸੂਹਾ ਏ ਕਹਿਰ ਬਣਕੇ।

ਜਿਹਨੂੰ ਇਹੋ ਤਹਿਜ਼ੀਬ ਸਿਖਾਉਂਦੀ ਏ ਛੁਰਾ ਖੋਭਿਆ ਜਾਏ ਭਰਾ ਬਣਕੇ।
ਉਸ ਦੈਂਤ ਦੇ ਭੰਨਣੇ ਦੰਦ ਰਲਕੇ ਰਬ ਜਾਣ ਇਕਰਾਰ ਜੋ ਦਗ਼ਾ ਬਣਕੇ।

ਅਸੀਂ ਬੁੱਧ ਦੀ ਬੋਲੀ ਈ ਬੋਲਦੇ ਰਹੇ ਉਹਨੇ ਹਿੰਸਾ ਨੂੰ ਦੱਸਿਆ ਧਰਮ ਆਪਣਾ।
ਇਹ ਬੋਲੀ ਉਹ ਕਦੀ ਨਹੀਂ ਸਮਝ ਸਕਦਾ ਜਿਹਦਾ ਮਕਰ ਫਰੇਬ ਹੋਏ ਕਰਮ ਆਪਣਾ।

ਉਹ ਗਰਨੇਡ ਦੇ ਨਾਲ ਏ ਗਲ ਕਰਦਾ ਨਾਲ ਮਾਰਟਰ ਭਰਦਾ ਹੁੰਗਾਰਾ ਏ ਉਹ।
ਉਹਨੂੰ ਇਟ ਦਾ ਦਿਉ ਜਵਾਬ ਪੱਥਰ ਨਹਿਲਾ ਦਹਿਲੇ ਦਾ ਸਮਝੇ ਇਸ਼ਾਰਾ ਏ ਉਹ।

ਉਸ ਫਰਔਨ ਦੀ ਖਿਚ ਲਓ ਜੀਭ ਰਲਕੇ ਜਿਹੜੀ ਮੂਸੇ ਦੀ ਅਣਖ ਵੰਗਾਰਦੀ ਏ।
ਕਦੀ ਕ੍ਰਿਸ਼ਨ ਨੂੰ ਕੰਸ ਨਹੀਂ ਜਿਤ ਸਕਦਾ ਸਦਾ ਕੌਰਵਾਂ ਦੀ ਫ਼ੌਜ ਹਾਰਦੀ ਏ।

ਕੁਆਰੀ ਕੰਜਕ ਹਿਮਾਲਾ ਦੀ ਪੁਤਰੀ ਨੂੰ ਗਿਆ ਨੀਚ ਦਾ ਹੱਥ ਅੱਜ ਲਗ ਹੈ ਜੇ।
ਰਾਖੇ ਵਤਨ ਦੇ ਮੇਰੇ ਇਹ ਯਾਦ ਰੱਖਣ ਇਹ ਬਰਫ਼ ਨਹੀਂ ਰਾਸ਼ਟਰਪਤੀ ਦੀ ਪਗ ਹੈ ਜੇ।

ਸਾਨੂੰ ਕੈਦਣ ਤਾਵਾਂਗ ਵਾਲੌਂਗ ਦੀ ਸੌਂਹ ਅਸ਼ੋਕ ਵਾਟਕਾ ਪੀਕਨ ਦੀ ਫੂਕਣੀ ਏਂ।
ਪਵਨ ਪੁਤਰੋ! ਸੀਤਾ ਦੇ ਦੀਦ ਖ਼ਾਤਰ ਮੌਤ ਸਾਡਿਆਂ ਸਿਰਾਂ ਤੇ ਕੂਕਣੀ ਏਂ।

ਅਸੀਂ ਅਮਨ ਦੀ ਜਿਤ ਲਈ ਜੂਝਣਾ ਏ ਆਜ਼ਾਦ ਜੰਗ ਤੋਂ ਹੋਣ ਲਈ ਜੰਗ ਕਰਨਾ।
ਹਲਾਕੂ ਹਿਟਲਰ ਜੋ ਚੀਨ 'ਚ ਹੋਏ ਪੈਦਾ ਸਭ ਨੇ ਉਹਨਾਂ ਦੇ ਮੇਟਣ ਦਾ ਢੰਗ ਕਰਨਾ।

ਧਰਮ ਯੁੱਧ ਤੇ ਕਰਮ ਸੰਗਰਾ ਸਾਡਾ ਅਸੀਂ ਚੀਨ ਦਾ ਚੈਲੰਜ ਮਨਜ਼ੂਰ ਕੀਤਾ।
ਅਸੀਂ ਸਚ ਦੇ ਆਸਰੇ ਜਿਤਣਾ ਏਂ ਅਸੀਂ ਜਿਤਣ ਦਾ ਅਹਿਦ ਜ਼ਰੂਰ ਕੀਤਾ।

ਕਢ ਸੁਟੀਏ ਦੁੱਧ 'ਚੋਂ ਜਿਵੇਂ ਮੱਖੀ, ਬਾਹਰ ਦੇਸ਼ 'ਚੋਂ ਦੁਸ਼ਮਣ ਨੂੰ ਸੁੱਟਣਾ ਏਂ।
ਸਾਡਾ ਨਾਅਰਾ ਮਨੁੱਖਤਾ ਦੇ ਦੋਖੀਆਂ ਦਾ ਬੂਟਾ ਇਸ ਜਹਾਨ 'ਚੋਂ ਪੁੱਟਣਾ ਏਂ।

ਆਓ ਵਹਿਸ਼ੀ ਸਾਮਰਾਜ ਦੇ ਸਿੰਗ ਫੜਕੇ ਇਹਦੇ ਅਡੇ ਜਬਾੜੇ ਨੂੰ ਚੀਰ ਦੇਈਏ।
ਇਹਦੇ ਨਾਲ ਸਮਝੌਤਾ ਨਹੀਂ ਹੋ ਸਕਦਾ ਇਹਦੀ ਜਗ 'ਚੋਂ ਕਰ ਅਖੀਰ ਦੇਈਏ।

ਲੋਕ ਰਾਜ ਦੀ ਜਿੱਤ ਐਲਾਨ ਸਾਡਾ ਬੇੜਾ ਸਿਦਕ ਦਾ ਸੱਚ ਨੇ ਤਾਰਨਾ ਏਂ।
ਲੋਕ ਰਾਜ ਦੀ ਦੁਰਗਾ ਨੇ ਜਿਤਣਾ ਏਂ ਸਾਮਰਾਜ ਦੇ ਮਹਿਖ਼ੇ ਨੇ ਹਾਰਨਾ ਏਂ।

ਦਮ ਤੋੜ ਗਏ ਲੜਦੇ ਜੋ ਦੇਸ਼ ਖ਼ਾਤਰ ਖ਼ੂਨ ਉਨ੍ਹਾਂ ਦਾ ਵਾਜਾਂ ਅਜ ਮਾਰਦਾ ਏ।
ਹੇਮ ਕੁੰਡ ਦੀ ਚੋਟੀ ਕੁਝ ਆਖਦੀ ਏ ਤਾਂਡਵ ਨਾਚ ਲਈ ਸ਼ਿਵਜੀ ਪੁਕਾਰਦਾ ਏ।

ਲੋੜ ਦੇਸ਼ ਨੂੰ ਸੋਨੇ ਤੇ ਲਹੂ ਦੀ ਏ ਲੋੜ ਚੜ੍ਹਦੀਆਂ ਕਲਾ ਜਵਾਨੀਆਂ ਦੀ।
ਅੱਜ ਤਿਆਗ ਦੀ ਭਾਵਨਾ ਮੰਗ ਕਰਦੀ ਲੋੜ ਦੇਸ਼ ਨੂੰ ਅਜ ਕੁਰਬਾਨੀਆਂ ਦੀ।

ਲਹੂ ਦਿਓ ਤਾਂ ਸੈਨਿਕ ਜੋ ਡੋਲ੍ਹ ਸਕਣ ਟੁੱਟੀ ਜਿਤ ਦੀ ਲੜੀ ਨੂੰ ਜੋੜ ਲਈਏ।
ਗਹਿਣੇ ਲਾਹ ਦਿਉ, ਗਹਿਣੇ ਉਹ ਪੈ ਚੁੱਕੀ ਦੌਲਤ ਬੇਗ ਦੀ ਦੌਲਤ ਨੂੰ ਮੋੜ ਲਈਏ।

ਕੋਈ ਚਾਊ-ਐਨ-ਲਾਈ ਨੂੰ ਜਾ ਆਖੇ ਫਾਇਰ ਬੰਦੀ ਦੇ ਝਾਂਸੇ ਨਹੀਂ ਆਉਣਾ ਅਸਾਂ।
ਮਲੋ-ਮੱਲੀ ਦੇ ਤੇਰੇ ਪ੍ਰਾਹੁਣਿਆਂ ਨਾਲ ਹਾਲੇ ਖ਼ੂਨ ਦਾ ਲੇਖਾ ਚੁਕਾਉਣਾ ਅਸਾਂ।

ਚੰਗੇਜ਼ ਖ਼ਾਨੀ ਦੇ ਫੂਮ ਡਰਾਵਿਆਂ ਤੋਂ ਜਨਤਾ ਹਿੰਦ ਦੀ ਹਰਗਿਜ਼ ਨਹੀਂ ਡਰ ਸਕਦੀ।
ਇਹਦੀ ਗਰਦਨ ਕੋਈ ਤੋੜੇ ਜੇ ਤੋੜ ਸਕੇ ਇਹ ਸਾਮਰਾਜ ਨੂੰ ਸਜਦਾ ਨਹੀਂ ਕਰ ਸਕਦੀ।

***

*ਫਤਿਹ ਦਿੱਲੀ, ਕਲਗੀਧਰ ਐਡੀਸ਼ਨ*

# ਜਸ਼ਨ ਆਜ਼ਾਦੀ ਮਨਾਉਣ ਵਾਲੇ !

ਅੱਜ ਜਸ਼ਨ ਆਜ਼ਾਦੀ ਮਨਾਉਣ ਵਾਲੇ, ਰੰਗ ਰਲੀਆਂ ਦਾ ਨਸ਼ਾ ਉਤਾਰ ਤਾਂ ਸਹੀ।
ਕੌੜੀ ਠੋਸ ਹਕੀਕਤ ਦੀ ਲੋੜ ਪਿੱਛੋਂ, ਵਾਜਾਂ ਸੋਚ ਵਿਚਾਰ ਨੂੰ ਮਾਰ ਤਾਂ ਸਹੀ।
'ਨੇਰੇ ਚੀਰ ਆਜ਼ਾਦੀ ਦੀ ਨਵ ਜੋਬਨਾ ਇਹ, ਆਈ ਚੌਧਵੀਂ ਰਾਤ ਦਾ ਚੰਨ ਬਣਕੇ।
ਦਾਮੋਦਰ, ਭਾਖੜਾ ਨੰਗਲ ਤੇ ਆਏ ਕੋਸੀ, ਮੇਰੇ ਦੇਸ਼ ਦੇ ਰਾਂਝੇ ਦੀ ਜੰਨ ਬਣਕੇ।

ਚੜ੍ਹਦੇ ਸੂਰਜ ਖੁਸ਼ਹਾਲੀ ਦੀ ਕਿਰਨ ਸੁੱਟੀ, ਛਹਿ ਗਏ ਸਾਏ ਦਲਿੱਦਰ ਜਹਾਲਤਾਂ ਦੇ।
ਰਹਿ ਗਏ ਮੱਥੇ ਤੇ ਮਾਰਕੇ ਹੱਥ ਓੜਕ, ਨ੍ਹੇਰੇ ਚੰਦਰੇ ਮੰਦੀਆਂ ਹਾਲਤਾਂ ਦੇ।
ਖਿਜ਼ਾਂ ਖੁਦਕੁਸ਼ੀ ਕਰਨ ਦਾ ਪਰਨ ਕੀਤਾ, ਆਈ ਚਮਨ ਵਿੱਚ ਜਦੋਂ ਬਹਾਰ ਸਾਡੀ।
ਪੀਹੜੇ ਤੀਜੇ ਪਲਾਣ ਤੇ ਬਹਿਣ ਆਈ, ਪੰਦਰਾਂ ਸਾਲਾਂ ਦੀ ਨੱਢੀ ਮੁਟਿਆਰ ਸਾਡੀ।

ਉਸਰ ਰਿਹਾ ਜੋ ਕੌਮ ਦਾ ਮਹਿਲ ਸਾਡਾ, ਪੱਕੀ ਇਸਦੀ ਇੱਟ-ਇੱਟ ਜੜੀ ਹੋਵੇ।
ਭ੍ਰਪਣ ਏਕੇ ਪਿਆਰ ਹਮਦਰਦੀਆਂ ਦੀ, ਦੇਸ਼ ਭਗਤੀ ਦੇ ਹਾਰ ਦੀ ਲੜੀ ਹੋਵੇ।
ਕਿਉਂਕਿ ਚੀਨ ਦੀ ਬੀਨ ਚੋਂ ਉਭਰਦੇ ਨੇ, ਰਾਗ ਭਾਰਤ ਨੂੰ ਨਾਗਾਂ ਦੇ ਡੰਗਣੇ ਦੇ।
ਪਾਕਿਸਤਾਨ ਵਿੱਚ ਗੂੰਜਦੇ ਪਏ ਨਾਹਰੇ, ਭਾਰਤ-ਵਰਸ਼ ਨੂੰ ਰੱਤ ਨਾਲ ਰੰਗਣੇ ਦੇ।

ਇਸ ਲਈ ਰਾਸ ਕੁਮਾਰੀਓਂ ਹਿਮ ਪਰਬਤ, ਇੱਕੋ ਮੁੱਠ ਤੇ ਇੱਕ ਇਕਾਈ ਹੋਵੇ।
ਮਹਾਂਰਾਸ਼ਟਰ ਕੇਰਲ ਬੰਗਾਲੀਆਂ ਨੇ, ਉੱਚੀ ਧੌਣ ਪੰਜਾਬ ਅਕੜਾਈ ਹੋਵੇ।
ਹਰ ਇੱਕ ਕੰਮ ਵਿੱਚ ਦੇਸ਼ ਦਾ ਹਿਤ ਹੋਵੇ, ਸਾਡੀ ਸੋਚ ਤੋਂ ਆਪਣਾ ਗੌਂ ਮਿਟ ਜਾਏ।
ਹਰ ਇੱਕ-ਕਾਰ ਵਿੱਚ ਦੇਸ਼ ਦਾ ਭਲਾ ਹੋਵੇ, ਸਾਡੇ ਜੀਵਨ 'ਚੋਂ ਆਪਣੀ ਹੌਂ ਮਿਟ ਜਾਏ।

ਦੇਸ਼ ਭਰ ਦੀਆਂ ਚੌਦਾਂ ਈ ਬੋਲੀਆਂ 'ਚੋਂ, ਹਰ ਬੋਲੀ ਨੂੰ ਆਪਣੀ ਸਮਝ ਬੋਲੀ।
ਭਾਂਤ-ਭਾਂਤ ਦੇ ਬੋਲਾਂ ਦਾ ਰੰਗ ਵੱਖਰਾ, ਇਨ੍ਹਾਂ ਰੰਗਾਂ 'ਚ ਰਚ ਕੇ ਖੇਡ ਹੋਲੀ।
ਚੱਪਾ ਚੱਪਾ ਪਵਿੱਤਰ ਇਸ ਧਰਤ ਦਾ ਏ, ਹਰ ਇੱਕ ਜ਼ਰੇ 'ਚੋਂ ਭਾਰਤ ਦੀ ਰੂਹ ਧੜਕੇ।
ਇਥੋਂ ਲਾਜਪਤ ਤਿਲਕ ਸੁਭਾਸ਼ ਉੱਤੇ, ਦਿਲ ਵਿੱਚ ਦੇਸ਼ ਦੇ ਜਿਨ੍ਹਾਂ ਦੀ ਯਾਦ ਛੱੜਕੇ।

ਲੱਖ ਧਰਮ ਦਾ ਵਿਤਕਰਾ ਹੋਏ ਭਾਵੇਂ, ਹੋਣੀ ਦੇਸ਼ ਦੀ ਓੜਕ ਤਹਿਜ਼ੀਬ ਸਾਂਝੀ।
ਭਾਰਤ ਮਾਂ ਦੀ ਖੁਸ਼ੀ ਤੇ ਗ਼ਮੀ ਜਾਨਣ, ਹਿੰਦੂ ਮੁਸਲਿਮ ਅਮੀਰ ਗਰੀਬ ਸਾਂਝੀ।
ਭਗਤ ਸਿੰਘ ਦਾ ਹਰ ਕੋਈ ਭਗਤ ਹੋਵੇ, ਰਾਜਗੁਰੂ ਦਾ ਹਰ ਕੋਈ ਮੁਰੀਦ ਹੋਵੇ।
ਹੋਵੇ ਪੰਦਰਾਂ ਅਗਸਤ ਬਸੰਤ ਅਪਣੀ, ਛੱਬੀ ਜਨਵਰੀ ਦੇਸ਼ ਦੀ ਈਦ ਹੋਵੇ।

•

ਇਹ ਇਕ ਦੇਸ਼ ਮਹਾਨ ਕਟੁੰਬ ਟੱਬਰ, ਜੋ ਇਕ ਸਾਂਝੇ ਮਕਾਨ ਵਿੱਚ ਵਾਸ ਕਰਦਾ।
ਇਹਦੀ ਰੱਖਿਆ ਰਾਖੀ ਏ ਫ਼ਰਜ਼ ਸਭ ਦਾ, ਸਭ ਤੋਂ ਜਿਹਦੀ ਮਕਾਨ ਏ ਆਸ ਕਰਦਾ।
ਬੂਹੇ ਬਾਰੀਆਂ ਤਾਕੀਆਂ ਫਾਟਕਾਂ ਦੀ, ਦੇਖਭਾਲ ਵੀ ਨਾਲ ਧਿਆਨ ਹੋਵੇ।
ਕਿਸੇ ਦੀਵੇ ਦੀ ਲਾਟ ਨਾ ਬਣੇ ਸ਼ੋਅਲਾ, ਚੰਦ ਚੜਦੇ ਨਾ ਰੌਸ਼ਨ ਦਾਨ ਹੋਵੇ।

ਘਰ ਵਿਚ ਰੌਸ਼ਨੀ ਰੌਸ਼ਨਦਾਨ ਸੁਟਣ, ਜਮ-ਜਮ ਕਰਨ ਕਰਤੱਵ ਤੇ ਕਾਰ ਅਪਨੀ।
ਪਰ ਉਹ ਘਰ ਦੇ ਭੇਤ ਕਿਉਂ ਬਾਹਰ ਦੱਸਣ, ਕਰਨ ਕਿਉਂ ਕਰਤੂਤ ਗਦਾਰ ਅਪਨੀ।
ਅਕਸਰੀਅਤ ਅਕਲੀਅਤ ਦੀ ਕਰੇ ਗਿਣਤੀ, ਕਰਦਾ ਨਫ਼ਰਤ ਦੀ ਖੜੀ ਦੀਵਾਰ ਹੈ ਜੋ।
ਦੇਸ਼ ਮਜ਼੍ਹਬ ਤੇ ਬੋਲੀ ਦਾ ਦਰਦ ਕੋਈ ਨਾ, ਦੁਸ਼ਮਣ ਵਤਨ ਦਾ, ਕੌਮੀ ਗ਼ਦਾਰ ਹੈ ਜੋ।

ਕਰੀਏ ਪਰੱਨ ਤ੍ਰਿੰਗੇ ਦੀ ਛਾਂ ਹੇਠਾਂ, ਭਾਰਤ ਚੰਦਰਮਾ ਅਸੀਂ ਚਕੋਰ ਕੋਈ।
ਜੀਆਂ ਮਰਾਂਗੇ ਦੇਸ਼ ਦੇ ਹਿਤ ਖ਼ਾਤਰ, ਪਹਿਲਾਂ ਭਾਰਤੀ ਪਿੱਛੋਂ ਹਾਂ ਹੋਰ ਕੋਈ।
ਸਾਡੇ ਦਿਲ ਵਿਚ ਦੇਸ਼ ਦਾ ਦਰਦ ਹੋਵੇ, ਅਣਖ ਦੇਸ਼ ਦੀ ਸੀਨੇ ਸਮਾਈ ਹੋਵੇ।
ਅਠੇ ਪਹਿਰ ਦਿਮਾਗ਼ ਇਹ ਸੋਚਦਾ ਰਹੇ, ਕਿਵੇਂ ਭਾਰਤ ਦੀ ਸ਼ਾਨ ਸਵਾਈ ਹੋਵੇ।

***

ਨੋਟ: ਸੰਵਿਧਾਨ ਅਨੁਸਾਰ ਅੱਠਵੀਂ ਸੂਚੀ ਵਿਚ ਪੰਦਰਾਂ ਖੇਤਰੀ ਭਾਸ਼ਾਵਾਂ, ਬੋਲੀਆਂ ਨੂੰ ਮਾਨਤਾ ਦਿੱਤੀ ਹੈ। ਇਹ ਭਾਸ਼ਾਵਾਂ ਹਨ ਅਸਾਮੀ, ਬੰਗਾਲੀ, ਗੁਜਰਾਤੀ, ਸਿੰਧੀ, ਕੰਨੜ, ਕਸ਼ਮੀਰੀ, ਮਲਿਆਲਮ, ਮਰਾਠੀ, ਉੜੀਆ, ਪੰਜਾਬੀ, ਸੰਸਕ੍ਰਿਤ, ਤਾਮਿਲ, ਤੇਲਗੂ, ਉਰਦੂ ਅਤੇ ਹਿੰਦੀ। ਰਾਜ ਭਾਸ਼ਾ, ਸੰਵਿਧਾਨ ਅਨੁਸਾਰ ਹਿੰਦੀ ਹੈ ਅਤੇ ਕਵਿਤਾ ਵਿਚ ਉਹਨਾਂ ਚੌਦਾਂ ਬੋਲੀਆਂ ਦਾ ਹਵਾਲਾ ਦਿਤਾ ਹੈ। ਹਾਲਾਂਕਿ ਹੁਣ ਸੰਵਿਧਾਨ ਅਨੁਸਾਰ 22 ਭਾਸ਼ਾਵਾਂ ਹਨ।

# ਇਕ ਭਾਰਤੀ ਦਾ ਅਵਤਰਨ

ਅੱਠ ਵਜ ਕੇ ਵੀਹ ਮਿੰਟ, ਰਿਤੁਰਾਜ ਦੀ ਇਕ ਰਾਤ ਦੇ,
ਐਲਾਨ ਹੋਇਆ ਕਿਸੇ ਦੀ ਆਮਦ ਦਾ ਵਿਚ ਬਰਸਾਤ ਦੇ।
ਰੰਗਲੀ ਓੜਕ ਉਡੀਕਾਂ ਦੀ ਮੇਰੀ ਟੁੱਟੀ ਲੜੀ,
ਪੁੱਛਿਆ ਜਾਂ ਮੈਨੂੰ, "ਵਜਿਆ ਕੀ ਭਲਾ ਇਸ ਸ਼ੁਭ ਘੜੀ ?"
ਪਰਤਾਵਿਆਂ ਦੀ ਪੈ ਕੁਠਾਲੀ ਜੂਝਦੀ ਇਹੀ ਜਿੰਦੜੀ,
ਸੇਕ ਸਹਿ ਸਹਿ ਸੋਵਿੰਨਾ ਅਜ ਕੰਚਨ ਹੋ ਗਈ।
ਹੋਂਦ ਤੇ ਅਣਹੋਂਦ ਦੀ ਕਸ਼-ਮਕਸ਼ ਵਿਚ ਹੁਣ ਤੀਕ,
ਫਸੀ ਨਿਕਲੀ ਜਿੰਦ, ਬਣ ਕੇ ਸਫ਼ਲਤਾ ਬੱਚੇ ਦੀ ਚੀਕ।
ਹੋਣੀ ਨੇ ਜਿੰਦ ਖੋਹ ਲਈ ਅਣਹੋਣੀ ਦਾ ਕਰ ਕੇ ਲਹੂ,
ਖ਼ੂਨ ਅਗਨੀ ਕਾਂਡ ਦਾ ਨਾਇਕ ਇਹ ਕੁਝ ਕਰ ਕੇ ਰਹੂ।
ਫੁੱਟੀ ਕਰੂੰਬਲ ਜ਼ਿੰਦਗੀ ਦੀ, ਜ਼ਿੰਦਗੀ ਦੇ ਖੇਤ 'ਚੋਂ,
ਉਭਰਦਾ ਏ ਜਿਉਂ ਚਸ਼ਮਾ ਮਾਰੂਥਲਾਂ ਦੀ ਰੇਤ 'ਚੋਂ
ਜੀਣ ਦਾ ਉਤਸ਼ਾਹ ਲੈ ਕੇ ਰਕਤ ਬੂੰਦਾਂ ਤੇ ਪਲੀ
ਤ੍ਰੇਹ, ਤ੍ਰਿਸ਼ਨਾ, ਪਿਆਰ, ਭੁੱਖ ਦੀ ਸਫ਼ਰ ਤੇ, ਤੁਰ ਪਈ ਡਲੀ
ਅਜ ਅਵਾਰਾ ਆਤਮਾ ਦੀ ਭਾਲ ਮੁੱਕੀ ਏ ਅਖ਼ੀਰ,
ਅਜ ਅਵਾਰਾ ਆਤਮਾ ਨੂੰ ਮਿਲਿਆ ਮਾਨਸ ਏ ਸਰੀਰ
ਅਜ ਵਿਹੜਾ ਜ਼ਿੰਦਗੀ ਦਾ ਹੋਰ ਚੌੜਾ ਹੋ ਗਿਆ
ਅਜ ਘੇਰਾ ਮੌਤ ਦਾ ਏ ਹੋਰ ਸੌੜਾ ਹੋ ਗਿਆ
ਗ਼ਰਮੀ ਮਨੁੱਖੀ ਸਾਹ ਦੀ ਅਜ ਹੋਰ ਤਿੱਖੀ ਹੋ ਗਈ
ਨ੍ਹੇਰ ਅੱਗੇ, ਪੇਟ-ਸਚੇ-ਢੱਲੀ ਅੱਗ ਖੜੋ ਗਈ
ਮਾਂ ਦੀਆਂ ਪੀੜਾਂ ਦੇ ਕੰਡੇ ਫਿਰ ਗੁਲਾਬੀ ਹੋ ਗਏ
ਨੈਨ ਸਖਣੇ ਮਮਤਾ ਦੇ ਫਿਰ ਸ਼ਰਾਬੀ ਹੋ ਗਏ
ਮਜ਼ਦੂਰ ਨੂੰ ਮਯਾਰ ਮਿਹਨਤ ਦਾ ਬਦਲਣਾ ਪੈ ਗਿਆ
ਤ੍ਰਿਪਤ ਉੱਤੇ ਭੁੱਖ-ਕਾਦਰ ਫੇਰ ਬਾਜੀ ਲੈ ਗਿਆ
ਵੰਡ ਛਕਣ ਦੇ ਆਦਮੀ ਨੂੰ ਪਏ ਲਾਲੇ ਹੋਰ ਅੱਜ

ਕਾਮੇਂ ਦੇ ਹਥਾਂ ਤੇ ਵਧੇਰੇ ਪਏ ਛਾਲੇ ਹੋਰ ਅੱਜ
ਅੱਜ ਪਾਈਆਂ ਹੁਮਾਯੂੰ ਦੇ ਘਰ ਅਕਬਰ ਫੇਰੀਆਂ
ਸੁਪਨ ਮੰਦਰ ਦੀਆਂ ਖੂੰਜਾਂ ਚਮਕ ਪਈਆਂ ਨ੍ਹੇਰੀਆਂ
ਉਸ ਪਾਸ ਵੰਡਨ ਨੂੰ ਕੋਈ ਪਰ ਮੁਸ਼ਕ ਨਾੜ੍ਹਾ ਨਹੀਂ ਅੱਜ
ਕਿਸ ਤਰ੍ਹਾਂ ਸਾਂਭੇ ਵਧਾਈਆਂ ਕੋਲ ਸਾੜ੍ਹਾ ਨਹੀਂ ਅੱਜ
ਉਹਨੂੰ ਤਸੱਲੀ ਜੱਗ ਦੇ ਨਾਲ ਸਾਂਝ ਪੱਕੀ ਹੋ ਗਈ
ਬਾਹਾਂ ਵਧੀਆਂ, ਕਿਰਤ ਅਪਨੀ, ਕਲਾ ਸੱਕੀ ਹੋ ਗਈ।

***

*ਜੀਵਨ ਪ੍ਰੀਤੀ-ਸਤੰਬਰ, 1960*

# ਅਮਨ ਦਾ ਥੰਮ ਡਿਗ ਪਿਆ

ਅਮਨ ਦਾ ਥੰਮ ਡਿਗ ਪਿਆ
ਲਹਿ ਗਿਆ ਝਿਲਮਿਲ ਸਿਤਾਰਾ ਸ਼ਾਂਤੀ ਇਤਫਾਕ ਦਾ
ਨ੍ਹੇਰਾ ਉਦਾਸੀ ਡੂੰਘੀਆਂ ਸ਼ਾਮਾਂ ਦੀ ਚੁੱਪ
ਹੋ ਗਈ ਇਨਸਾਫ ਦੀ ਆਵਾਜ਼ ਚੁੱਪ
ਹੋ ਗਿਆ ਹਮਦਰਦੀਆਂ ਦਾ ਸਾਜ਼ ਚੁੱਪ
ਪੈ ਗਈ ਦੰਦਨ ਸਮੇਂ ਸਮਰਥ ਨੂੰ
ਤਾਰੀਖ ਦਾ ਹੱਥ ਕੰਬਿਆ ਤੇ ਚੀਕ ਮਾਰੀ ਕਲਮ ਨੇ
'ਹਾਏ ਹਾਏ ਅੱਜ ਮੁਕ ਗਿਆ ਨਹਿਰੂ ਦਾ ਯੁਗ
ਹਾਏ ਹਾਏ ਅਜ ਰੁਕ ਗਿਆ ਮਾਨੁਖਤਾ ਦਾ ਕਾਫਲਾ,
ਕਾਫਲਾ ਸਾਲਾਰ ਪਿਆਰਾ,
ਅਮਨ ਦਾ ਥੰਮ ਡਿਗ ਪਿਆ।'

ਡਿਗ ਪਿਆ ਅੰਬਰ ਤੋਂ ਸੂਰਜ
ਕਾਲਖਾਂ ਦੇ ਦੈਂਤ ਖੂਨੀ ਚੁੱਕ ਕੇ ਹੈ ਨਿਗਲਿਆ।
ਫੇਰ ਪੁੰਨੂੰ ਨੂੰ ਬਲੋਚਾਂ ਨੇ ਕਚਾਵੇ ਸੁਟਿਆ
ਫਿਰ ਬਕਾਉਲੀ ਦੇ ਚਮਨ 'ਚੋਂ ਫੁਲ ਕਿਸੇ ਨੇ ਲੁਟਿਆ
ਫੇਰ ਸਾਥੋਂ ਕੋਈ ਨਾਦਰ ਸ਼ਾਹ ਖੋਹ ਕੇ ਲੈ ਗਿਆ
ਵਾਂਗ ਖੁਸ਼ਬੂ ਉੜ ਗਿਆ ਕਿਥੇ ਜਵਾਹਰ ਕੋਹੇ-ਨੂਰ ?
ਮੂਸੇ ਦੀ ਅੱਖਾਂ ਸਾਹਮਣੇ ਕਿਉਂ ਸੜ ਗਿਆ ਏ ਕੋਹੇ-ਤੂਰ ?
ਮੁਰਝਾ ਗਿਆ ਏ ਉਹਦੀ ਅਚਕਨ ਦਾ ਗੁਲਾਬ
ਇਹ ਸਵਾਲਾਂ ਦਾ ਸਵਾਲ ਕਿਉਂਕਿ ਇਹ ਪ੍ਰਸ਼ਨ ਏ ਲਾਜਵਾਬ।
ਸੰਸਾਰ ਦੀ ਤਾਰੀਖ ਦਾ ਕਿਉਂ ਬੰਦ ਹੋਇਆ ਇਕ ਬਾਬ ?
ਮਾਨੁਖਤਾ ਦਾ ਟੁਟ ਗਿਆ ਸੋਹਣਾ ਸੁਨਹਿਰੀ ਕਿਉਂ ਖਾਬ ?
ਲਾਲ ਕਿਲੇ ਦੀ ਕੰਧ ਤੋਂ ਕਿਉਂ ਉੜ ਗਿਆ ਏ ਉਹ ਉਕਾਬ ?
ਆਪਣੇ ਬਲਵਾਨ ਖੰਭਾਂ ਹੇਠ ਜਿੰਨ
ਆਜ਼ਾਦੀ ਤੇ ਜਮਹੂਰੀਅਤ ਦੇ ਚੂਜ਼ਿਆਂ ਨੂੰ ਪਾਲਿਆ
ਖਵਾਲ ਕੇ ਹੀ ਮਾਸ ਆਪਣੇ ਜਿਗਰ ਦਾ
ਪਿਆਲ ਆਪਣੇ ਦਿਲੇ ਦਾ ਤਾਜ਼ਾ ਲਹੂ।
ਆਹ! ਅਜ ਤਾਜ਼ਾ ਲਹੂ ਉਹ ਮੁਕਿਆ
ਤੇਲ ਜਿਉਂ ਦੀਵੇ 'ਚੋਂ ਹੋਵੇ ਸੁਕਿਆ
ਸਾਮਰਾਜੀ ਰੱਥ ਦੇ ਪਹੀਆਂ ਦੇ ਹੇਠਾਂ ਫੜਕਦੇ

ਦਮ ਤੋੜਦੇ ਆਜਿਜ਼ ਗੁਲਾਮਾਂ ਦੀ ਉਹ ਆਸ
ਹੋ ਗਈ ਸਾਥੋਂ ਬਲੀ
ਮੌਤ ਦੀ ਪੈ ਕੇ ਕੁਠਾਲੀ
ਜ਼ਿੰਦਗੀ ਦੇ ਸੋਨੇ ਦੀ ਨਿੱਗਰ ਡਲੀ
ਦਿਨ ਢਲੇ ਈ ਦੋ ਵਜੇ ਕਿਉਂ
ਢਲ ਗਈ ਸੂਰਜ ਦੇ ਵਾਂਗ
ਕਾਲਖਾਂ ਦੇ ਦੈਂਤ ਖ਼ੂਨੀ ਜਿਹਨੂੰ ਚੁਕ ਕੇ ਨਿਗਲਿਆ।

ਬੁਝ ਨਹੀਂ, ਪਰ ਸਕਦੀ ਉਹਦੀ ਰੌਸ਼ਨੀ
ਮਰ ਨਹੀਂ ਸਕਦੀ ਕਦੀ ਭੀ ਜ਼ਿੰਦਗੀ
ਲਿਸ਼ਕ ਮੱਧਮ ਪੈ ਨਹੀਂ ਸਕਦੀ, ਜਵਾਹਰ ਲਾਲ ਦੀ
ਨ੍ਹੇਰਿਆਂ ਨੂੰ ਚੀਰਦੀ
ਸ਼ੋਲੇ ਸ਼ਰਾਰੇ ਅਣਖ ਦੇ ਸਦਾ ਈ ਰਹੇ ਉਛਾਲਦੀ
ਆਪਣੇ ਆਦਰਸ਼ ਵਿਚ ਉਹ ਜੀਏਗਾ
ਮਾਨੁਖਤਾ ਦੇ ਸਾਹਾਂ ਵਿਚ ਉਹ ਥੀਏਗਾ
ਤਸਵੀਰ ਉਹਦੀ ਸਾਡੀਆਂ ਸੋਚਾਂ 'ਚ ਉਭਰੀ ਰਹੇਗੀ
ਪੌਣ ਵਿਚ ਖ਼ੁਸ਼ਬੋ ਉਹਦੀ ਸਦਾ ਖਿਲਰੀ ਰਹੇਗੀ।
ਬੁਝ ਨਹੀਂ, ਸਕਦੀ ਇਉਂ ਉਹਦੀ ਰੌਸ਼ਨੀ
ਮਰ ਨਹੀਂ ਸਕਦੀ ਕਦੀ ਭੀ ਜ਼ਿੰਦਗੀ।

***

*ਜਾਗ੍ਰਤੀ-ਜੁਲਾਈ, 1964*

ਦੇਸ਼ ਦੀ ਆਜ਼ਾਦੀ ਸਮੇਂ ਜਦ ਕਿ ਦੇਸ਼ ਵਿੱਚ ਅਰਾਜਕਤਾ, ਫਿਰਕਾਪ੍ਰਸਤੀ, ਅਲਗਾਵਵਾਦੀ, ਅਤੇ ਫਿਰਕਾਪ੍ਰਸਤ ਜਿਵੇਂ ਮਾਰਧਾੜ, ਲੁਟ ਖੋਹ, ਧੱਕੇਸ਼ਾਹੀ, ਧਾਰਮਿਕ ਕੱਟੜਤਾ ਆਦਿ ਤਾਕਤਾਂ ਦਾ ਜ਼ੋਰ ਸੀ, ਅਜੋਕੇ ਸਮੇਂ ਦੇਸ਼ ਵਿੱਚ ਜਵਾਹਰ ਲਾਲ ਨਹਿਰੂ ਹੀ ਸਿਰ ਕੱਢ ਨੇਤਾ ਸਨ। ਜਿਹਨਾਂ ਨੇ ਦੇਸ਼ ਦੀ ਬਾਗਡੋਰ ਸੰਭਾਲੀ ਅਤੇ ਦੇਸ਼ ਨੂੰ ਤਰੱਕੀ ਦੀ ਰਾਹ ਤੇ ਲੈ ਕੇ ਗਏ। 'ਖੜਗ' ਜੀ ਨੇ ਦੇਸ਼ ਦੀ ਵੰਡ ਅਤੇ ਅੱਗ, ਖ਼ੂਨ ਅਤੇ ਫਸਾਦਾਂ ਵਿਚਕਾਰ ਮਿਲੀ ਆਜ਼ਾਦੀ ਨੂੰ ਤਕਿਆ, ਆਜ਼ਾਦੀ ਦੀ ਕੀਮਤ ਨੂੰ ਉਹਨਾਂ ਨੇ ਪਹਿਚਾਣਿਆ, ਮਹਿਸੂਸ ਕੀਤਾ ਅਤੇ ਨਹਿਰੂ ਯੁਗ ਦੌਰਾਨ ਹੋਈ ਦੇਸ਼ ਦੀ ਤਰੱਕੀ ਨੂੰ ਦੇਖਿਆ। ਅਗਸਤ, 47 ਤੋਂ ਬਾਅਦ ਨਹਿਰੂ ਦਾ ਯੁਗ ਸ਼ੁਰੂ ਹੋਇਆ, 'ਖੜਗ ਜੀ' ਰਾਸ਼ਟਰ ਪਿਤਾ ਗਾਂਧੀ ਅਤੇ ਨਹਿਰੂ ਜੀ ਤੋਂ ਬਹੁਤ ਪ੍ਰਭਾਵਿਤ ਸਨ। ਇਹ ਕਵਿਤਾ ਉਹਨਾਂ ਦੀਆਂ ਅੰਤਰੰਗ ਭਾਵਨਾਵਾਂ ਨੂੰ ਉਜਾਗਰ ਕਰਦੀ ਹੈ। (ਸੰਪਾਦਕ)

## ਕਵੀਆ ਬਦਲ ਪੁਰਾਣੀ ਚਾਲ !

ਬਦਲੇ ਸਾਜ ਸਮਾਜ ਸਮੇਂ ਦੇ, ਬਦਲੇ ਤੌਰ ਤ੍ਰੀਕ ਖਿਆਲ।
ਬਦਲੇ ਵਹਿਣ ਵੇਗ ਦਰਿਆਵਾਂ, ਬਦਲੀ ਰੁਤ ਹੁਨਾਲ ਸਿਆਲ।
ਬਦਲੀ ਦੁਨੀਆਂ ਸਾਮਰਾਜ ਦੀ, ਲੋਕ-ਰਾਏ ਦਾ ਦੇਖ ਕਮਾਲ।
ਝੁਕ ਗਈ ਕਲਗੀ ਰਾਜ ਮੁਕਟ ਦੀ, ਜਿਵੇਂ ਝੁਕਾਈਏ ਬ੍ਰਿਛ ਦੀ ਡਾਲ।
ਫੂਕ ਦੇਣੀ ਸਰਮਾਇਆ ਦਾਰੀ, ਜਨ ਸ਼ਕਤੀ ਦੀ ਅਗਨੀ ਨਾਲ।
ਉਠੀ ਬਸੰਤ ਖ਼ਿਜ਼ਾਂ ਦੀ ਕਬਰੋਂ, ਇਨਕਲਾਬ ਦੇ ਨਾਲ ਭੁਚਾਲ।
ਕਲਾਕਾਰ, ਕਾਮੇ, ਕ੍ਰਿਸਾਣਾਂ, ਭੂਣ ਦਿਤਾ ਏ ਆਲ ਦਵਾਲ।
ਦੱਬੇ ਖ਼ੂਨ ਬਰਫ ਦੇ ਹੇਠਾਂ, ਲਾਵੇ ਵਾਂਗੂੰ ਖਾਣ ਉਬਾਲ।
ਗਾ ਰਿਹਾ ਦੀਪਕ ਤਾਨ ਸੈਨ ਅੱਜ, ਕਰ ਰਿਹਾ ਤਾਂਡਵ ਚੰਦਰ ਭਾਲ।
ਚਿਤ੍ਰਕਾਰ ਦੇ ਬੁਰਸ਼ ਦੀ ਛੁਹੋਂ, ਜਾਗੀ ਚੰਡੀ ਪਰਚੰਡ ਜਵਾਲ।
ਨਵੇਂ ਪੋਚ ਦਾ ਫਿਰਿਆ ਪੋਚਾ, ਉਭਰੀ ਮਾਰ ਜਵਾਨੀ ਛਾਲ।
ਸੁੱਕੇ ਸੜੇ ਨਿਰੱਸ ਜੀਵਨ ਤੇ, ਵਰ੍ਹ ਗਈ ਬਦਲੀ ਰੰਗ ਰਸਾਲ।
ਬਦਲੀ ਬਦਲੇ ਲੈ ਰਿਹਾ ਬਦਲਾ, ਡਾਢੇ ਤੋਂ ਕਮਜ਼ੋਰ ਨਿਢਾਲ।
ਆਉਣ ਵਾਲਾ ਕਲ ਬੀਤਿਆ ਅਜ ਵਿਚ।
ਬਣ ਗਿਆ ਮਾਜ਼ੀ ਬੀਤਿਆ ਹਾਲ।

ਧੜਕੀ ਜ਼ਿੰਦਗੀ, ਬੁਤਾਂ ਦੇ ਸੀਨੇ।
ਚਲ ਕੋਈ ਸਰਲ ਸੁਹਾਣੀ ਚਾਲ।
ਰੰਗ ਰਸ ਪੂਰਤ ਫੜ ਨਵੀਨਤਾ।
ਕਵੀਆ ਬਦਲ ਪੁਰਾਣੀ ਚਾਲ।

***

*ਕਲਾਕਾਰ ਫਗਵਾੜਾ—ਅਕਤੂਬਰ, 1950*

# ਮੰਜ਼ਲ ਹਾਲੇ ਦੂਰ ਅਸਾਡੀ

ਪੁਜ ਗਏ ਭਾਵੇਂ ਅਧ ਅਸਮਾਨੇ,
ਧਰਤੀ ਦੇ ਭੁਲ ਗਏ ਅਫ਼ਸਾਨੇ।
ਅਸੀਂ ਪੁਜਣਾ ਉਥੇ ਜਿਥੇ,
ਸੋਚ ਤਿਲਕਦੀ ਜਾਏ ਤੁਹਾਡੀ।

ਚੰਨ ਸੂਰਜੋਂ ਦੂਰ ਪਰੇਰੇ,
ਇਕ-ਰਸਤਾ ਦੀ ਸੰਝ-ਸਵੇਰੇ
ਮਾਨਵਤਾ, ਰਬ ਪਾ ਕੇ ਵੰਗਲੀ,
ਵਿਤਕਰਿਆਂ ਦੀ ਟਪ ਗਏ ਖਾਡੀ।

[1]ਅਜ਼ਲ ਹਸ਼ਰ ਦੀ ਉਬਕ[2] ਹੈ ਜਿਥੇ
ਪਿਆਰਾਂ ਦੀ ਨਿਤ ਸ਼ਫਕ (ਸ਼ਫਕਤ)[3] ਹੈ ਜਿਥੇ
ਤਾਂਘ ਫੁਲ ਨੂੰ ਕੰਡੇ ਦੇ ਗਲ,
ਲਗਣ ਦੀ ਏ ਦਿਲ ਵਿਚ ਡਾਢੀ।

ਜਿਥੇ ਧਰਤੀ ਵਾਸ਼ਨਾ ਲੋਚਦੀ,
ਅਕਲ ਲੋਭ ਦੀ ਨਹੀਂ ਖੋਂਚਦੀ।
ਹੱਦਾਂ ਦੀ ਹਦ ਮੁਕ ਜਾਏ ਜਿਥੇ,
ਹੋਸ਼ ਬੇਹੋਸ਼ੀ ਰਹੇ ਦੁਰਾਡੀ।

ਜਫੀਆਂ ਪਾਂਦੇ ਨੂਰ ਤੇ ਚਾਨਣ,
ਰੰਗ ਸ਼ਕਲ ਦੀ ਸਾਰ ਨ ਜਾਨਣ।
ਉਸ ਟਿਕਾਣੇ ਪੁਜਣਾ ਏ ਜਿੰਦੇ!
ਇਥੇ ਅਟਕ ਨ ਰਹਿ ਜਾਈਂ ਫਾਡੀ
ਮੰਜ਼ਲ ਹਾਲੇ ਦੂਰ ਅਸਾਡੀ॥

***

1 ਅਜ਼ਲ: ਮਰਣ ਪਿੱਛੋਂ ਜੀਅ ਉਠਣਾ
2 ਉਬਕ: ਹੋਸ਼ੀਆਰ, ਚਤੁਰ
3 ਸ਼ਫਕ (ਸ਼ਫ਼ਕਤ): ਮਿਹਰਬਾਨੀ

# ਗੋਆ ਦੀ ਸਰਹੱਦ ਤੇ

ਸਟੇਨਗਨ
ਬ੍ਰੇਨ ਗਨ
ਮਸ਼ੀਨ ਗਨ
ਮਲੀਨ ਗਨ
ਚਲ ਰਹੀ ਦਨਾ ਦਨਨ
ਦਨ ਦਨਾਂਦੀ ਦਨ ਦਨਨ
ਉਗਲਦੀ ਗੁਲੱਛਦੀ
ਜਹੱਨਮਾ ਦੀ ਅਗ, ਮੌਤ ਚੌਹੀਂ ਪਾਸੀਂ ਗੋਆ ਦੇ
ਉਸਾਰ-ਦੀ ਅਭੇਦ ਕੰਧ
ਅੱਖੀਆਂ ਨੂੰ ਅੱਖਰਦੀ
'ਦਮਾਗ਼ ਨੂੰ ਭੀ ਰੜਕਦੀ
ਦਿਲ ਉਤੇ ਸਟ ਲਾਉਂਦੀ
ਸਾਲਾਜ਼ਾਰ ਦਾ ਵਦਾਨ।
ਕੂਕ ਉਠੀ ਆਤਮਾ
ਭਗਤ ਸਿੰਘ ਦੀ ਮਹਾਨ।
"ਡੋਪਲੇ ਦੀ ਕੰਧ ਨਾ
ਕਲਾਈਵ ਦੀ ਭੀ ਨਾ ਰਹੀ
ਐਲਬੂਕਰਕ ਦੀ ਔਲਾਦ
ਦਾ, ਇਹ ਕਿਉਂ ਚਿੰਨ੍ਹ ਰਹੇ ?
ਵੰਡਦਾ ਭਰਾ ਤੋਂ ਭਰਾ ਨੂੰ ਨਿਖੇੜਦਾ
ਜੋ ਅਟੁਟ ਨੌਹਾਂ ਤੋਂ ਮਾਸ ਨੂੰ ਨਿਖੇੜਦਾ
"ਢਾਹ ਦਿਓ, ਇਹ ਢਾਹ ਦਿਓ
ਮਿਟਾ ਦਿਓ, ਮਿਟਾ ਦਿਉ,"
ਕਿਸ਼ੋਰੀ ਲਾਲ ਉਠਿਆ
ਉਠਿਆ ਚਿਤਾਲੇ ਵੀਰ
ਮਧੁਕਰ ਉਠਿਆ
ਉਠਿਆ ਵਸੰਤ ਰਾਓ
ਵੀਰ, ਓਕ-ਸ਼ਾਹ ਬਲੂਤ
ਉਠੀ ਉਹ ਵੀਰਾਂਗਨਾ
ਸੁਭੱਦਰਾ ਜਵਾਲ ਰੂਪ

ਚੰਡਕਾ ਭਵਾਨੀਆਂ ਦਾ
ਕਾਲ ਵਿਕਰਾਲ ਰੂਪ।
ਉਠਿਆ ਉਹ ਈਸੜੂ ਤੋਂ,
ਚਲਿਆ ਜਵਾਨ ਸ਼ੇਰ
ਘਲਿਆ ਵੰਗਾਰਦਾ ਸਪੂਤ ਪੁਤ ਬੁੱਕਦਾ
ਪੰਜਾਬ ਦੀ ਮਹਾਨ ਮਾਂ ਦੀ ਮਾਮਤਾ ਨੇ ਹਸਕੇ।
ਦਸਕੇ ਦਾਗ਼ ਦਿਲ ਭਾਰਤ ਦੇ ਰਿਸਦਾ
ਦਿਸਦਾ ਸੀ ਦੂਲਾ ਕਰਨੈਲ ਸਿੰਘ ਸ਼ੋਭਦਾ
ਲਾੜਾ ਕੁਰਬਾਨੀਆਂ ਦੀ ਜੰਞ ਵਿਚ ਸਜਦਾ।
ਵਜਦਾ ਸੀ ਸ਼ਾਂਤ ਮਈ-
ਯੁਧ ਲਈ ਵੰਗਾਰ ਰੂਪ
ਸੂਰਮੇ ਵੰਗਾਰਦਾ
ਉਭਾਰਦਾ ਓਹ ਅਣਖ, ਆਣ
ਸ਼ਾਨ, ਸ਼ਾਨਦਾਰ ਬਿਗਲ।
ਨਿਗਲ ਜਾਏ ਬੁਜ਼ਦਿਲੀ
ਜੋ ਖਾ ਜਾਏ ਵਿਸਾਹ ਘਾਤ
ਬਖ਼ਸ਼ ਦਏ ਹਿੰਮਤਾਂ ਹੌਸਲੇ ਅਨੰਤ ਜੋਸ਼
ਸਰਫਰੋਸ਼ ਬੰਨ ਕੇ ਗੁੱਟ ਉਤੇ ਗਾਨੀਆਂ
ਫੜ ਕੇ ਤ੍ਰਿੰਗਾ ਹਥ ਜਜ਼ਬੇ ਫੌਲਾਦੀ ਨਾਲ
ਬਾਲ ਕੇ 'ਮਸ਼ਾਲ, ਦਿਲ ਸਤਿਆ ਗ੍ਰਹਿ ਦੀ,
ਉਤਰੇ ਉਹ ਭਾਰਤ ਦੇ ਪਿਆਰ ਦੇ ਮੈਦਾਨ ਵਿਚ
ਦੇਣ ਗੋਆ ਵਾਸੀਆਂ ਨੂੰ ਭੇਟਾ ਅਪਣੱਤ ਦੀ,
ਭ੍ਰਪਣ ਪਿਆਰ ਭਰੇ ਢੋਏ ਤੇ ਨਿਸ਼ਾਨੀਆਂ।
ਜਿਵੇਂ ਹਨੂਮਾਨ ਜਾ ਉਤਰੇ ਅਸ਼ੋਕ ਬਾਗ਼
ਦੇਣ ਸੀਆ ਕੈਦਣ ਨੂੰ ਦਿਲਬਰੀ ਤਸੱਲੀਆਂ
ਰਖ ਕੇ ਧ੍ਰਿ ਜਿੰਦ, ਮੌਤ ਕੋਲ
ਕਰਨ ਗਲਾਂ ਸਾਫ਼-ਸਾਫ਼ ਦੋ ਟੂਕ ਫੈਸਲੇ
ਗੁਲਾਮੀ ਦੇ ਅਜ਼ਾਰਦਾਰ ਪੁਰਤਗੇਜ਼ੀ ਜਾਬਰਾਨਾਂ
ਉਬਲਦੀਆਂ ਭਖਦੀਆਂ ਜਵਾਨੀਆਂ।
ਤੁਰ ਪਿਆ ਕਾਫਲਾ ਸ਼ਮਾਂ ਦੇ ਪੰਤਗਿਆਂ ਦਾ

ਜ਼ਿੰਦਗੀ ਦੇ ਹਕ ਲਈ ਦੇਣ ਕੁਰਬਾਨੀਆਂ।
ਇੱਕ ਅੰਗ ਕੂਕਿਆ
"ਗੋਆ ਸਾਡਾ, ਗੋਆ ਸਾਡਾ"
ਉਠੀਆਂ ਮੋੜਵੀਆਂ ਲਖ ਤੇ ਹਜ਼ਾਰ ਅਵਾਜ਼ਾਂ,
ਕੱਖ ਕਾਨ ਕੰਬ ਉਠੇ ਸੁਣ ਸਰਹੱਦ ਦੇ।
ਵਧਦੇ ਸਿਰਵੇਚ ਲਹਿਰਦੇ ਤ੍ਰਿੰਗੇ ਹੇਠ,
ਬੜੀ ਗਰਮ ਜੋਸ਼ੀ ਨਾਲ਼ ਕਰਨ
ਸਵਾਗਤ ਨੂੰ ਉੱਠੀਆਂ
ਸਟੇਨ ਗਨ
ਬ੍ਰੇਨ ਗਨ
ਮਸ਼ੀਨ ਗਨ
ਮਲੀਨ ਗਨ
ਚਲ ਰਹੀਆਂ ਦਨ ਦਨਨ
ਦਨਾ ਦਨ, ਦਨ ਦਨਨ
ਕਾਰਤੂਸ ਡਮ ਡਮੀ ਛਾਤੀਆਂ 'ਚ ਉਤਰਦੇ
ਡਿਗਿਆ ਚਿਤਾਲੇ ਵੀਰ ਝੰਡੇ ਨੂੰ ਸੰਭਾਲਦਾ
ਕੁਦ ਪਈ ਸੁਭੱਦਰਾ ਸ਼ੀਹਣੀ ਵਾਂਗ ਰੋਹ ਮਈ
ਲੜ ਖੜਾਂਦੇ ਹਥ ਵਿਚੋਂ ਅਣਖ ਆਣ ਸਾਂਭ ਲਈ
ਡਿਗਦੇ ਤਿਰੰਗੇ ਦੇ ਫਰੇਰੇ ਨੂੰ ਉਛਾਲਦੀ
ਨਵ੍ਹਾਲਦੀ ਸ਼ੋਲ੍ਹਿਆਂ 'ਚ ਸਤਿਆ ਗ੍ਰਹਿ ਨੂੰ
'ਗੋਆ ਸਾਡਾ, ਗੋਆ ਸਾਡਾ' ਸੱਸੀ ਵਾਂਗ ਕੂਕਦੀ
ਫੂਕਦੀ ਗ਼ੁਲਾਮਾਂ ਦੇ ਦਿਲਾਂ ਵਿਚ ਨਵੀਂ ਰੂਹ
ਆਜ਼ਾਦੀ ਦੇ ਇਸ਼ਕ ਮੁਹੱਬਤ ਪਿਆਰ ਦੀ
ਵੰਗਾਰਦੀ ਪੁਰਤਗੇਜ਼ੀ ਸਾਮਰਾਜੀ ਦੈਂਤ ਨੂੰ,
ਤੁਰ ਪਈ, ਝੁਰ ਪਈ, ਲਿਜ਼ਬਨ ਦੀ ਆਤਮਾ।
ਸ਼ੇਰਨੀ ਦੀ ਰਤ ਨੇ ਸਰੀਰ ਦੀ ਛਾਨਣੀ ਚੋਂ
ਡਿਗ ਡਿਗ, ਵਗ ਵਗ, ਰਸਤਾ ਬਨਾਉਣੋਂ ਜਾਂ,
ਨਾਂਹ ਕੀਤੀ, ਡਿਗੀ ਤਦ ਚੰਡੀ ਬਲਵਾਨ ਸੀ
ਡਿਗਦੇ ਹਿੰਦ ਦੇ ਦ੍ਰਿੜ ਵਿਸ਼ਵਾਸ ਵਿਚੋਂ
ਜਨਮਿਆ ਝਟ ਇਕ ਹੋਰ ਹਿੰਦੁਸਤਾਨ ਸੀ।

ਆਇਆ ਕਰਨੈਲ ਸਿੰਘ ਤੜਫਦਾ ਤੇ ਫੜਕਦਾ
ਕੜਕਦਾ ਬਿਜਲੀ ਦੇ ਵਾਂਗ ਛੁਹਲਾ ਛੀਟਕਾ
ਕੌਡੀ ਕੌਡੀ ਕੂਕਦਾ ਖਿਲਾੜੀ ਪਰਵੀਨ ਜਿਓਂ
ਬਚਾਣ ਲਈ ਸੁਭੱਦਰਾ ਦੀ ਲਾਸ਼ ਤੇ ਤ੍ਰਿੰਗੇ ਦੀ
ਅਣਖ ਮਾਣ ਕੋਲੋਂ ਮਾਨੁਖਤਾ ਦੇ ਵੈਰੀਆਂ।
ਦਮ ਤੋੜ ਰਹੇ ਸਾਮਰਾਜ ਨੂੰ ਕੁੜੱਲ ਪਈ
ਛੋਹ ਲਿਆ ਤੇ ਚੁੰਮਿਆ ਜਵਾਨ ਆਨ ਗੋਲੀਆਂ
ਹੋਲੀਆਂ ਸ਼ਹੀਦੀ ਦੀਆਂ ਭੰਬਟ ਨੇ ਖੇਡੀਆਂ।
ਕਿਸੇ ਦਾ ਸੁਹਾਗ ਭਾਗ
ਮਮਤਾ ਦਾ ਗਿਆ ਰਾਗ
ਜਾਗ ਪਿਆ ਇਨਕਲਾਬ
ਗੋਆ ਦੀ ਧਰਤ 'ਚੋਂ।
ਸਟੇਨ ਗਨ
ਬਰੇਨ ਗਨ
ਮਸ਼ੀਨ ਗਨ
ਮਲੀਨ ਗਨ
ਸਾਹ ਉਭੇ ਲੈਂਦੀਆਂ
ਹੋਈਆਂ ਚੁਪ ਠੰਡੀਆਂ।
ਹੁਣ ਉਠ ਜਾਣੀਆਂ
ਅਵਸ਼ ਇਹ ਪੱਕ ਜਾਣੋ
ਦੇਸ਼ ਵਿਚ ਪਾਈਆਂ
ਬਦੇਸ਼ੀਆਂ ਨੇ ਵੰਡੀਆਂ।

***

*ਜੀਵਨ ਬੰਬਈ,*
*ਪੰਜਾਬੀ ਕਵਿਤਾ-ਅਕਤੂਬਰ, 1955*

# ਅਮਰ ਅਟਲ ਹੈ ਜੁਗ ਜੁਗ ਜਨਤਾ

ਜਨਤਾ ਦੀ ਹੈ ਅਮਰ ਕਹਾਣੀ,
[1]ਅਰਵਾਚੀਨ [2]ਅਨਾਦ ਪੁਰਾਣੀ।
ਸ਼ੌਹ ਸਾਗਰ ਬੇਹਾਥ ਅਥਾਹਾ,
ਇਹ ਗੰਭੀਰ ਸ਼ਾਂਤ ਅਸਗਾਹਾ।
ਲਹਿਰਾਂਦੀ ਧੜਕਦੀ ਇਸ ਦੀ ਛਾਤੀ,
ਤੋਲਦੀ ਰਹੀ ਜਹਾਜ਼ ਰਾਜ ਦੇ।
ਕਈ ਡੁੱਬੇ, ਕਈ ਤਰ ਗਏ ਬੇੜੇ,
ਕੌਣ ਕੱਪਰ ਨੂੰ ਮਾਰੇ ਛੱਲਾਂ ?
ਕਦੋਂ ਬੰਨ੍ਹੀਆਂ ਜਾਵਣ ਛੱਲਾਂ ?
ਸਾਗਰ ਆਦਿ ਜੁਗਾਦ ਅਚੱਲ ਹੈ,
ਜੁਗ ਜੁਗ ਜਨਤਾ ਅਮਰ ਅਟੱਲ ਹੈ।

ਧਰਤੀ ਵਾਂਗ ਬੇਅੰਤ ਅਮੁਕ ਇਹ
ਜਿਗਰਾ ਬੜਾ ਵਿਸ਼ਾਲ ਪਵਿੱਤਰ,
ਚਾਲ ਮਸਤ ਏ ਹਾਥੀ ਵਰਗੀ,
ਟੁਰਦੀ ਪੌਣ ਦੀ ਟੋਰ ਅਰੁਕ ਇਹ।
ਮਿੱਧ ਥਕੇ ਨਮੂਰਦ ਤੇ ਨੀਰੋ,
ਗਏ ਲਤਾੜ ਹਰਨਾਕਸ਼ ਹਿਟਲਰ,
ਪੋਹ ਸਕੇ ਨਾ ਜ਼ੁਲਮ ਉਨ੍ਹਾਂ ਦੇ,
ਉਚੀ ਅਗਮ ਅਪਹੁੰਚ ਬੁਲੰਦੀ,
ਕੌਣ ਫੜੇ ਅਕਾਸ਼ ਦੇ ਬੱਦਲ ?
ਫਰਸ਼ੀਂ ਸੁੱਟੀ ਪੁੱਟੀ ਜਾ ਕੇ,
ਅਰਸ਼ੀਂ ਉਠਦੀ ਉਗ ਉਗ ਜਨਤਾ,
ਅਮਰ ਅਟੱਲ ਹੈ ਜੁਗ ਜੁਗ ਜਨਤਾ।

ਜਦ ਤਕ ਸਾਗਰ ਤਦ ਤਕ ਜਨਤਾ,
ਜਦ ਤਕ ਧਰਤੀ ਤਦ ਤਕ ਜਨਤਾ,
ਜਦ ਤਕ ਅੰਬਰ ਤਦ ਤਕ ਜਨਤਾ,
ਇਹਦੀ ਅਵਾਜ਼, ਅਵਾਜ਼ ਏ ਸਭ ਦੀ,
ਇਹਦੀ ਰਾਏ, ਰਾਏ ਹੈ ਰੱਬ ਦੀ।
ਇਹਦਾ ਫ਼ੈਸਲਾ, ਫ਼ੈਸਲਾ ਜਗ ਦਾ
ਮੋੜੇ ਵਹਿਣ ਸਮੇਂ ਦਾ ਵਗਦਾ।
ਇਹਦੀ ਅਮਰ ਆਜ਼ਾਦ ਆਤਮਾ,
ਸਰਵ ਸ਼ਕਤੀਵਰ ਇਹ ਪਰਮਾਤਮਾ।
ਇਦਾ ਸੇਵਕ ਏ ਵਡਭਾਗਾ,
ਇਹਦਾ ਸ਼ਤਰੂ ਬਣੇ ਅਭਾਗਾ.
ਜੈ ਜਨਤਾ, ਜੈ ਲੋਕਰਾਜ,
ਜੈ ਜਨ ਸੇਵਕ, ਜੈ ਜਨ ਸਮਾਜ।

ਜੈ ਜਨ-ਭਾਰਤ ਨਵਯੁਗ ਵਰਤੰਤਾ,
ਅਮਰ ਅਟੱਲ ਹੈ ਜੁਗ ਜੁਗ ਜਨਤਾ।

***

*ਜਾਗੀ ਜਨਤਾ; ਜਨਵਰੀ 1952*
*ਜੀਵਨ ਪ੍ਰੀਤੀ; ਸਾਵਨ 2005*

1. ਅਰਵਾਚੀਨ : ਨਵੀਂ-ਨਵੀਨ
2. ਅਨਾਦ : ਜਿਸਦਾ ਮੁੱਢ ਨਹੀਂ

# ਕਰ ਤੂੰ ਵਾਕ ਦਾ ਦਾਨ ਓ ਕਵੀਆ !

ਗਿਆਨੀ ਜਗ ਨੂੰ ਗਿਆਨ ਸਿਖਾਂਦੇ ਧਨੀ ਨੇ ਧਨ ਨਾਲ ਧਾਕ ਬਿਠਾਂਦੇ।
ਭੂਮੀਏ ਭੂਮ-ਦਾਨ ਕਰ ਜਾਂਦੇ ਇੱਜ਼ਤ ਮਾਨ ਤੇ ਪੁੰਨ ਦੇ ਭੁਖੇ।
ਦਸਣ ਆਪਣੀ ਸ਼ਾਨ ਓ ਕਵੀਆ!
ਕਰ ਤੂੰ ਵਾਕ ਦਾ ਦਾਨ ਓ ਕਵੀਆ!

ਤੇਰੀ ਜੱਗ ਤੋਂ ਵੱਖਰੀ ਰੀਤੀ ਮਾਨਵਤਾ ਨਾਲ ਤੇਰੀ ਪ੍ਰੀਤੀ।
ਨਿਸ਼ਕਾਮ ਕਰਮ ਦੀ ਤੇਰੀ ਨੀਤੀ ਇਨਕਲਾਬ ਦੇ ਸ੍ਰੇਸ਼ਟਾ।
ਤੇਰਾ ਕਰੇ ਜਵਾਨੀ ਮਾਨ ਓ ਕਵੀਆ!
ਕਰ ਤੂੰ ਵਾਕ ਦਾ ਦਾਨ ਓ ਕਵੀਆ!

ਜੱਗ ਤੇਰੇ ਪੈਗ਼ਾਮ ਨੂੰ ਸਹਿਕੇ, ਬੁਲ੍ਹ-ਫੁੱਲਾਂ ਤੋਂ ਜੀਵਨ ਮਹਿਕੇ।
ਤੂੰ ਚਹਿਕੇਂ ਤਾਂ ਗ਼ਮ ਵੀ ਚਹਿਕੇ, ਬਾਗ਼ੀ ਸਾਹ ਜਦ ਛਡਣ ਸ਼ੋਲੇ।
ਝੁਲਸ ਜਾਏ ਅਸਮਾਨ ਓ ਕਵੀਆ!
ਕਰ ਤੂੰ ਵਾਕ ਦਾ ਦਾਨ ਓ ਕਵੀਆ!

ਹੀਰੇ ਤੇਰੇ ਬੋਲ ਤੋਂ ਹੌਲੇ, ਪੀ ਜਾਵੇ ਜੋ ਬੰਬ ਦੇ ਰੌਲੇ।
ਖਾ ਜਾਣ ਨ੍ਹੇਰਾਂ ਇਹਦੇ ਝੋਲੇ, ਮਨੁੱਖਤਾ ਖੋਹ ਤਕਸ਼ਕ ਕੋਲੋਂ।
ਕਰ ਉਹਦਾ ਕਲਿਆਣ ਓ ਕਵੀਆ!
ਕਰ ਤੂੰ ਵਾਕ ਦਾ ਦਾਨ ਓ ਕਵੀਆ!

ਅੱਜ ਦਿਨੇ ਪਏ ਚੰਦ ਨੇ ਚੜ੍ਹਦੇ, ਸੂਰਜ ਦੇ ਪਏ ਪ੍ਰਾਨ ਨੇ ਕੜ੍ਹਦੇ।
ਨ੍ਹੇਰੇ ਕਬਰੋਂ ਉਠ ਉਠ ਖੜ੍ਹਦੇ, ਤੇਰਾ ਵਾਕ ਏ ਜੀਵਨ ਦਾਤ।
ਕਰ ਤੂੰ ਵਾਕ ਦਾ ਦਾਨ ਓ ਕਵੀਆ!
ਤੇਰਾ ਦਾਨ ਮਹਾਨ ਓ ਕਵੀਆ!

***

*ਕੌਮੀ ਸੰਦੇਸ਼*

# ਤੇਰੇ ਨੀ ਨੈਣਾਂ ਦਾ ਨੂਰ ਕੁੜੀਏ

ਅੱਜ ਹਵਾ ਕਿਹੀ ਭਿੱਜੀ ਭਿੱਜੀ
ਅੱਜ ਫ਼ਿਜ਼ਾ ਕਿਹੀ ਸਿੱਜੀ ਸਿੱਜੀ
ਬਦਲੀ ਆ ਗਈ ਗਿੱਝੀ ਗਿੱਝੀ

ਔਹ ਚਮਕੇ ਬਿਜਲੀ ਦੂਰ ਕੁੜੀਏ
ਤੇਰੇ ਨੀ ਨੈਣਾਂ ਦਾ ਨੂਰ ਕੁੜੀਏ

ਵਾ ਵਿਚ ਵਜਦੇ ਸਾਜ਼ ਪਏ
ਮੇਰੇ ਟੋਹੰਦੇ ਦਿਲ ਦੇ ਰਾਜ਼ ਪਏ
ਤੇਰੀ ਪੈੜ ਦੀ ਕਿਤੇ ਆਵਾਜ਼ ਪਏ

ਹੋਇਆ ਕੋਲਾ ਜਿਹਨੂੰ ਝੂਰ ਕੁੜੀਏ
ਤੇਰੇ ਨੀ ਨੈਣਾਂ ਦਾ ਨੂਰ ਕੁੜੀਏ

ਕਣਕਾਂ ਨੂੰ ਤਾਂ ਪੈ ਗਏ ਸਿੱਟੇ
ਨਸ਼ੇ ਜ਼ਿਮੀਂ ਤੇ ਗਿੱਟੇ ਗਿੱਟੇ
ਕੋਇਲਾਂ ਦੇ ਫੰਘ ਹੋ ਗਏ ਚਿੱਟੇ

ਅੰਬਾਂ ਨੂੰ ਪੈ ਗਿਆ ਬੂਰ ਕੁੜੀਏ
ਤੇਰੇ ਨੀ ਨੈਣਾਂ ਦਾ ਨੂਰ ਕੁੜੀਏ

ਫਲ-ਸਨ ਕਦ ਕੁ ਮੇਰੀਆਂ ਆਸਾਂ
ਕਦ ਤਕ ਭੁੱਖੀ ਸੱਧਰ ਸੁਵਾਸਾਂ
ਤੇਰੀ ਉਡੀਕ ਦੇ ਪਤਣੋਂ ਲੰਘਾ-ਸਾਂ

ਰੀਝਾਂ ਦੇ ਬੇੜੀ-ਪੂਰ ਕੁੜੀਏ
ਤੇਰੇ ਨੀ ਨੈਣਾਂ ਦਾ ਨੂਰ ਕੁੜੀਏ

ਤੇਰੀ ਉਡੀਕ ਨੀ ਸਿੱਕ ਪੁਰਾਣੀ
ਤੇਰਾ ਖਿਆਲ ਯੁਗਾਂ ਦਾ ਹਾਣੀ
ਹੋਂਦ ਤੇਰੀ ਅਨਹੋਂਦ ਚੋਂ ਮਾਣੀ

ਜੁ ਕਾਅਬਾ ਮੇਰਾ ਤੂਰ ਕੁੜੀਏ
ਤੇਰੇ ਨੀ ਨੈਣਾਂ ਦਾ ਨੂਰ ਕੁੜੀਏ

***

# ਪੈਰ ਉਤੇ ਸੱਟ ਲਗਣ ਤੇ

ਅਫਸੋਸ ਦੀ ਨਾ ਥਾਂ ਕੋਈ, ਦੇਵੋ ਵਧਾਈ ਮਿਤਰੋ,
ਬਣ ਸਕਾਂਗਾ ਕੁਝ ਸਮੇਂ ਲਈ ਸ਼ੈਦ 'ਬ-ਇਰਨ' ਲਾਟ ਮੈਂ।

ਨਜ਼ਰ ਆਏਗੀ ਤੈਮੂਰੀ ਸ਼ਾਨ ਮੇਰੀ ਚਾਲ ਚੋਂ,
ਸ਼ਾਨ ਦੇ ਨਾਲ ਤੁਰ ਸਕਾਂਗਾ ਜ਼ਿੰਦਗੀ ਦੀ ਵਾਟ ਮੈਂ।

ਨਸ ਨਸ ਚੋਂ ਹਸਦਾ ਰੂਜ਼ਵੈਲਟ ਏ ਤਕਦੀ ਪਈ ਆਤਮਾ
ਪਰਤੀਤਦਾ ਹਾਂ, ਦੇ ਰਹੀ ਕੁਝ ਇਹ ਸਰੀਰਕ ਘਾਟ ਮੈਂ!

ਇਹ ਸੂਚਨਾ ਏ ਮੇਰੇ ਜੀਵਨ ਦੇ ਨਵੇਂ ਇਕ ਦੌਰ ਦੀ,
'ਰਾਹ ਨਵਾਂ ਕੋਈ ਲਭ' ਕਹਿੰਦੀ ਸੁਣਦਾ ਹਰਇਕ ਤ੍ਰਾਟ ਮੈਂ।

ਉਭਰਦੀ ਏ ਹੋਣੀ ਪਈ ਹਰ ਨਵੀਂ ਚੀਸ ਵਿਚੋਂ,
ਹੋਣੀਆਂ ਅਣਹੋਣੀਆਂ ਵਿਚ ਵਿਹੰਦਾ ਇਕ ਘਬਰਾਟ ਮੈਂ।

ਮੰਜ਼ਲ ਨੂੰ ਨੇੜੇ ਲਿਆ ਰਹੀ ਏ ਹੋਰ ਵੀ ਸੁਸਤਾਨ ਇਹ,
ਭਖਿਆ ਨਵੇਂ ਉਤਸ਼ਾਹ ਨਾਲ ਖੇਲਾਂਗਾ ਜੀਵਨ ਨਾਟ ਮੈਂ।

***

*ਕੌਮੀ ਸੁਤੰਤਰ, ਮਾਰਚ, 1947*

## ਆ ਬਹੁੜ ਵੇ ਪਰਦੇਸੀਆ !

ਦਿਨ ਦੇ ਵਿਦਿਆ ਹੋਂਦਿਆਂ
ਲਈ ਮੰਗ ਆਗਿਆ ਦਰਦੀਆਂ
ਤੇ ਤਿਲ੍ਹਕ ਗਏ ਸਭ ਇਸ ਤਰ੍ਹਾਂ
ਜਿਉਂ ਬਰਫ਼ ਸੂਰਜ ਕਿਰਨ ਨਾਲ
ਹੁਣ ਰਾਤ ਸਿਰ ਤੇ ਆ ਗਈ
ਭੈ ਰੋਗ ਨੂੰ ਸ਼ਹਿ ਦੇ ਰਿਹਾ
ਇਕੱਲਤਾ ਕਲਪਾ ਰਹੀ
ਹੈ ਰੂਹ ਮੇਰੀ ਘਬਰਾ ਰਹੀ,
ਤੇ ਡਿਕੋ ਡੋਲੇ ਖਾ ਰਹੀ
ਨਿਰਾਸਤਾ ਦੇ ਵਹਿਣ ਵਿਚ
ਉਦਾਸੀਆਂ ਦੀ ਕਾਂਗ ਵਿਚ
ਮੇਰਾ ਜੀ ਡੁਬਦਾ ਜਾ ਰਿਹਾ
ਤੇ ਚੀਕਦਾ ਚਿਚਲਾ ਰਿਹਾ
ਆ ਬਹੁੜ ਵੇ ਪਰਦੇਸੀਆ
ਲੈ ਸਾਰ ਵੇ ਪਰਦੇਸੀਆ !

ਆਹ ! ਦਾਰੂ ਦਰਮਲ ਹੋ ਲਏ
ਵੈਦਾਂ ਨੇ ਵਾਹ ਭੀ ਲਾ ਲਈ
ਨੀਵੀਂ [1]ਤਬੀਬਾਂ ਪਾ ਲਈ
ਔਜ਼ਾਰ ਸਾਂਭੇ ਡਾਕਟਰ
ਫ਼ਰਿਆਦ ਦਿਲ ਦੀ ਤਹਿ ਵਿਚੋਂ
ਆਸ਼ਾ ਦੇ ਖੁਥੇ ਪਰਾਂ ਤੇ,
[2]ਬੈਚੀਆਂ ਦੀਆਂ ਝਾੜੀਆਂ ਦੇ
ਕੰਡਿਆਂ ਤੋਂ ਬਚ ਬਚਾ,

ਤੇਰੇ ਰਹਿਮ ਦੀ ਅਗਵਾਈ ਹੇਠ
ਮੈਂ ਦਰ ਤੇਰਾ ਖੜਕਾ ਰਹੀ
ਤੇਰੀ ਦਰਦ ਮੰਦੀ ਦੇ ਭਰੋਸੇ
ਅਰਜ਼ ਇਉਂ ਕਰਦੀ ਪਈ
ਏਸ ਜਾਂ ਤੇਰੇ ਬਿਨਾਂ
ਹੈ ਕੌਣ ਜਿਹੜਾ ਬਾਂਹ ਫੜੇ!
ਹੁਣ ਨਹੀਂ ਵੇਲਾ ਦੇਰ ਦਾ
ਆ ਬਹੁੜ ਵੇ ਪਰਦੇਸੀਆ!

***

1. ਤਬੀਬਾਂ : ਇਲਾਜ ਕਰਨ ਵਾਲਾ ਵੈਦ
2. ਬੈਚੀਆਂ: ਬੇਚੈਨ ਦਿਲ

*ਪ੍ਰੇਮ ਮਾਰਗ ਲਾਹੌਰ, ਜਨਵਰੀ-ਫਰਵਰੀ 1947*

## ਮੇਰਾ ਨੇਂਹ ਨਵੀਨਤਾ ਨਾਲ

ਮੇਰੀ ਆਤਮਾ ਭੁੱਖੀ ਭੁੱਖੀ
ਮੇਰੀ ਆਤਮਾ ਦੁੱਖੀ ਦੁੱਖੀ
ਖੁਲ ਪੁਰਾਨੀ ਸੌੜੀ ਸੌੜੀ
ਵੇਹੀ ਮਿਠਤ ਕੌੜੀ ਕੌੜੀ
ਸਜਨੀ ਜਾਪੇ ਕੋਝੀ ਕੁਝ ਕੁਝ
ਲਟ ਲਟ ਜਗਦੀ ਜਾਂਦੀ ਬੁਝ ਬੁਝ
ਊਸ਼ਾ ਮੈਨੂੰ ਦਏ ਅਕੇਵਾਂ
ਫੁਲ ਵਾਸ਼ਨਾ ਦਏ ਥਕੇਵਾਂ
ਸਬਰ ਦੀਆਂ ਜ਼ੰਜੀਰਾਂ ਢਿਲੀਆਂ
ਚੈਨ ਦੀਆਂ ਪਕਿਆਈਆਂ ਪਿੱਲੀਆਂ
ਲੋਚਾਂ ਮੇਰੀਆਂ ਸਦ ਤ੍ਰਿਹਾਈਆਂ
ਸੋਚਾਂ ਮੇਰੀਆਂ ਹਰ ਵਰ੍ਹਿਆਈਆਂ
ਮਲਕੇ ਮਲਕੇ ਨਵ-ਪੁੰਗਰੇ
ਆਉਂਦੇ ਰਹਿਣ ਖਿਆਲ,
ਮੇਰਾ ਨੇਂਹ ਨਵੀਨਤਾ ਨਾਲ॥

ਜਾਂ ਕੁਝ ਨਵੇਂ ਦਾ ਚਿੱਤ੍ਰ ਤੱਕਾਂ
ਚੈਨ ਨਾਲ ਫਿਰ ਬਹਿ ਨਾ ਸੱਕਾਂ
ਜਾਪੇ ਹਰਕਤ ਹੀਣ ਜਵਾਨੀ
ਜਿਦਾਂ ਪਾਣੀ, ਬਿਨਾਂ ਰਵਾਨੀ
ਸਫਲਤਾਵਾਂ ਦੇ ਸੇਹਰੇ ਮੈਨੂੰ
ਇਦਾਂ ਜਿਵੇਂ ਕਿ ਕੁੰਜ ਸੱਪ ਨੂੰ
ਚਾ ਸੀਨੇ ਵਿਚ ਮੇਰੇ ਧੜਕਨ
ਤਾਂਘਾਂ ਕੰਡਿਆਂ ਵਾਂਗੂ ਰੜਕਨ
'ਕਲ' ਦੇ ਗਲ ਚੋਂ ਬਾਂਹ ਮੈਂ ਕੱਢਾਂ
ਅਡੋਲ 'ਅਜ' ਦੀ ਵੀਣੀ ਛੱਡਾਂ
ਮਹਿੰਦੀ ਰੱਤੇ ਹਥ ਜੁੜੇਂਦੇ

ਸੀਸ ਸ਼ੰਗਾਰੇ ਪੈਰੀਂ ਪੈਂਦੇ
ਅਥਰੂ ਮੈਨੂੰ ਹੋੜ ਨਾ ਸਕਦੇ
ਮਨ ਆਈਆਂ ਤੋਂ ਮੋੜ ਨਾ ਸਕਦੇ

ਤੁਰ-ਪਾਂ ਵਾ ਵਰੋਲੇ ਵਾਂਗੂੰ
ਸਾਹਸ ਭਖਦੇ ਕੋਲੇ ਵਾਂਗੂੰ
ਮਿਥਾਂ ਨਾਂ ਟੀਚੇ ਬਿਨਾਂ ਨਿਸ਼ਾਨੇ
ਰਾਹ ਅਣਡਿਠੇ ਨਾਲ ਯਰਾਨੇ
ਪੈਰਾਂ ਨੂੰ ਨਵ-ਜੋਬਨ ਡੰਡੀਆਂ
ਜਾਪਣ ਹਿੱਕੜੀਆਂ ਅਣ-ਹੰਢੀਆਂ
ਲਗ ਲਗ, ਜਾਪਨ ਘੁਟਦੀਆਂ ਜਾਵਨ
ਝੁਰਨਾਟਾਂ ਦੇ ਘੁਟ ਪਿਆਵਨ
ਆਏ ਸੁਵਾਦ ਜਾਂ ਔਝੜ ਪੈ ਜਾਂ
ਖੁਸ਼ ਹੋਵਾਂ ਜਾਂ ਰਾਹ ਭੁਲ ਬੈਠਾਂ
ਵਾਂਗ ਕੋਲਬੰਸ ਵਧਦਾ ਜਾਵਾਂ
ਲਭ 'ਹੋਰ ਕੁਝ' ਸ਼ਾਂਤ ਮੈਂ ਪਾਵਾਂ
ਲੁਕਣ ਮੀਟੀਆਂ ਖੇਡੀ ਮੰਜ਼ਲ
ਜਾਏ ਚਾਹੇ ਕਈ ਸਾਲ
ਮੇਰਾ ਨੇਂਹ ਨਵੀਨਤਾ ਨਾਲ

*ਵੀਰ ਭੂਮੀ-ਸਤੰਬਰ, 1952*

***

## ਸੱਜਣ ਜੀ ! ਅਸੀਂ ਨ੍ਹੇਰੇ ਲੈ ਗਲ ਲਾਏ

ਸੱਜਣ ਜੀ! ਅਸੀਂ ਨ੍ਹੇਰੇ ਲੈ ਗਲ ਲਾਏ।

ਹੰਝੂਆਂ ਦਿਆਂ ਮੋਤੀਆਂ ਉੱਤੇ, ਅਸੀਂ ਹੰਸ ਹਿਜ਼ਰ ਦੇ ਪਾਲੇ।
ਨ੍ਹੇਰਿਆਂ ਕੋਲੋਂ ਚੋਰੀ ਛਪੇ, ਤੇਰੀ ਯਾਦ ਦੇ ਦੀਪਕ ਬਾਲੇ।
ਇਨ੍ਹਾਂ ਚਾਨਣਾਂ ਨ੍ਹੇਰਿਆਂ ਕੋਲੋਂ ਦਿਲ ਦੇ ਜ਼ਖਮ ਲੁਕਾਏ।

ਗਮ ਦੇ ਖੂਹ ਵਿਚ ਸਾਥਣ ਬਣ ਗਈ, ਪੂਰਨ ਦੀ ਡੂੰਘਾਈ।
ਬਣ ਹਮਦਰਦ ਸੁੰਦਰਾਂ ਚਟਣ, ਆਈ ਵਰਜ ਰਹਾਈ।
ਹੱਸ ਹੱਸ ਤੁਸਾਂ ਜੋ ਫੱਟਾਂ ਉੱਤੇ ਲੂਣ ਅਸਾਡੇ ਪਾਏ।

ਪਾ ਪਾ ਵਸਲ ਦੀ ਯਾਦ ਦੀਆਂ ਅਸੀਂ ਕੰਧਾਂ ਦੇ ਨਾਲ ਬਾਤਾਂ।
ਪਰਬਤ ਜੇਡੀਆਂ ਹਿਜਰ ਦੀਆਂ ਅਸੀਂ ਕਟੀਆਂ ਕਾਲੀਆਂ ਰਾਤਾਂ।
ਚੰਨ ਦੀ ਸਾਨੂੰ ਬੇਵਫਾਈ ਤਾਰੇ ਦਸਣ ਆਏ।

ਨ੍ਹੇਰੇ ਸਾਡੀ ਦੁਨੀਆ ਅੰਦਰ, ਗਲੀ ਗੁਆਂਢ ਹਨੇਰੇ।
ਇਨ੍ਹਾਂ ਚੋਂ ਸਾਨੂੰ ਮਣੀਆਂ ਵਾਲੇ ਮਿਲ ਗਏ ਨਾਗ ਬਥੇਰੇ।
ਮਣੀਆਂ 'ਚੋਂ ਅਰਮਾਣ ਲਿਸ਼ਕਦੇ ਸਾਜ ਕੇ ਪਾਸ ਬਹਾਏ।

ਆਸ ਦੀ ਬੇੜੀ ਕੰਬੇ ਤਰਦੀ, ਅਰਮਾਨਾਂ ਦੇ ਪਾਣੀ ਅੰਦਰ।
ਮਲ ਮਲ ਅੱਖਾਂ ਉੱਦਮ ਜਾਗੇ, ਰੱਬ ਦੀ ਕਾਣੀ ਵੰਡ ਦੇ ਅੰਦਰ।
ਕਹਿੰਦੇ ਅਸੀਂ ਹਾਂ ਹੋਣੀਆਂ ਖਾਣੇ, ਵਿਸ਼ਵਾਸਾਂ ਦੇ ਜਾਏ।

*ਜੀਵਨ ਪ੍ਰੀਤੀ-ਅਪ੍ਰੈਲ, 1964*

***

# ਮੈਂ ਦੀਪਕ ਮੈਂ ਜਲਨਾ ਜਾਣਾਂ

ਮੈਂ ਦੀਪਕ ਮੈਂ ਜਲਨਾ ਜਾਣਾਂ
ਅਗ ਭਬੂਕਾ ਜਲਨਾ ਜਾਣਾਂ
ਰੌਸ਼ਨੀਆਂ ਦਾ ਸ਼ਹਿਨਸ਼ਾਹ ਮੈਂ
ਸਿਰ ਦੇ ਉਤੇ ਕਲਗੀ ਮੇਰੇ
ਮੇਰੇ ਰਾਜ ਵਿਚ ਅੱਗ ਤੇ ਪਾਣੀ
ਰਲ ਬਹਿੰਦੇ ਭੁਲ ਮੇਰੇ ਤੇਰੇ
ਪੈਰ ਚੁੰਮਦੇ ਵਾਂਗ ਗੁਲਾਮਾਂ
ਆ ਆ ਹਬਸ਼ੀ ਮੇਰੇ ਨੇੜੇ
ਫੜ ਲਿਆਵਨ ਪਰਵਾਨੇ ਆਕੀ
ਦੇ ਪਰਵਾਨੇ ਪਾ ਪਾ ਘੇਰੇ
ਸੂਲੀ ਚਾੜ੍ਹਾਂ ਪਾ ਜ਼ੰਜੀਰਾਂ
ਰੁਅਬ ਦਬਦਬੇ ਬੜੇ ਉਚੇਰੇ
ਸੜਨਾ ਸਾੜਨਾ ਜੀਵਨ ਮੇਰਾ
ਅੱਗ ਖਾ ਖਾ ਮੈਂ ਪਲਨਾ ਜਾਣਾਂ
ਮੈਂ ਦੀਪਕ ਮੈਂ ਜਲਨਾ ਜਾਣਾਂ

ਮੇਰੀ ਛਾਂ ਵਿਚ ਕਈ ਮਹਿਫ਼ਲਾਂ
ਲਗ ਲਗ ਕੇ ਫਿਰ ਉਠ ਉਠ ਗਈਆਂ
ਮੇਰੇ ਵਿਹੰਦਿਆਂ ਸੇਜਾਂ ਵਿਛੀਆਂ
ਫੜ ਫੜ ਵੀਣੀਆਂ ਜੋੜੀਆਂ ਬਹੀਆਂ
ਜਾਨ ਮੋਅਤਬਰ ਮਹਿਰਮ ਮੈਨੂੰ
ਦਿਲ ਦੀਆਂ ਪ੍ਰੇਮੀਆਂ ਦਿਤੀਆਂ ਲਈਆਂ
ਕਦੀ ਕਦੀ ਮੈਂ ਬੁਝ ਬੁਝ ਥੱਕਾ
ਬੁਝੇ ਦਿਲਾਂ ਦੇ ਹੌਕਿਆਂ ਕਈਆਂ
ਮੇਰੀਆਂ ਤਤੀਆਂ ਤਤੀਆਂ ਆਹੀਂ
ਫੜ ਫੜ ਅਖੀਂ ਪਾਈਆਂ ਸਹੀਆਂ
ਨਰਗਸ ਨੂੰ ਸ਼ਰਮਾਂਦੀਆਂ ਅੱਖਾਂ,
ਡਿਠੀਆਂ ਮੈਂ ਪਥਰਾਂਦੀਆਂ ਪਈਆਂ
ਇਸੇ ਤਰ੍ਹਾਂ ਕਈ ਪੂਰ ਲੰਘਾਏ

ਚੜ੍ਹਦੀਆਂ ਕਾਂਗਾਂ ਦੇਖੀਆਂ ਲਹੀਆਂ
ਕਤਲ ਯਰਾਨੇ ਦਗੇ ਦੇ ਦਿਲ ਵਿਚ
ਭੇਤਾਂ ਵਾਲੀਆਂ ਲੱਗੀਆਂ ਥਹੀਆਂ
ਘੁਟ ਰਖਾਂ ਮੈਂ ਦਬ ਲਕੋ
ਇਨਸਾਨੀ ਅਮਲਾਂ ਵਾਲੀਆਂ ਬਹੀਆਂ
ਘੁਟ ਘੁਟ ਚੁਪ ਚੁਪੀਤੇ ਮਰਨੋਂ
ਬਿਨਾਂ ਹੋਰ ਮੈਂ ਗਲ ਨਾ ਜਾਣਾਂ
ਮੈਂ ਦੀਪਕ ਮੈਂ ਜਲਨਾ ਜਾਣਾ

ਮੈਂ ਚਾਹਾਂ ਛਡ ਮਹਿਲ ਤੇ ਮਾੜੀ
ਦੂਰ ਦੁਰੇਡੇ ਜੰਗਲ ਬੇਲੇ
ਸਰਹੱਦ ਵਤਨ ਦੀ ਉਤੇ ਜਿਥੇ
ਦੇਸ਼ ਭਗਤ ਕਈ ਹੋਲੀਆਂ ਖੇਲੇ
ਕੋਈ ਗੁਮਨਾਮ ਉਹ ਵੀਰ ਸਿਪਾਹੀ
ਜਿਸਦੇ ਦਿਲ ਵਿਚ ਮਰਨ ਦੇ ਵੇਲੇ
ਇਕ ਪਾਸੇ ਸੀ ਪਿਆਰ ਵਤਨ ਦਾ
ਜਿਸ ਲਈ ਦੁਖੜੇ ਝਾਗੇ ਝੇਲੇ
ਦੂਜੇ ਪਾਸੇ ਯਾਦ ਕਿਸੇ ਦੀ
ਕਸ ਕਸ ਮਾਰਦੀ ਸਾਂਗਾਂ ਸੇਲੇ
ਅੱਖੀਂ ਸੱਜਲ ਉਤਰਿਆ ਚਿਹਰਾ
ਤੁਰਨਾ ਛਤ ਛੁਡਾ ਕੁਵੇਲੇ
ਚੂੜੇ ਵਾਲੀਆਂ ਕੰਬਦੀਆਂ ਬਾਹੀਂ
ਪਈਆਂ ਗਲ ਵਿਚ ਆਖਰੀ ਮੇਲੇ
ਉਹ ਮੁਸਕਾਨਾਂ ਹੰਝੂ ਭਰੀਆਂ
ਉਹ ਹਰਿਆਉਲੇ ਜੂਹਾਂ ਬੇਲੇ
ਉੜਦੇ ਪੰਛੀ ਢਾਬਾਂ ਕੰਢੇ
ਨੀਰ ਜਿਨ੍ਹਾਂ ਦੇ ਨਵੇਂ ਨਵੇਲੇ
ਰਹਿ ਰਹਿ ਕੇ ਸਭ ਚੇਤੇ ਆਵਨ
ਅਡੇ ਰਹੇ ਸਧਰਾਏ ਡੇਲੇ
ਵਾਹ ਤਲਵਾਰਾਂ ਆਹੂ ਲਾਹੇ

ਲਖ ਜਣਿਆਂ ਦੇ ਇਕੋ ਹੇਲੇ
ਅਣਸਤਕਾਰੇ ਉਸ ਯੋਧੇ ਦੀਆਂ
ਮਿਟੀ ਖਾਧੀਆਂ ਹਡੀਆਂ ਉਤੇ
ਕੇਰਾਂ ਹੰਝੂ ਜਲ ਜਲ ਕੇ ਮੈਂ
ਮੈਂ ਮਿਟੀ ਵਿਚ ਰਲ ਨਾ ਜਾਣਾਂ
ਮੈਂ ਦੀਪਕ ਮੈਂ ਜਲਣਾ ਜਾਣਾਂ

ਮੈਂ ਨਹੀਂ ਘਰ ਦਾ ਦੀਵਾ ਬਨਣਾ
ਮੈਥੋਂ ਅਗ ਮਤਾਂ ਲਗ ਜਾਵੇ
ਦੇਸ਼ ਧਰੋਹੀ ਥੀਣੋਂ ਡਰਦਾ
ਕੋਈ ਖੁਨਾਮੀ ਹੋਣ ਨਾ ਪਾਵੇ
ਤਪਦੇ ਸੂਰਜੋਂ ਹੋਵਾਂ ਠੰਡਾ
ਸੀਤਲਤਾ ਚੰਨ ਵਾਲੀ ਆਵੇ
ਨਾ ਕੋਈ ਪਾਵੇ ਤੇਲ ਹੀ ਆ ਕੇ
ਨਾ ਕੋਈ ਆ ਕੇ ਤੀਲੀ ਲਾਵੇ
ਤਾਂਘ ਜਲਨ ਦੀ ਬੱਤੀ ਮੇਰੀ
ਬਲ ਬਲ ਉਠਣਾ ਮੈਨੂੰ ਭਾਵੇ
ਕਿਸੇ ਹਨੇਰੇ ਦਿਲ ਦੇ ਅੰਦਰ
ਕਿਰਨ ਨੂਰ ਦੀ ਉਗਦੀ ਆਵੇ
ਦੇਸ਼ ਪ੍ਰੇਮ ਦੇ ਪਾਂਧੀਆਂ ਤਾਈਂ
ਮੇਰਾ ਟਿਮਕਣ ਰਾਹ ਦਰਸਾਵੇ
ਓੜਕ ਕੋਈ ਦੇਸ਼ ਦਾ ਵੈਰੀ
ਇਸੇ ਜੁਰਮ ਵਿਚ ਤੋੜ ਗਵਾਵੇ
ਇਸ ਪਿਆਰੀ ਪ੍ਰਤਿਗਿਆ ਉਤੋਂ
ਰਤੀ ਮੂਲ ਨਾ ਹਲਨਾ ਜਾਣਾਂ
ਮੈਂ ਦੀਪਕ ਮੈਂ ਜਲਨਾ ਜਾਣਾਂ

*ਕੌਮੀ ਸੁਤੰਤਰ, ਨਵੀਂ ਦਿਲੀ-13 ਅਪ੍ਰੈਲ, 1949*

***

## ਯਾਦ ਤੇਰੀ

ਦੁਨੀਆਂ ਦੇ ਲਾਂਭਿਆਂ ਤੋਂ ਲਾਂਭ ਲਾਂਭ, ਸਾਂਭ ਸਾਂਭ,
ਤੇਰੀ ਪ੍ਰੇਮ-ਪੁਰੀ ਵਲ ਪੈਰ ਹਾਂ ਜਾਂ ਪੱਟਦਾ।

ਪੈਰ ਪੈਰ ਉਤੇ ਤੇਰੀ ਪੀਰੀ ਦੇ 'ਨਸ਼ਾਨ ਤਕਾਂ,
ਤਕ ਤਕ ਅਕਦਾ ਨਾ ਦਿਲ ਮੇਰਾ ਹਟਦਾ।

ਤਕਾਂ ਕਿਤੇ ਛਜਲੀ ਦੀ, ਛਾਯਾ ਕਰੇ ਸੱਪ ਪਿਆ,
ਦੇਖਿਆ ਵੈਰਾਨ ਖੇਤ ਹਰਾ ਹੋਯਾ ਜੱਟ ਦਾ।

ਪਰਉਪਕਾਰ ਦਾ ਵਪਾਰ ਕਿਤੇ ਹੁੰਦਾ ਡਿਠਾ,
ਠਗਾਂ ਅਤੇ ਰਾਕਸ਼ਾਂ ਦੇ ਛੌੜ ਕਿਤੇ ਕੱਟਦਾ।

ਖੋਲ੍ਹਾਂ ਤਦ ਗੰਢ ਉਸ ਨਿਕੀ ਜਿਹੀ ਪੋਟਲੀ ਦੀ,
ਜਿਸ ਵਿਚ ਲੁਕੀ ਤਸਵੀਰ ਦਿਲਸ਼ਾਦ ਤੇਰੀ।

ਦਿਲ ਦੇ ਦਲਾਨ ਵਿਚ ਇਕ ਪਾਸੇ ਸੋਘੀ ਨਾਲ,
ਸ਼ਰਧਾ ਦੀ ਤਾਰਾਂ ਵਿਚ ਵਲੇਟੀ ਹੋਈ ਯਾਦ ਤੇਰੀ।

ਸੰਖ ਤੇ ਅਜ਼ਾਨ ਦੀਆਂ ਮਿਲੀਆਂ ਅਵਾਜ਼ਾਂ ਜਦ,
ਸਤਿ ਕਰਤਾਰ ਕਿਹਾ ਰੱਬ ਦੀ ਰਬਾਬ ਨੇ।

ਗੁਬੰਦ ਮਸੀਤਾਂ ਦੇ ਤੇ ਕਲਸ ਗੂੰਜੇ ਮੰਦਰਾਂ ਦੇ,
ਦਿਲਾਂ ਦੀ ਹਿਲਾਈ ਤਾਰ ਤੇਰੀ ਮਿਜ਼ਰਾਬ ਨੇ।

ਕਾਲੇ ਕਾਲੇ ਜ਼ੁਲਮ ਵਾਲੇ ਬਦਲਾਂ ਦੇ ਤੂਰ ਉਤੇ,
ਦਿਤੀ ਆ ਦਿਖਾਲੀ ਰਬੀ ਨੂਰ ਦੇ ਮਹਿਤਾਬ ਨੇ।

ਪੂਰਾ ਰਮਜ਼ਾਨ ਹੋਯਾ ਦੁਖੀ ਸੰਤੋਖਿਆ ਦਾ,
ਪੁੰਨਿਆਂ ਨੂੰ ਈਦ ਕੀਤੀ ਮੋਮਨ ਪੰਜਾਬ ਨੇ।

ਰਖੀ ਇਕ ਅਖ 'ਚ ਮੁਹੱਬਤ ਸੀ ਹਿੰਦੂਆਂ ਦੀ,
ਦੂਜੀ 'ਚ ਪਿਆਰ ਮੁਸਲਮਾਨ ਦਾ ਅਬਾਦ ਤੇਰੀ।

ਸਦੀਆਂ ਦੀ ਸੁਤੀ ਆਜ਼ਾਦੀ ਦੀ ਸ਼ਹਿਜ਼ਾਦੀ ਤਾਈਂ,
ਤੇਰਾ ਆ ਜਗਾਵਨਾ ਕਰਾਂਵਦਾ ਏ ਯਾਦ ਤੇਰੀ।

ਦੁਧ ਦੀਆਂ ਮਨੀਆਂ ਤੈਂ ਮੰਨੀਆਂ ਲਾਲੋ ਦੀਆਂ,
ਮਾਲ੍ਹ ਪੂੜੇ ਵਿਚੋਂ ਲਾਲ ਰਤ ਦਾ ਵਗਾਨਾ ਤੇਰਾ।

ਵਹਿਮ ਵਲੋਂ ਹੋੜਕੇ ਤੇ ਮੋੜਕੇ ਕੁਰੀਤੀਆਂ ਤੋਂ,
ਰਬ ਨਾਲ ਜ਼ਾਲਮਾਂ ਨੂੰ ਜੋੜਕੇ ਵਖਾਣਾ ਤੇਰਾ।

ਕਾਲੂ ਦਿਆ ਪੁੱਤ੍ਰਾ! ਪਿਤਾ ਹਿੰਦੂ ਮੁਸਲਮਾਨਾਂ ਦਿਆ,
ਸਿਧਾਂ ਗੌਸਾਂ ਤਾਈਂ ਨਾਲ ਪ੍ਰੇਮ ਸਮਝਾਨਾ ਤੇਰਾ।

ਤਾਵੀਜ਼ ਇਤਫਾਕ ਦਾ ਨਫਾਕ ਨੂੰ ਹਟਾਨ ਲਈ,
ਸੱਚ ਦੇ ਤਬੀਬਾਂ ਗਲੇ ਹਿੰਦ ਦੇ ਓਹ ਪਾਨਾ ਤੇਰਾ।

ਸੋਚਦੀਆਂ ਅਖੀਆਂ ਦੇ ਸਾਹਵੇਂ ਜਦੋਂ ਆਵਨਾ ਏਂ,
ਚੜੇ ਪ੍ਰੇਮ ਗੁਡੀ ਮੇਰੀ ਸ਼ਰਧਾ ਦੇ ਖ੍ਰਾਦ, (ਖਰਾਦ) ਤੇਰੀ।

ਜਿਹਦੇ ਨਾਲ ਖੇਲੇ ਸਦਾ ਚੰਚਲ ਏ ਮਨ ਮੇਰਾ,
ਆਉਂਦੀ ਰਹੇ 'ਖੜਗ' ਸ਼ਾਲਾ ਮਿਠੀ ਮਿਠੀ ਯਾਦ ਤੇਰੀ।

*ਕੌਮੀ ਸੁਤੰਤਰ, ਨਵੀਂ ਦਿੱਲੀ–1 ਨਵੰਬਰ, 1941*

***

## ਕੁਝ ਖ਼ਿਆਲ

**ਪਗੜੀ**

ਖ਼ੂਨੀ ਕਹਿਰੀ ਇਸ ਸਮੇਂ ਭੀ, ਹੋ ਕੇ ਜੋਕਾਂ ਰਗੜੀ।
ਬਤੌਰ ਸਲਾਮੀ ਮੰਗਦੇ ਲਾਲੇ, ਪਏ ਰਕਮ ਨੇ ਤਗੜੀ।
ਗ਼ਰਜ਼ਮੰਦ ਦੀ ਆਈ ਏ ਸ਼ਾਮਤ, ਫਸਿਆ ਬੁਰਾ ਬਿਚਾਰਾ।
ਕਦੀ ਨਾ ਜੰਮ ਕੇ ਜਿਨ ਸਿਰ ਕਜਿਆ, ਉਹ ਭੀ ਮੰਗੇ ਪਗੜੀ।

ਕਲਗੀਧਰ ਨੰਬਰ 1946

**ਤਰਲਾ**

ਮੈਂ ਕੱਚੀ ਦੀਆਂ ਅੱਖੀਆਂ ਪਕ ਗਈਆਂ, ਹਾਲੇ ਤੀਕ ਨਹੀਂ ਹੋਏ ਦੀਦਾਰ ਤੇਰੇ
ਮੇਰੀ ਕੱਚ ਦੀ ਕਚੜੀ ਵੰਗ ਵਾਂਗੂੰ, ਪਏ ਟੁਟਦੇ ਨਿੱਤ ਇਕਰਾਰ ਤੇਰੇ
ਠਾਠਾਂ ਮਾਰੇ ਝਨਾਂ ਮਾਯੂਸੀਆਂ ਦਾ, ਆਵਾਂ ਕਿਸ ਤਰ੍ਹਾਂ ਕੋਲ ਮੈਂ ਪਾਰ ਤੇਰੇ
ਮੇਰੇ ਯਤਨਾਂ ਦੇ ਕਚਿਆਂ ਘੜਿਆਂ ਨੂੰ, ਖੋਰ ਦਿੰਦੇ ਨੇ ਲਾਰੇ ਵਿਚਕਾਰ ਤੇਰੇ
ਆਵੇਂ ਕੇਰਾਂ ਜੇ ਸੋਹਣੀ ਦੇ ਸੋਹਣਿਆਂ ਵੇ, ਦੇਵਾਂ ਕਰਜ਼ ਮੈਂ ਸਾਰੇ ਉਤਾਰ ਤੇਰੇ
ਤੱਤੀ ਅਥਰਾਂ ਦਾ ਤੱਤਾ ਤੇਲ ਪਾ ਕੇ, ਕੜਾਹੀ ਪਲਕਾਂ ਦੀ ਵਾਸਤੇ ਯਾਰ ਤੇਰੇ
ਪੁਤਲੀ ਅੱਖ ਦੀ ਪਾ ਕੇ ਤਲ ਰਹੀ ਹਾਂ, ਮਛੀ ਵਾਸਤੇ ਕਰਾਂ ਤਿਆਰ ਤੇਰੇ
ਤੱਤੀ ਤੱਤੀ ਦਾ ਵੇਖ ਸੁਆਦ ਜਾਨੀ, ਕਰਸੀ ਠੰਡੜੀ ਮੌਤ ਕਿਸ ਕਾਰ ਤੇਰੇ

7 ਜਨਵਰੀ, 1940

**ਸੁਤੰਤਰ**

ਸੁਸਤ ਦਿਲਾਂ ਨੂੰ ਚੁਸਤ ਬਨਾਵੇ,
ਹੈਸੀ ਸਿਧ ਏ ਟੋਟਕ ਜੰਤਰ
ਤੰਤਰ ਵਿਦਯਾ ਫੋਲ ਮੈਂ ਦੇਖੀ,
ਮਿਲਿਆ ਇਹੋ ਸੋਹਣਾ ਤੰਤਰ
ਤੁਰਤ ਫੁਰਤ ਜੋ ਸਿਰ ਚੜ ਬੋਲੇ,
ਇਹੋ ਤੀਰ 'ਨਸ਼ਾਨੇ ਮੰਤਰ
ਰਾਹੇ ਪਾਯਾ ਉਨਤ ਹੋਵਨ,
ਉਮਤੇ-ਮਿਹਰ 'ਖੜਗ' ਸੁਤੰਤਰ

ਸੁਤੰਤਰ-3 ਅਗਸਤ, 1936

***

## ਪੈ ਰਹੀ ਏ ਬਰਫ ਅਜ

ਉਡ ਰਹੇ ਨੇ ਬਰਫ ਫੰਬੇ ਵਾ ਨਾਲ
ਉਛਲਦਾ ਹੈ ਦਿਲ ਮੇਰਾ ਉਤਸ਼ਾਹ ਨਾਲ
ਪਿੰਜ ਰਿਹਾ ਕੋਈ ਰੂੰ ਪੇਂਜਾ ਜਿਸ ਤਰਾਂ।
ਆਸ ਪੂਰੀ ਹੋ ਗਈ ਏ ਚਿਰਾਂ ਦੀ
ਝੰਡ ਲੱਥੀ ਰੂਹ ਦੀ
ਜੋ ਲਗ ਰਹੀ ਸੀ ਧੁਰਾਂ ਦੀ।

ਕੁਝ ਮਨ ਨੂੰ ਤ੍ਰਿਪਤੀ ਆ ਰਹੀ
ਕੋਈ ਚਾਅ ਦਿਲ ਨੂੰ ਚੜ੍ਹ ਰਿਹਾ।
ਟਿਬਿਆਂ ਤੇ ਕੰਵਲ ਫੁਲ ਨੇ ਖਿਲ ਰਹੇ
ਹੋ ਗਈ ਸਫੈਦੀ,
ਸਿਆਹੀ ਮਾਇਲ ਸਬਜ਼ੀਆਂ ਤੇ
ਸੜਕਾਂ ਤੇ ਪਸਰੀ ਝਗ ਮਾਨੋ,
ਆਬਸ਼ਾਰੀ ਝਰਨਿਆਂ ਦੀ।

ਬੱਗੇ ਬੱਗੇ ਜਾਪਦੇ ਔਂਦਾਂ ਨਿਵਾਣ
ਪਈ ਚਮਕਦੀ ਦਰਿਆ ਕੰਢੇ ਰੇਤ ਆਨ।
ਚਰਬੀ ਮਲੀ ਗਈ ਜਿਸਮ ਤੇ
ਸੁਕੇ ਸੜੇ ਹੋਏ ਰੁਖ ਦੇ,
ਹਰਿਆ ਉਠੇਗੀ ਜਵਾਨੀ
ਇਸ ਖਿਜ਼ਾਂ ਦੇ ਢੇਰ ਚੋਂ।

ਜਮ ਜਾਸੀ ਜੇ ਮਧੋਲੀ ਨਾ ਗਈ
ਰਾਹ ਦਿਤਾ ਨਾ ਕਿਸੇ ਨੂੰ ਜੇ ਇਹਨੇ
ਬਣ ਜਾਏਗਾ ਯਖ ਲੋਹੇ ਜਿਹਾ ਰੂੰ
ਹੋ ਜਾਏਗਾ ਸੀਖ ਪਾ ਹਰ ਇਕ ਲੂੰ
ਤਿਲਕ ਜਾਏਗਾ ਮਧੋਲਨ ਵਾਲੜਾ

ਦਬ ਜਾਸਨ ਇਹ ਉਲੰਬੇ ਅਗ ਦੇ
ਜੇ ਬਰਫ ਪੈਂਦੀ ਜਮ ਜਾਏ ਧਰਤ ਤੇ
ਪੈ ਰਹੀ ਏ ਬਰਫ ਅਜ।

1945-46 ਦੀ ਗੱਲ ਹੈ, 'ਖੜਗ' ਜੀ ਦੀ ਬਦਲੀ ਸ਼ਿਮਲੇ ਹੋ ਗਈ ਅਤੇ ਪਹਿਲੀ ਵਾਰ ਉਹਨਾਂ ਬਰਫ਼ ਪੈਂਦੀ ਵੇਖੀ ਸੀ ਅਤੇ ਉਹਨਾਂ ਦਿਨਾਂ ਵਿੱਚ ਹੀ ਕੈਬਨਿਟ ਮਿਸ਼ਨ ਆਇਆ ਹੋਇਆ ਸੀ ਅਤੇ ਦੇਸ਼ ਆਜ਼ਾਦੀ ਦੇ ਸੁਪਨੇ ਦੇਖ ਰਿਹਾ ਸੀ। ਕਵੀ ਦੇ ਦਿਲ ਵਿੱਚ ਦੁਗਣਾ ਉਤਸ਼ਾਹ ਸੀ, ਜੋ ਕਿ ਕਵਿਤਾ 'ਚ ਪਰੋ ਕੇ ਪੇਸ਼ ਕੀਤਾ ਹੈ।

*ਕੌਮੀ ਸੁਤੰਤਰ, ਨਵੀਂ ਦਿਲੀ-ਫਰਵਰੀ 1947*

***

## ਕਲਰਕ-ਸਤਾਨ

ਮੁਨਸ਼ੀ ਖ਼ਾਨੇ ਬਾਬੂਆਂ ਇਕ ਸਭਾ ਲਗਾਈ।
ਮਹਾਂਮੰਤਰੀ ਉੱਠ ਕੇ ਇਹ ਗਲ ਚਲਾਈ।
ਅਸੀਂ ਨੀਂਦ ਵਿਗੁਤੇ ਰਹਿ ਗਏ ਸਭ ਹੋਸ਼ ਭੁਲਾਈ
ਅਗੇ ਵਧਦੀ ਜਾ ਰਹੀ ਏ ਕੁਲ ਲੁਕਾਈ।
ਅਸੀਂ ਸ਼ੋਰ-ਸ਼ਰਾਬਾ ਪਾ ਹਟੇ ਨਾ ਵਧੀ ਮਹਿੰਗਾਈ
ਸਾਨੂੰ ਕਰਦੇ ਮੁੰਡੂ ਟਿਚਰਾਂ, ਜਿਨਾਂ ਤਲਬ ਵਧਾਈ
ਆਕੀ ਸਾਥੋਂ ਹੋ ਗਈ ਅਜ ਕਾਕੇ ਭਾਈ
ਘਰ-ਘਰ ਅੰਦਰ ਅਜ ਪਈ ਲੜਾਈ।
ਹਕਾਂ ਕਾਰਨ ਹੋ ਰਹੀ ਏ ਸਿਰ ਪੜਵਾਈ।
ਅਸੀਂ ਤਾਂ ਯਈਂ ਯਈਂ ਕਰਦਿਆਂ ਸਭ ਗਿਲ ਗਵਾਈ।

ਸੁਣਦੇ ਆਂ, ਇਕ ਮੰਡਲੀ ਇੰਗਲੈਂਡੋਂ ਆਈ।
ਹਿੰਦੀਆਂ ਦੀ ਉਹ ਚਾਹੁੰਦੀ ਏ ਦਿਲੋਂ ਭਲਾਈ।
ਦੁਖੀਆਂ ਦੇ ਦੁਖ ਸੁਨਣ ਨੂੰ ਡੌਂਡੀ ਪਿਟਵਾਈ।
ਕਹਿੰਦੇ ਨੇ ਅੰਗਰੇਜ਼ ਦੇ ਦਿਲ ਦਯਾ ਏ ਆਈ।
ਉਨ ਦਿੱਤਾ ਲੀਗ ਨੂੰ ਹੌਸਲਾ ਇਹ ਫੜ ਤਕੜਾਈ।
ਮਾਂ ਪਿਓ ਬਾਹਰੀ ਕਾਂਗਰਸ ਦੀ ਹੋਈ ਸੁਣਾਈ।
ਅੰਮ੍ਰਿਤਸਰ ਤੋਂ ਆ ਗਿਆ ਤਾਰਾ ਸਿੰਘ ਭਾਈ।
ਮੰਗਦਾ ਪਾਕਿਸਤਾਨ ਏ ਇਸਲਾਮ ਸ਼ੈਦਾਈ।
ਉਨ ਕਦੇ ਨਾ ਰੋਜ਼ਾ ਰਖਿਆ ਨਿਤ ਦਾੜ੍ਹੀ ਮੁਨਵਾਈ
ਨਹੀਂ ਟੋਟੇ ਕਰਨੇ ਦੇਸ਼ ਦੇ ਕਿਸੇ ਗੱਲ ਦੁਹਰਾਈ।
ਕਿਸੇ ਮੰਗੀ ਸਿਖ ਸਟੇਟ ਏ, ਓਏ ਗਜ ਵਜਾਈ।
ਹੋਮਲੈਂਡ ਲਈ ਜੀਊ ਨੇ ਪਾ ਰਹੇ ਦੁਹਾਈ।
ਤੁਸੀਂ ਘੁਗੂਓ ਘੁਰਨੇ ਵੜ ਰਹੋ ਨਾ ਗੈਰਤ ਆਈ।
ਸਾਡੀ ਹਿੰਦ ਵਿਚ ਹੋਏ ਮੈਜਾਰਟੀ ਤੇ ਪੁੱਛ ਨਾ ਕਾਈ।
ਅਸੀਂ ਕਲਰਕਸਤਾਨ ਤੋਂ ਹਾਂ ਘੋਲ ਘੁਮਾਈ।
ਸਭ ਕੁਝ ਪਿੱਛੋਂ ਬਣੇਗਾ ਅਸੀਂ ਕਸਮ ਏ ਚਾਈ।
ਸਾਨੂੰ ਕਾਗ਼ਜ਼ ਕਲਮ ਦੀ ਆਣ ਜੇ, ਸਾਡੀ ਰਤ ਸਿਆਹੀ।
ਸਾਡੀ ਨਿਬ ਤੇ ਤਿੱਖੇ ਤੀਰ ਨੇ ਜੇ ਅੱਖ ਉਠਾਈ।

ਤੇ ਢਾਲ ਬਲਾਟਿੰਗ ਰਲ ਜਾਏ ਹੋ ਜਾਏ ਸਫ਼ਾਈ।
ਅਸੀਂ ਪੁਰਜ਼ੇ ਉਸ ਮਸ਼ੀਨ ਦੇ ਜਿਹਤੋਂ ਡਰੇ ਖ਼ੁਦਾਈ।

ਉਠੇ ਸੁਨ ਗਲ ਸੂਰਮੇ ਕਈ ਗ਼ੈਰਤ ਖਾ ਕੇ।
ਉਨ੍ਹਾਂ ਟਾਈਆਂ ਸਿੱਧੀਆਂ ਕੀਤੀਆਂ ਤੇ ਐਨਕਾਂ ਲਾਕੇ।
ਉਨ੍ਹਾਂ ਨਿਬ ਹੋਲਡਰ ਸਿਮਰਿਆ ਤੇ ਪੈਨ ਧਿਆਕੇ
ਉਨ੍ਹਾਂ ਲਾਲੀ ਚੜ੍ਹੀ ਅਗੱਮ ਦੀ ਕਿਹਾ ਰੋਹ ਵਿੱਚ ਆ ਕੇ।
ਮਿਲਦੇ ਅਸੀਂ ਹਾਂ ਹੁਣੇ ਮਿਸ਼ਨ ਨੂੰ ਜਾ ਕੇ।
ਇਕਰਾਰਨਾਮਾ ਲਿਖ ਲਓ ਸਭ ਮਤਾ ਪਕਾ ਕੇ।

ਚਿਠੀ ਲਿਖੀ ਬਾਬੂਆਂ ਸਰਕਾਰ ਦੇ ਪਾਸੇ।
ਅਸੀਂ ਗ਼ੁਲਾਮ ਹਜ਼ੂਰ ਦੇ ਸਭ ਦਾਸਨ ਦਾਸੇ।
ਅਸੀਂ ਵਫ਼ਾਦਾਰ ਸਰਕਾਰ ਦੇ ਭੁੱਖੇ ਤੇ ਪਿਆਸੇ।
ਅਸੀਂ ਚੌਲ ਖੁਆਏ ਆਪਨੂੰ ਪੀ ਪਿਛ ਦੇ ਕਾਸੇ।
ਧੁਰੋਂ ਖ਼ੈਰ ਖਾਹ ਆਪਦੇ ਕੁਲ ਬਾਰਾਂ ਮਾਸੇ।
ਦਿਤੇ ਭੀੜਾਂ ਸਮੇਂ ਵੀ ਅਸੀਂ ਦੰਮ ਦਲਾਸੇ।
ਝਲੀਆਂ ਸਿਰ ਤੇ ਆਫ਼ਤਾਂ ਅਸੀਂ ਬੰਨ੍ਹ ਮੁਡਾਸੇ।
ਸੁਣਿਆ ਤੁਸੀਂ ਹੋ ਦੇ ਰਹੇ ਦਿਲ ਖੋਲ ਖੁਲਾਸੇ।
ਹਰ ਇਕ ਕੌਮ ਨੂੰ ਹਕ ਇਹ, ਵਖ ਹੋ ਜਾਏ ਪਾਸੇ।

ਅਸੀਂ ਕਲਰਕ ਵੀ ਕੌਮ ਹਾਂ ਇਕ ਜ਼ਾਹਰਾ ਨਿਆਰੀ
ਤਹਿਜ਼ੀਬ ਰਵਾਇਤ ਵਖਰੀ ਦੋ ਸਦੀਆਂ ਭਾਰੀ।
ਅਸੀਂ ਦੀਨੋਂ ਜੀ ਹਜ਼ੂਰੀਏ ਤੇ ਆਗਿਆਕਾਰੀ।
ਸਾਡੀ ਸਾਂਝੀ ਭਾਸ਼ਾ ਅਡਰੀ, ਉਹ ਇੰਗਲਿਸ਼ ਪਿਆਰੀ।
ਅਸੀਂ ਉਮਤ ਹਾਂ ਅੰਗਰੇਜ਼ ਦੀ ਸ਼ਰਾ ਤਾਬਿਆਦਾਰੀ।
ਸਾਹਿਬਾਂ ਤੋਂ ਅਸੀਂ ਘੱਟ ਨਾ, ਸਾਡੀ ਮੇਮ ਏ ਨਾਰੀ।
ਸਾਡੇ ਬਚੇ ਬੇਬੀ ਬਣ ਗਏ, ਧੀ ਮਿਸ ਕੰਵਾਰੀ।

ਆਮ ਗੰਵਾਰਾਂ ਹਿੰਦੀਆਂ ਦੀ ਮਤ ਏ ਮਾਰੀ।
ਨੀਊ ਲਾਈਟ ਦੇ ਫ਼ੈਸ਼ਨੋਂ ਉਹ ਰਹਿੰਦੇ ਆਰੀ।

ਵਿਚ ਉਨ੍ਹਾਂ ਦੇ ਕਿਰਕਾਂ ਹੋਏ ਝਟ-ਗੁਜ਼ਾਰੀ।
ਉਹ ਕਾਲੇ ਭੂੰਡ ਜਨੌਰ ਨੇ, ਅਸੀਂ ਉਜਲ ਦੀਦਾਰੀ।
ਸਾਡੀ ਨਿਭਣੀ ਔਖੀ ਹੋ ਗਈ ਸਾਡਾ ਰਹਿਣ ਅਜਾਰੀ।
ਹੋਰ ਜਰੀ ਨਹੀਂ ਜਾਂਵਦੀ ਇਹ ਨਿਤ ਖੁਆਰੀ।
ਸਾਡੀ ਮੰਗ ਇਹੋ ਸੁਕਾਰ ਤੋਂ ਹੋਏ ਹੁਕਮ ਏ ਜਾਰੀ।
ਸ਼ੁਰੂ ਕਲਰਕਸਤਾਨ ਦੀ ਹੋ ਜਾਏ ਉਸਾਰੀ।

ਓ ਆਕਾ ਅੰਗਰੇਜ਼ ਮਹਾਨ।
ਮਿਲ ਜਾਏ ਸਾਨੂੰ ਕਲਰਕਸਤਾਨ।
ਬੋਲੋ ਸਾਰੇ ਇਕ ਜ਼ਬਾਨ।
ਲੈ ਕੇ ਰਹੇਂਗੇ ਕਲਰਕਸਤਾਨ।
ਦੇਨਾ ਹੋਗਾ ਕਲਰਕਸਤਾਨ।

***

*ਕੌਮੀ ਸੁਤੰਤਰ-ਜੂਨ, 1947*

ਇਹ ਕਵਿਤਾ 1946 ਵਿੱਚ ਵਜ਼ਾਰਤੀ ਮਿਸ਼ਨ (Cabinet Mission) ਦੇ ਭਾਰਤ ਆਉਣ ਦੇ ਮੌਕੇ ਲਿਖੀ ਗਈ। ਬਰਤਾਨਵੀ ਸਾਮਰਾਜ ਦੇ ਥੰਮ ਕਲਰਕਾਂ ਦੀ ਇਸ ਬਾਰੇ ਕੀ ਸੋਚ ਸੀ ਉਹ ਹਾਸ ਵਿਅੰਗ ਦੀ ਚਾਸਨੀ ਨਾਲ ਕਵਿਤਾ ਦੇ ਰੂਪ ਵਿੱਚ ਪੇਸ਼ ਕੀਤੀ ਗਈ। (ਸੰਪਾਦਕ)

ਮੈਂਹਗਾਈ : ਮਹਿੰਗਾਈ ਭੱਤੇ ਵੱਲ ਇਸ਼ਾਰਾ ਹੈ। ਬੋਲਚਾਲ ਦੀ ਭਾਸ਼ਾ 'ਚ ਮੈਂਹਗਾਈ ਹੀ ਬੋਲਿਆ ਜਾਂਦਾ ਹੈ। ਕਵਿਤਾ ਵਿਚ ਮੈਂਹਗਾਈ ਹੀ ਵਰਤਿਆ ਗਿਆ ਹੈ।

# ਆਂਡੇ

ਇਹ ਆਂਡੇ ਉਸ ਪੰਛੀ ਦੇ,
ਯੁਗ ਬੀਤ ਗਏ ਸਨ,
ਜਿਹਨੂੰ ਮਰਿਆਂ ਖਪਿਆਂ।
ਹਿੰਦ ਦੀ ਮਿਟੀ ਖਾ ਗਈ ਸੀ,
ਜਿਹਦੀਆਂ ਹੱਡੀਆਂ ਵੀ ਲਗਭਗ।
ਲਹਿੰਦੇ ਦੇ ਵਿਗਿਆਨ ਨੇ ਐਪਰ,
ਗਿਆਨ ਦੀਆਂ ਕਹੀਆਂ ਕੁਦਾਲਾਂ ਨਾਲ,
ਪੁਟ ਪੁਟ ਕੇ ਪੁਰਾਣੀਆਂ ਕਬਰਾਂ,
ਲਭ ਲਏ ਪਾਤਾਲ 'ਚੋਂ,
ਕਫ਼ਨ ਚੋਰਾਂ ਵਾਂਗ,
ਰੋੜੇ ਇਹਦੀਆਂ ਹੱਡੀਆਂ ਦੇ।
ਜੀਵਨ ਪਾ ਦਿੱਤਾ ਸੁਕੇ ਖਲੜ ਵਿਚ,
ਜ਼ੈਪਲਨ ਨੇ ਮੁੜ।
ਕੁਕੜੀ ਵਾਂਗ ਖੁੱਡੇ ਵਿਚ ਵਸਦਾ,
ਘੂੰ-ਘੂੰ ਕਰਦਾ
ਉਡ ਪਿਆ ਇਹ ਪੰਛੀ
ਤੇਜ਼ ਕਰਾਰ ਉਕਾਬ ਵਾਂਗੂੰ
ਆਕਾਸ਼ ਦੀਆਂ
ਅਣਮਿਣਵੀਆਂ ਫ਼ਜ਼ਾਆਂ ਵਿਚ।

ਇਹਦੇ ਫੜਕਦੇ ਪਰਾਂ ਨੇ
ਧੜਕਾ ਦਿਤਾ
ਕੈਸਰ ਦੀ ਦਿਗ ਵਿਜੈ ਦਾ ਦਿਲ।
ਹਵਾ ਦਿਤੀ ਇਹਨਾਂ ਨੇ
ਜੰਗ ਦੀ ਧੁਖਦੀ ਅੰਗਿਆਰੀ ਨੂੰ।
ਇਹਦੀ ਉੜਾਨ ਨਾਲ ਉਸਾਰਦਾ
ਓਹ ਕਈ ਆਸਾਂ ਦੇ ਕਿਲੇ।
ਚੂਨੇ ਗੱਚ ਨਾਲ ਉਸਰੇ

ਉਚੇ ਅਟੁਟ ਕਿਲਿਆਂ ਨੂੰ,
ਢਾਉਣਾ ਵਿਉਂਤਦਾ।
ਦੌੜੇ ਸਰਪਟ ਘੋੜੇ ਅਕਲਾਂ ਦੇ,
ਪੁਜੇ ਮੰਜ਼ਲ ਤੇ ਆਖ਼ਰ
ਲੰਮੇ ਔਖੇ ਪੰਧ ਕਟ ਕੇ।
ਸੋਨਾ ਤੋਲ ਤੋਲ ਦਿੱਤਾ ਕੈਸਰ ਨੇ
ਘੜੇ ਗਏ ਨਕਲੀ ਆਂਡੇ,
ਉਸ ਅਨੋਖੀ ਕੁਕੜੀ ਦੇ।
ਲਕੋ ਦਿੱਤੇ ਇਸਦੇ ਪਰਾਂ ਵਿੱਚ।
ਉੜਦੀ ਫਿਰੇ ਇਹ
ਮਨਹੂਸ ਇੱਲ
ਥਾਂ ਥਾਂ ਸੁੱਟਦੀ ਆਂਡੇ
ਮੌਤ ਫਟ ਫਟ ਨਿਕਲਦੀ,
ਤਬਾਹੀ ਖਿਲਰਦੀ ਫੈਲਦੀ,
ਬਰਬਾਦੀ ਮੌਲਦੀ ਪਸਰਦੀ,
ਚੌਹ ਪਾਸੀਂ ਇਹਨਾਂ ਆਂਡਿਆਂ 'ਚੋਂ।
ਥਕ ਗਿਆ ਉੜਕ ਇਹ ਪੰਛੀ
ਆਂਡੇ ਦਿੰਦਾ ਦਿੰਦਾ,
ਇਹ ਗਰਮ ਅਗ ਆਂਡੇ

ਵੀਹ ਸਾਲਾਂ ਦੀਆਂ ਘਟਨਾਵਾਂ ਨੇ,
ਫੇਰ ਭਰ ਦਿੱਤਾ ਇਹਦਾ ਗਰਭ,
ਇਹਨਾਂ ਆਂਡਿਆਂ ਨਾਲ।
ਸਾਂਭ ਲਈ ਸੂ ਗੱਦੀ
ਹਿਟਲਰ ਨੇ ਕੈਸਰ ਦੀ।
ਇਹ ਗਰਮ ਅਗ ਆਂਡੇ,
ਤਾਮਸ ਰੁਚੀਆਂ ਉਪਜਾਂਦੇ,
ਖ਼ੂਨ ਉਬਲਦਾ

ਈਰਖਾ ਤੇ ਬਦਲੇ ਦੀਆਂ ਨਾੜਾਂ ਦਾ।
ਅੰਦਰ ਸੜ ਗਿਆ ਲੋਕਾਈ ਦਾ,
ਖਾਂਦਿਆ ਖਾਂਦਿਆਂ ਖਾਂਦਿਆ,
ਭੇਟਾ ਹੋ ਗਏ ਇਨ੍ਹਾਂ ਦੀ,
ਕਲਾ, ਸਾਹਿਤ ਤੇ ਸਭਿਅਤਾ,
ਰਹਿ ਗਏ ਹੀਰੋਸ਼ੀਮਾ ਦੇ ਖੰਡਰ,
ਆਹਾਂ ਕਢਨ ਨੂੰ।
ਜਲ ਗਈ ਮਾਨੁਖਤਾ
ਇਨ੍ਹਾਂ 'ਚੋਂ ਨਿਕਲਨ ਵਾਲੇ
ਜਮਦੂਤਾਂ ਦੇ,
ਅਗਨੀ ਬਾਣਾਂ ਨਾਲ।
ਪਤਾ ਨਹੀਂ-
ਕਦ ਤਕ ਦੇਈ ਜਾਸੀ
ਇਹ ਪੰਛੀ ਆਂਡੇ ?

***

*ਕੌਮੀ ਸੁਤੰਤਰ-1 ਅਪ੍ਰੈਲ, 1948*

ਜੈਪਲਨ ਫੇਰਡੀਨੰਡ: ਇਕ ਜਰਮਨੀ ਦਾ ਆਵਿਸ਼ਕਾਰਕ ਜਿਸਨੇ ਸਭ ਤੋਂ ਪਹਿਲਾਂ 1900 ਵਿਚ ਹਵਾਈ ਜਹਾਜ਼ ਬਣਾਇਆ।

## 26 ਜਨਵਰੀ ਦਾ ਸਵਾਗਤ

ਅਜ ਅਸੀਂ ਆਜ਼ਾਦ ਹਾਂ।
ਆਜ਼ਾਦ ਹਾਂ।
ਏਸ਼ੀਆ ਦੇ ਬੇਜ਼ੁਬਾਂ ਗ਼ੁਲਾਮਾਂ
ਦੀ ਇਕ ਫਰਿਆਦ ਹਾਂ।
ਲੱਖਾਂ ਮੁਬਾਰਕ ਬਾਦੀਆਂ
ਖ਼ੁਸ਼ੀਆਂ ਵੀ ਤੇ ਸ਼ਾਦਾਬੀਆਂ
ਅਜ ਖਿੜ ਗਈ ਦਿਲ ਦੀ ਕਲੀ
ਮੁੱਕੀ ਪੀੜਾ ਬੇਕਲੀ
ਟੁਟ ਗਈ ਜ਼ੰਜੀਰ ਬੇੜੀ ਪੈਰ ਦੀ
ਸਚ ਮੁਚ ਅਸੀਂ ਅਜ ਖ਼ੁਸ਼ ਹਾਂ
ਤੇ ਸ਼ਾਦ ਹਾਂ
ਅਜ ਅਸੀਂ ਆਜ਼ਾਦ ਹਾਂ, ਆਜ਼ਾਦ ਹਾਂ।

ਦਿਲ ਸਾਡਾ ਏ ਪਿਆ ਅਜ ਜਾਂਵਦਾ
ਉਸ ਵੀਰ ਵਲ
ਮਿਟ ਚੁਕੀ ਤਕਦੀਰ ਦੀ ਤਸਵੀਰ ਵਲ
ਜਿਨ ਦੇਸ਼ ਦਾ ਇਤਿਹਾਸ ਉਪਜਾਵਨ ਦੇ ਲਈ
ਜਿਨ ਦੇਸ਼ ਵੀ ਬਿਗੜੀ ਬਨਾਵਨ ਦੇ ਲਈ
ਜਲ੍ਹਿਆਂ ਵਾਲੇ ਬਾਗ਼ ਅੰਦਰ ਖਾਧੀਆਂ
ਜਿਨ ਗੋਲੀਆਂ।
ਆਪਣੇ ਹੀ ਖ਼ੂਨ ਦੇ ਨਾਲ ਖੇਡੀਆਂ ਜਿਨ ਹੋਲੀਆਂ।
ਚੁੰਮ ਕੇ ਫਾਂਸੀ ਦਾ ਰੱਸਾ ਦਾਰ ਉੱਤੇ ਚੜ੍ਹ ਗਿਆ
ਦੇਸ਼ ਦੀ ਮੁਕਤੀ ਲਈ ਜੋ ਕੈਦ ਅੰਦਰ ਸੜ ਗਿਆ
ਉਸ ਸ਼ਹਾਦਤ ਦੀ ਸ਼ਮਾ ਦੇ ਗੁਮਨਾਮ ਪ੍ਵਾਨੇ ਲਈ
ਕੇਰਕੇ ਅਜ ਚਾਰ ਹੰਝੂ
ਲੈ ਕੇ ਢੋਏ ਪਿਆਰ ਤੇ ਸਤਿਕਾਰ ਦੇ
ਉਹਦੀ ਕੁਰਬਾਨੀ ਦੀ ਦਿੰਦੇ ਦਾਦ ਹਾਂ।
ਅਜ ਅਸੀਂ ਆਜ਼ਾਦ, ਆਜ਼ਾਦ ਹਾਂ।
ਆਜ਼ਾਦੀ ਸਾਡਾ ਨਿੱਕਾ ਬੱਚਾ।
ਮਿੱਠਾ ਓਨਾ ਜਿੰਨਾ ਕੱਚਾ
ਇਹ ਬਾਲਪਨ ਮਾਸੂਮੀਅਤ

ਦੋ ਤੇ ਅਧੇ ਸਾਲ ਦੀ
ਇਹ ਬਾਲੜੀ ਜਮਹੂਰੀਅਤ
ਅੰਨ੍ਹਾ ਸਾਡਾ ਨਾਜ਼ ਪਿਆਰ
ਲਾਡ, ਮਮਤਾ, ਚਾ-ਮਲ੍ਹਾਰ
ਇਹਨੂੰ ਕਿਤੇ 'ਬਗਾੜ ਨਾ ਦੇਵਨ
ਲੇਖ ਦਾ ਕਾਗ਼ਜ਼ ਪਾੜ ਨਾ ਦੇਵਨ
ਇਹਨੂੰ ਦਸੀਏ ਦੁਖ ਵੀ ਜਰਨਾ
ਜਦੋ-ਜਹਿਦ ਦਾ ਸਾਗਰ ਤਰਨਾ
ਇਸ ਵਿਚ ਭਰੀਏ ਰੱਸ ਤੇ ਜੀਵਨ
ਅਣਖ ਆਣ ਲਈ ਮਰਨ ਤੇ ਥੀਵਨ।
ਦੇਸ਼ ਦੇ ਗੱਭਰੂ ਨੌਜਵਾਨੋਂ
ਉਠੋ ਆਪਣਾ ਫਰਜ਼ ਪਛਾਣੋ
ਇਸ ਸੁਨਹਿਰੀ ਸਮੇਂ ਦੇ ਅੰਦਰ
ਲਿਖੋ ਆਪਣੇ ਇਤਿਹਾਸ ਦੇ ਪੱਤਰੇ

ਅਸੀਂ ਹਾਂ ਭਵਿਖ ਦੀ ਆਸ ਜੇ
ਅਸੀਂ ਬੀਤੇ ਦੀ ਵੀ ਯਾਦ ਹਾਂ
ਅਜ ਅਸੀਂ ਆਜ਼ਾਦ ਹਾਂ
ਆਜ਼ਾਦ ਹਾਂ, ਆਜ਼ਾਦ ਹਾਂ

ਝੰਡੇ ਏਸ ਤ੍ਰਿੰਗੇ ਹੇਠਾਂ
ਕੁਰਬਾਨੀ ਵਿਚ ਰੰਗੇ ਹੇਠਾਂ
'ਕਠੇ ਹੋਈਏ ਹਿੰਦੁਸਤਾਨੀ
ਸਾਡਾ ਕਠ, ਹੋਏ ਲਾਫ਼ਾਨੀ
ਅਭੇਦ ਜਿਉਂ ਦੀਵਾਰ ਹਿਮਾਲਾ
ਇਹੋ ਜੁਗਤੀ ਸਾਡੇ ਜੀਣ ਦੀ
ਜਿਉਂ ਜੀਉਂਦੇ ਆਦ ਜੁਗਾਦਿ ਹਾਂ
ਅਜ ਅਸੀਂ ਆਜ਼ਾਦ ਹਾਂ,
ਆਜ਼ਾਦ ਹਾਂ, ਆਜ਼ਾਦ ਹਾਂ।

***

*ਕੌਮੀ ਸੁਤੰਤਰ– 12 ਜਨਵਰੀ, 1950*

# ਗਿੱਧਾ

ਆਓ ਨੀ ਰਲ ਗਿੱਧਾ ਪਾਈਏ
ਸੋਹਣੇ ਮਾਹੀ ਦਾ ਸ਼ਗਨ ਮਨਾਈਏ
ਭਾਗਾਂ ਭਰੀਆਂ ਤੀਆਂ ਆਈਆਂ
ਖੁਸ਼ੀਆਂ ਦੇ ਪੈਗ਼ਾਮ ਲਿਆਈਆਂ
ਨਿਤ ਉਡੀਕਾਂ ਕਰਦੀ ਭਾਈਆਂ,
ਔਂਸੀਆਂ ਪਾ ਕੇ ਕਾਗ ਉਡਾਈਏ
ਆਓ ਨੀ ਰਲ ਗਿੱਧਾ ਪਾਈਏ

ਮੇਰਾ ਪਿਆਰਾ ਵੀਰਾ ਆਸੀ
ਸੁਖੀ ਲਧਾ ਥਿਆਰ ਲਿਆਸੀ,
ਚਿਰ ਦੀ ਪੂਰੀ ਤਾਂਘ ਕਰਾਸੀ,
'ਚਾ ਵਿਚ ਆਓ ਨਚੀਏ ਗਾਈਏ,
ਆਓ ਨੀ ਰਲ ਗਿੱਧਾ ਪਾਈਏ

ਨਿਕਲ ਬਿਮਲਾ ਅਗੇ ਹੋ ਨੀ,
ਚੁੰਨੀ ਵਿਚ ਨਾ ਚੰਨ ਲਕੋ ਨੀ,
ਸੁਟ ਬੋਲੀਆਂ ਇਕ ਯਾ ਦੋ ਨੀ,
ਮੁਰਝਾਯਾ ਮੁੜ ਕੰਵਲ ਖਿੜਾਈਏ
ਆਓ ਨੀ ਰਲ ਗਿੱਧਾ ਪਾਈਏ

ਪਹਿਲਾਂ ਮੈਂ ਹੀ ਪਾਵਾਂ ਬੋਲੀ,
ਖੱਟੀ ਖਟ ਲਿਆਯਾ ਚੋਲੀ
ਮਾਰ ਗਲ੍ਹ ਤੇ ਥਪਕੀ ਪੋਲੀ,
ਰੁੱਸਾ, ਪਿਛੋਂ ਹਸ ਮਨਾਈਏ
ਆਓ ਨੀ ਰਲ ਗਿੱਧਾ ਪਾਈਏ

ਜੈਨਾ ਅੜੀਏ ਹੁਣ ਤੂੰ ਪਾ ਨੀ
ਚੋਂਦੀ ਚੋਂਦੀ ਕੋਈ ਸੁਨਾ ਨੀ
ਬੰਗਾਂ ਵਾਲੀ ਬਾਂਹ ਵਧਾ ਨੀ,
'ਖੜਗ' ਅਸੀਂ ਭੀ ਠੁਮਕਾ ਲਾਈਏ
ਆਓ ਨੀ ਰਲ ਗਿੱਧਾ ਪਾਈਏ।

***

# ਇਕ ਰੀਝ ਮਚਲਦੀ ਰਹਿੰਦੀ ਏ

ਇਕ ਰੀਝ ਮਚਲਦੀ ਰਹਿੰਦੀ ਏ
ਦੁਖਾਂ ਦੇ ਪਾਣੀ ਦੀ ਮਛਲੀ
ਸੁਖਾਂ ਦੀ ਰੇਤੜ ਸਹਿੰਦੀ ਏ
ਮੁੜ ਮੁੜ ਕੇ ਪਥਰ ਚਟਦੀ ਏ

ਇਹ ਚਾਟ ਹੀ ਇਸ ਦਾ ਜੀਵਨ ਏ
ਪੱਥਰ ਨਾਲ ਨਰਮੀ ਖਹਿੰਦੀ ਏ।

ਪਤਾ ਨਹੀਂ ਕਦ ਜੰਮੀ ਇਹ ?
ਅਜ਼ਲਾਂ ਤੋਂ ਮੇਰੀ ਸਾਥਨ ਏ
(ਜੋ) ਜੁਗਾਂ ਜੁਗਾਂ ਤੋਂ ਢੋਂਦੀ ਜਿੰਦ ਨੂੰ
ਵੱਡ ਸਮਰਥ ਸਹਾਰੇ ਦੇਂਦੀ

(ਮਿਰੀ) ਰੂਹ ਦੇ ਰਤੇ ਪੀਹੜੇ ਤੇ
ਬਣ ਬਣ ਕੇ ਸਦਾ ਇਹ ਬਹਿੰਦੀ ਏ।

ਇਸ ਆਦਿ ਕੁਆਰੀ ਕੰਜਕ ਨੇ
ਕਦ ਖਾਰੇ ਚੜ੍ਹਨਾ ਪਤਾ ਨਹੀਂ
ਚਾਵਾਂ ਦਾ ਧਾਗਾ ਸੂਈ ਲੈ
ਇਨ ਸਾਲੂ ਕਢਿਆ ਸਿਦਕਾਂ ਦਾ

ਰੀਝਾਂ ਦੇ ਪਹਿਨ ਕਲੀਰੇ ਇਸ
ਵਿਸ਼ਵਾਸ ਦੀ ਲਾਈ ਮਹਿੰਦੀ ਏ।

ਆਸਾਂ ਦੀ ਰੰਗਲੀ ਚਰਖੀ ਤੇ
ਬਿੜਕਾਂ ਦੀਆਂ ਲੰਮੀਆਂ ਤੰਦਾਂ ਜਦ
ਵੰਗਾਂ ਦੀ ਛਣ ਛਣ ਪਾਉਂਦੀ ਏ
ਇਉਂ ਜਾਪਦੈ, ਜਿਉਂ ਗਲਵਕੜੀ ਲਈ

ਅਸਫਲਤਾ ਦੇ ਪਰਛਾਵਿਆਂ ਤੋਂ
ਕੋਈ ਸਹਿਕਦੀ ਬਾਂਹ ਉਠ ਢੋਂਦੀ ਏ।

ਨਹੀਂ, ਨਹੀਂ ਅਰਮਾਨ ਦੇ ਮੁਢਿਆਂ ਨੂੰ
ਕੋਈ ਕਾਂ-ਨਿਰਾਸ਼ਾ ਪੋਹ ਸਕਦੈ
ਸਧਰ ਨਹੀਂ ਮੈਨੂੰ ਛੋਹ ਸਕਦੀ
ਮੈਂ ਕੀਲ ਪਟਾਰੀ ਦ੍ਰਿੜਤਾ ਦੀ
ਹਸਰਤ ਦੇ ਨਾਗ ਨੂੰ ਪਾ ਛਡਿਆ

ਥਿਰ ਜੋਬਨ ਮਤੀ ਸਦ ਬਹਾਰ
ਹਿਕ ਥਾਪੜ ਰੀਝ ਇਹ ਕਹਿੰਦੀ ਏ।

ਜਿਹਨੂੰ ਇਸ਼ਕ ਤਰੁਠ ਕੇ ਵਰ ਦਿੱਤਾ,
ਨਾ ਭਾਗਾਂ ਵਾਲੀਏ ਪੁਗ ਕਦੇ।
ਉਸ ਰੀਝ ਦਾ ਪਾਲਣ ਆਹਰ ਮੇਰਾ
ਉਹਦੀ ਹਸਤੀ ਮੇਰੀ ਮਸਤੀ ਏ

ਜੋ ਚੜ੍ਹੀ ਧੁਰਾਂ ਤੋਂ ਅਣ-ਮੰਗੀ
ਨਾ ਲਾਹਾਂ ਮੈਂ ਨਾ ਲਹਿੰਦੀ ਏ।

***

*ਪ੍ਰੀਤਮ ਦਿਲੀ-ਅਗਸਤ, 1962*

## ਅੱਜ ਰਾਤ ਨਸ਼ਿਆਈ

ਅੱਜ ਰਾਤ ਨਸ਼ਿਆਈ
ਪੀ ਕੇ ਚੰਦ ਰਿਸ਼ਮਾਂ
ਜੋਬਨ ਲਈ ਅੰਗੜਾਈ
ਜੀਵਨ ਰੰਗ ਮਾਣਿਆ
ਕਿਉਂ ਤੇਰੀ ਰੁੜ੍ਹ ਜਾਣਿਆ
ਅੱਖ ਪਥਰਾਈ ਇਸ਼ਕਾ।

ਅੱਜ ਰਾਤ ਨਸ਼ਿਆਈ
ਤਾਰਿਆਂ ਨੇ ਚੰਬਾ ਖੇੜਿਆ
ਰਾਗ ਖੁਸ਼ੀ ਦਾ ਪੀੜ ਸਾਜ਼ ਤੇ
ਜ਼ਿੰਦਗਾਨੀ ਨੇ ਆ ਛੇੜਿਆ
ਸੁਣ ਕੇ ਜਿਹਨੂੰ ਰੂਹ ਸੱਧਰਾਂ ਦੀ
ਉਲਸਾਈ ਵਿਗਸਾਈ ਸਜਣਾਂ।

ਅੱਜ ਰਾਤ ਨਸ਼ਿਆਈ
ਹਨੇਰਿਆਂ ਦਾ ਸੰਗ ਮਾਣਕੇ
ਚੰਨ ਭੁਲਿਆ ਚਤ੍ਰਾਈ
ਗੋਤਮਾਂ ਦਾ ਕਾਰਾ ਜਾਣਕੇ
ਪੁੰਨ ਪਾਪ ਦੇ ਕੰਢਿਆਂ ਕਿਉਂ
ਨਸ਼ਿਆਂ ਦੀ ਰੂਹ ਤੜਫਾਈ ਸਜਨੀ।

ਅੱਜ ਰਾਤ ਨਸ਼ਿਆਈ
ਪਿਆਰਾਂ ਦੀ ਮਹਿਕ ਖਿਲਰੀ
ਵਾ ਵਿਚ ਘੁਲੀ ਖਟਿਆਈ
ਅਕੇਵਾਂ ਜਿਹਨੂੰ ਪੁਠ ਚਾੜ੍ਹਦਾ
ਸਟ ਅਸਲੀਅਤ ਮਾਰੀ
ਨਸ਼ਈਆਂ ਦੇ ਨਸ਼ੇ ਉਤਰੇ
ਵਿਸ਼ਿਆਂ ਦੀ ਵਿਸ਼ ਤ੍ਰਿਹਾਈ
ਜਫੀਆਂ ਜਵਾਬ ਦੇ ਗਈਆਂ
ਨਿਸ਼ਕਾਮ ਸਰੂਰਾਂ ਰੱਤੀ ਇਕ ਰਸ
ਤੇਰੀ ਰਾਤ ਨਸ਼ਿਆਈ ਕਾਦਰਾ ?

***

*ਪ੍ਰੀਤਮ ਦਿਲੀ-ਨਵੰਬਰ, 1961*

## ਬੋਲ ਬੱਲੀਏ ਬੋਲ

ਛਡਦੇ ਭਰਨੇ ਹੌਕੇ ਹਾਵੇ
ਹੰਝੂਆਂ ਦੇ ਨਾਂ ਮੋਤੀ ਰੋਲ
ਬੋਲ ਬੱਲੀਏ ਬੋਲ!

ਕਿਸ ਜ਼ਾਲਮ ਤੇਰੇ ਚੰਡਾਂ ਲਾਈਆਂ?
ਕਿਸ ਜ਼ਾਲਮ ਨੇ ਫਾਹੀਆਂ ਪਾਈਆਂ?
ਧਕੋ ਧਕੀ ਗੱਡੀ ਪਾ ਕੇ
ਪੱਛ ਦਿੱਤਾ ਆਹ ਕਿਸ ਨਿਰਦਈ ਨੇ
ਅੰਗ ਅੰਗ ਤੇਰਾ ਸ੍ਰੋਲ?
ਬੋਲ ਬੱਲੀਏ ਬੋਲ!

ਸੋਨ ਅੰਗੀਏ! ਕਣਕ ਵੰਨੀਏ!
ਬੱਲੀਏ ਨੀਂ ਤੂੰ ਜੀਵਨ ਦਾਤੀ
ਮੈਨੂੰ ਭੁਖ ਨਿਤ ਜੀਵਨ ਦੀ
ਮੈਨੂੰ ਤ੍ਰੇਹ ਨਿਤ ਥੀਵਨ ਦੀ
ਪ੍ਰਾਣ ਪ੍ਰਿਯ ਤੂੰ ਪ੍ਰਾਣਾਧਾਰ
ਤੇਰਾ ਮੇਰਾ ਮੁਢੋਂ ਪਿਆਰ
ਕਈ ਜੰਨਤ ਮੈਂ ਤੈਥੋਂ ਵਾਰੇ
ਜਿਉਂ ਰਾਂਝੇ ਨੇ ਤਖਤ ਹਜ਼ਾਰੇ।
ਮੈਥੋਂ ਵਖ ਕਿਵੇਂ ਤੂੰ ਰਹਿੰਦੀ
ਮੇਰਾ ਹਿਜ਼ਰ ਕਿਵੇਂ ਤੂੰ ਸਹਿੰਦੀ
ਖੇੜਿਆਂ ਦੀ ਤੂੰ ਕੈਦੋਂ ਨਿਕਲੀ
ਬੈਠੀ ਰਹੀ ਨਾ ਚੁਪ ਚੁਪੀਤੀ
ਵਿਸ ਘੋਲਦੀ ਭਰੀ ਤੇ ਪੀਤੀ
ਕਿਸਮਤ ਉਤੇ ਸ਼ਾਕਰ ਹੋ ਕੇ
ਬੱਲੇ ਬੱਲੇ ਸ਼ਾਵਾ ਬੱਲੀਏ।
ਪਾਪ ਤੇ ਜੁਰਮ ਹੈ ਆਪਣੇ ਉਤੇ
ਜਰਨਾ ਜ਼ੁਲਮ ਅਨਭੋਲ
ਸਚ ਕਹਾਂ ਮੈਂ ਝੂਠ ਨਾ ਬੋਲਾਂ
ਕੁਫਰ ਨਾ ਸਕਾਂ ਤੋਲ
ਬੋਲ ਬੱਲੀਏ ਬੋਲ!

ਤੈਨੂੰ ਕੱਲੀ ਛਡਕੇ ਮੈਂ ਕਿਉਂ
ਸੋਨ ਮ੍ਰਿਗ ਦੇ ਪਿਛੇ ਭੱਜਾਂ ?
ਮਿਰਗ ਵਾਂਗ
ਮ੍ਰਿਗ-ਤ੍ਰਿਸ਼ਨਾ ਪਿਛੇ
ਦੋਖੀ ਦੀ ਮੈਂ ਚਾਲ ਨਾ ਸਮਝੀ
ਜਿਹਦੇ ਸਾਹਵੇਂ ਹੇਚ ਹੋ ਗਈਆਂ
ਜਤੀ ਨੇ ਖਿਚੀਆਂ ਕਾਰਾਂ
ਕਾਰਾਂ ਪਿਛੇ ਰਹਿਣ ਸੁਰਖਿਅਤ
ਕਦ ਸਤਵੰਤੀਆਂ ਨਾਰਾਂ?
ਕਦ ਕਲੀਆਂ ਕੰਜਕਾਂ ਨੂੰ ਛਡਿਆ
ਅਣ-ਛੋਹੀਆਂ ਛੋਹ ਖਾਰਾਂ ?
ਹੁਣ ਲਵਾਂ ਤੇਰੀ ਅਗਨ ਪ੍ਰੀਕਸ਼ਾ
ਯਾ ਝੋਕਾਂ ਬਨਬਾਸੀ ?
ਇਹ ਅਨਿਆਂ ਨਿਆਂ ਦੇ ਨਾਂ ਤੇ
ਹੈ ਮਰਯਾਦਾ ਚਲਨ ਦਾ ਪੋਲ
ਹੋਰ ਕਦਾਚਿਤ ਹੋਣ ਨਾ ਦੇਣਾ
ਭਾਵੇਂ ਇਸ ਪ੍ਰਪੰਚਾਂ ਲਦੇ
ਭਾਈਚਾਰੇ ਦੇ ਨਾਲ ਭੀ ਕਰਨਾ
ਪਏ ਭਿਆਨਕ ਕਿਡਾ ਘੋਲ
ਮੈਂ ਜਿਤਾਂਗਾ ਮੈਂ ਜਿਤਾਂਗਾ
ਮੇਰੇ ਨਾਲ ਤੂੰ ਜਦ ਏਂ ਅੜੀਏ।
ਇਨਕਲਾਬ ਦੀ ਰਣ-ਚੰਡੀ
ਸੰਗ੍ਰਾਮਣ ਬਾਗੀ ਬਿਫਰੀ ਸ਼ੀਹਣੀ
ਤੇਰੇ ਸਦਕੇ ਲੜਾਂ ਅਡੋਲ
ਬੋਲ ਬੱਲੀਏ ਬੋਲ!

***

*ਪ੍ਰੀਤਮ ਦਿਲੀ-ਸਾਲਾਨਾ ਨਵੰਬਰ 1962*

## ਇਸ਼ਕ ਅਸਾਂ ਨਾਲ ਜਿਹੀ ਕੀਤੀ

ਇਸ਼ਕ ਅਸਾਂ ਨਾਲ ਜਿਹੀ ਕੀਤੀ
ਅਸਾਂ ਤਾਂ ਝੱਲ ਲਈ ਹੱਡ-ਬੀਤੀ
ਲੋਹਾ ਤਾਅ ਰਸਨਾ ਨਾਲ ਚਟਿਆ
ਜੀਉ-ਪ੍ਰੀਹਿਲਾਦ ਨਾ ਪਿਛੇ ਹਟਿਆ
ਜੀਭ ਅੰਗਿਆਰ ਨੂੰ ਲਿਪਟੀ ਇੱਦਾਂ
ਸਪ ਸੰਦਲ ਨੂੰ ਚਿਮਟੇ ਜਿੱਦਾਂ
ਸਾਡੇ ਭਾਣੇ ਸੀ ਲਿਖੀ ਫਕੀਰੀ
ਨੈਣਾਂ ਤੇ ਚਾ ਅਸਾਂ ਨੇ ਲੀਤੀ
ਗਮ ਦੀ ਮਦਰਾ ਸਬਰ ਸੁਰਾਹੀਓਂ
ਪਾ ਕੇ ਸ਼ੁਕਰ ਪਿਆਲੇ ਪੀਤੀ,
ਇਸ਼ਕ ਅਸਾਂ ਨਾਲ ਜਿਹੀ ਕੀਤੀ—

ਸ਼ਾਂਤ ਮਿਲਨ ਵਿਚ ਕੈਦੋ ਆ ਕੇ
ਤੋੜੇ ਸੁਪਨੇ ਮਧੁਰ ਚਿਰਾਕੇ
ਜਿਉਂ ਪੱਥਰ ਤੇ ਮੋਤੀ ਤੋੜੇ।
ਲਹਿਰਾਂ ਨੂੰ ਤੂਫਾਨ ਝੰਜੋੜੇ
ਲੀਰ ਲੀਰ ਬੇਲੇ ਦੇ ਸਨਾਟੇ
ਜੋਗੀ ਦੇ ਕੰਨ ਸੁਣ ਸੁਣ ਪਾਟੇ
ਬਾਲਨਾਥ ਦੇ ਟਿਲਿਉਂ ਢਹਿਕੇ
ਰੰਗਪੁਰ ਦੇ ਰਾਹ ਬਿਖੜੇ ਪੈਕੇ
ਨਦੀ ਜੋਗ ਦੀ ਸੁਕ ਕੇ ਭੁਜ ਗਈ
ਵਿਚ ਥਲ ਹੀਰ-ਪ੍ਰੀਤੀ।
ਰਿਹਾ ਕੂਕਦਾ ਬਾਲ ਨਾਥ, 'ਤੇਰੇ—
ਅੰਦਰੋਂ ਨਾ ਗਈ ਪਲੀਤੀ,
ਇਸ਼ਕ ਅਸਾਂ ਨਾਲ ਜਿਹੀ ਕੀਤੀ।'

ਮੂੰਹ ਲਾਚਾਰੀ ਇਸ਼ਕ ਨਾ ਆਇਆ
ਹੁਸਨ ਆਪਣੇ ਨਾਗ ਲੜਾਇਆ
ਜੋਗੀਓਂ ਪੈ ਗਿਆ ਮਾਂਦਰੀ ਬਨਣਾ
ਦੁਖ-ਚਕੀ ਪਿਸ, ਗਮ ਵਿਚ ਛਨਣਾ
ਚੌਧਰੀ ਦਾ ਪੁਤ ਹੋਇਆ ਉਧਾਲੂ
ਇਸ਼ਕ-ਸੁਆਦ ਦਾ ਜੋ ਸੀ ਪਾਲੂ
ਬੇਈਮਾਨ ਬਣਾਇਆ ਮੋਮਨ
ਕਾਜ਼ੀ ਦੀ ਬਦ-ਨੀਤੀ
ਜਿਤਿਆ ਸਾਡਾ ਸਿਦਕ ਹਾਰ ਗਈ
ਕਾਫ਼ਰ ਬੇ-ਪਰਤੀਤੀ
ਇਸ਼ਕ ਅਸਾਂ ਨਾਲ ਜਿਹੀ ਕੀਤੀ।

***

*ਪ੍ਰੀਤਮ ਦਿੱਲੀ-ਮਾਰਚ, 1962*

# ਮੁਸਕਰਾਂਦੀ ਰਹਿ ਪਿਆਰੀ

ਮੁਸਕਾਨ, ਜੀਵਨ ਫੁਲ ਦਾ,
ਇਨਸਾਨ ਦਾ ਧੁਰ ਤੋਂ ਖਿਆਲ,
ਅੱਖੀਆਂ, ਦਾ ਇਹ ਇਹਸਾਸ,
ਆਦਮੀ ਨੂੰ ਦੇ ਰਿਹਾ ਏ,
ਸਦ-ਬਹਾਰੀ ਜ਼ਿੰਦਗੀ ਦੀ ਪ੍ਰੇਰਨਾ।
ਲੋਰ ਅਜ਼ਲੀ, ਅਮਰ ਤ੍ਰਿਸ਼ਨਾ,
ਲਗੀ ਧੁਰ ਤੋਂ ਸਰਬ ਕਾਲ।
ਹੇ ਮੁਜੱਸਮੇ ਖੇੜਿਆਂ ਦੇ।
ਹੇ ਨਿਰਾਸ਼ਾ ਤਿਮਰ ਨਾਸ਼ਕ।
ਵਿਸ਼ਵ ਜੋਤੀ ਜਾਗਦੀ,
ਹੇ ਸੁਗੰਧ, ਸਜੀਵ ਨਿਆਰੀ।
ਮੁਸਕ੍ਰਾਂਦੀ ਰਹਿ ਪਿਆਰੀ।

ਉਹ ਇਸ਼ਕ ਕੀ? ਉਕਤਾ ਜਾਏ,
ਮੁਸਕਾਨ ਦੀ ਜੋ ਆਦਤੋਂ।
ਉਹ ਇਸ਼ਕ ਕੀ?
ਮੁਸਕਾਨ ਦੀ ਮਿਠਤ ਨੂੰ ਲੋੜੇ ਬਦਲਣਾ,
ਅੰਦਰ ਸਲੂਣੇ ਹੰਝੂਆਂ ਦੇ ਜੋ ਕਦੀ,
ਉਹ ਇਸ਼ਕ ਕੀ? ਜੋ
ਵੇਖਣਾ ਚਾਹੁੰਦਾ ਏ ਪਾਸਾ ਦੂਸਰਾ,
ਮਾਸ਼ੂਕ ਦੀ ਆਸ਼ਾ ਭਰੀ ਤਸਵੀਰ ਦਾ।
ਉਹ ਇਸ਼ਕ ਕੀ ਜਿਸ ਤੇ ਹੈ ਭਾਰੂ,
ਹਰ ਅਦਾ ਦੀ ਇੰਤਜ਼ਾਰੀ,
ਉਹ ਹੈ ਗਿਰਗਿਟ ਦਾ ਪੁਜਾਰੀ।
ਮੁਸਕਰਾਂਦੀ ਰਹਿ ਪਿਆਰੀ।

ਇਸ ਲਈ ਕਿ,
ਮੌਤ ਦਾ ਹੈ ਜ਼ਹਿਰ ਵਧਦਾ ਜਾ ਰਿਹਾ,
ਇਸ ਲਈ ਕਿ,
ਜ਼ਿੰਦਗੀ ਦਾ ਫੁਲ ਹੈ ਕੁਮਲਾ ਰਿਹਾ।
ਇਸ ਲਈ ਕਿ,
ਸਾਗਰਾਂ ਦੀ ਬੜਵਾ ਅਗਨੀ ਵਧ ਰਹੀ,
ਸੰਜੀਵਨੀ ਨਦੀਆਂ ਦਾ ਅੰਮ੍ਰਿਤ,
ਬਣ ਰਿਹਾ ਨਮਕੀਨ ਖਾਰ,
ਵੇਖਣਾ ਰਹਿਣਾ ਖਿਜ਼ਾ ਤੋਂ,
ਸਦ-ਬਹਾਰੇ! ਹੋਸ਼ਿਆਰ,
ਆਫਤਾਂ ਦੇ ਪਰਬਤਾਂ 'ਚੋਂ,
ਝਰ ਰਹੀ ਏ ਆਬਸ਼ਾਰ।
ਸਮਝ ਕਰਦੇ ਕੀ ਇਸ਼ਾਰੇ?
ਰਮਜ਼ ਪਾਂਦੇ ਕੀ ਕਿਨਾਰੇ?
ਕੰਢਿਆਂ ਦੇ ਮਿਲਣ ਦੇ, ਮਨਸੂਬੇ ਜਾਰੀ,
ਆ ਰਹੀ ਕਨਸੋ, ਤੇਰੀ ਮੌਤ ਦੀ,
ਹੇ ਜਗਤ ਜੀਵਨ ਅਮਰ ਨਾਰੀ,
ਮੁਸਕਰਾਂਦੀ ਰਹਿ ਪਿਆਰੀ।

***

*ਪ੍ਰੀਤਮ ਦਿੱਲੀ-ਜੁਲਾਈ 1961*

## ਰੁਬਾਈਆਂ

ਤੇਰਾ ਕਦੇ ਭੀ ਬੀਜ ਨਹੀਂ ਨਾਸ ਹੋਣਾ
ਤੇਰੀ ਹੋਣੀ ਨੇ ਸਦਾ ਈ ਆਸ ਹੋਣਾ
ੳ ਇਨਸਾਨ ਅਵਤਾਰ ਤੂੰ ਸਫਲਤਾ ਦਾ
ਤੈਨੂੰ ਹਕ ਕੀ ? ਕਦੀ ਨਿਰਾਸ ਹੋਣਾ।

ਕੋਈ ਦੁਖ ਨਹੀਂ ਦੁਖ ਨੂੰ ਸੁਖ ਕੋਲੋਂ
ਕਿਸੇ ਬੂਟੇ ਨੂੰ ਰੰਜ ਨਹੀਂ ਰੁਖ ਕੋਲੋਂ
ਕਾਇਨਾਤ ਦੇ ਦਸ ਸਿਰਤਾਜ ਸਦਾ
ਕਿਉਂ ਸਹਿਕੇ ਮਨੁੱਖ਼ ਮਨੁੱਖ਼ ਕੋਲੋਂ ?

ਸਦਾ ਸੰਗਲ ਜ਼ੰਜੀਰ ਨੂੰ ਤੋੜਦੀ ਰਹੂ
ਸਦਾ ਟੁਟੀਆਂ ਰੂਹਾਂ ਨੂੰ ਜੋੜਦੀ ਰਹੂ
ਮੇਰੀ ਕਲਮ ਚਟਾਣ ਉਹ ਚਾਨਣੇ ਦੀ
ਨ੍ਹੇਰ--ਸਾਗਰ ਦੀ ਛਲ ਜੋ ਮੋੜਦੀ ਰਹੂ

ਤੇਰੀ ਨਜ਼ਰ ਵਿਚ ਭਲਾ ਕੋਈ ਜਚਿਆ ਏ ?
ਤੇਰੀ ਮਾਰ ਤੋਂ ਦਸ ਕੋਈ ਬਚਿਆ ਏ ?
ਨੀ ਕੁਤੀ ਕਮਜ਼ਾਤ ਕਮਬਖਤ ਦੁਨੀਆਂ।
ਕਦੀ ਕੁਤੇ ਨੂੰ ਘਿਓ ਭੀ ਪਚਿਆ ਏ ?

ਪਿਆਰ ਪੈਂਦਾ ਨਹੀਂ ਨਾਓਂ ਪਿਆਰੇ ਲੈ ਕੇ
ਐਵੇਂ ਉੜੀਏ ਨਾ ਢੰਗ ਉਧਾਰੇ ਲੈ ਕੇ
ਬਰਖ਼ੁਰਦਾਰ ਇਉਂ ਮੰਗਣੀ ਨਹੀਂ ਹੁੰਦੀ
ਮੁਲ ਆਪੇ ਈ ਲਡੂ ਛੁਹਾਰੇ ਲੈ ਕੇ

ਕ੍ਰਿਸ਼ਨ ਕੰਸ ਦੇ ਰਾਜ ਵਿਚ ਪਲਣਗੇ ਹੁਣ
ਹਾਰ ਹਥ ਹਰਨਾਕਸ਼ ਭੀ ਮਿਲਣਗੇ ਹੁਣ
ਮੇਰੀ ਸਜਨੀ ਦੇ ਨੈਣਾਂ ਤੇ ਲਿੱਟਾਂ ਪਲ੍ਹਮਣ
ਦੀਵੇ ਸਪਾਂ ਦੇ ਸਾਹਮਣੇ ਬਲਣਗੇ ਹੁਣ

*ਜੀਵਨ*

***

# ਨਾ ਤ੍ਰੇਲ ਹੀ ਪੈਂਦੀ ਨਿਤ ਨਿਤ

ਨਾ ਤ੍ਰੇਲ ਹੀ ਪੈਂਦੀ ਨਿਤ ਨਿਤ
ਨਾ ਕਿਰਨਾਂ ਰੋਜ਼ ਹੀ ਨੱਚਦੀਆਂ।

ਨਾ ਪੀਂਘਾਂ ਪਾ ਸਤ ਰੰਗੀਆਂ।
ਰੋਜ਼ ਹੀ ਸੁਣੀਆਂ ਜੱਚਦੀਆਂ।

ਕਦੇ ਬਾਲਣ ਸਿੱਲ੍ਹਾ ਹੋ ਜਾਏ,
ਇਕ ਰਸ ਉਮਾਹ ਦੇ ਨਾਲ ਨਾ
ਜੋਬਨ ਦੀਆਂ ਅੱਗਾਂ ਮੱਚਦੀਆਂ।

ਗਲਵਕੜੀ ਕਦੇ ਤਾਂ ਆਪ ਹੀ
ਪੀਡਾਪਨ ਅਪਣਾ ਖੋ ਬਹੇ
ਤੇ ਇਉਂ ਭੀ ਹੁੰਦਾ ਹੈ ਕਦੇ
ਬਣ ਵਾਸ਼ਨਾ ਕਾਹਲੀ ਸਜਨੀ
ਤਿਲਕੰਦੜੀ ਘੁੱਟੀ ਨਾ ਰਹੇ।

ਦੋ ਘੜੀਆਂ ਜੀਵਨ ਸੁਆਦ ਏ,
ਫਿਰ ਇਹਨੂੰ ਉਡੀਕਦੀ ਕਲਪਨਾ
ਜੀਵਨ ਦੀ ਪੂਣੀ ਕੱਤਦੀ।
ਤੇ ਲੰਮ ਸੁਲੰਮੇ ਤਾਰ 'ਚੋਂ
ਉਪਜਾਂਦੀ ਇਹਦੀ ਯਾਦ ਏ।

ਜੀਵਨ ਦੇ ਬੱਜਰ ਭਾਰ ਹੇਠ
ਨਾ ਰਹਿੰਦਾ ਸਦਾ ਈ ਮਿੱਤ ਚਿੱਤ
ਨਾ ਤ੍ਰੇਲ ਹੀ ਪੈਂਦੀ ਨਿਤ ਨਿਤ।

ਨਾ ਪੈਂਦੀ, ਪਵੇ ਨਾ ਤ੍ਰੇਲ ਨਿਤ
ਭਾਵੇਂ ਨਾ ਲਿਸ਼ਕਣ ਬਿਜਲੀਆਂ
ਲਿਸ਼ਕਾਂ ਦੀ ਯਾਦ ਨਾ ਮੁਕਦੀ।
ਆਸਾਂ ਦੀ ਬਦਲੀ ਕਾਇਮ ਜੇ

ਖਿਨ-ਭੰਗੁਰਤਾ ਨਾ ਸੁਕਦੀ
ਤੇ ਤ੍ਰੇਲਾਂ ਦੀ ਸਤ-ਰੰਗਤਾ
ਆ ਇੰਦਰ ਧਨੁਸ਼ 'ਚ ਲੁਕਦੀ
ਬਜਰਤਾ-ਗੋੜ ਭੀ ਮੁਕਣਾ
ਜੇ ਕੋਮਲਤਾ ਨਾ ਰੁਕਦੀ।

ਪਿਆਰ ਕਲਾਵੇ ਸਖਣੇ
ਜੇ ਨਾਲ ਉਡੀਕਾਂ ਭਰੇ ਰਹਿਣ
ਅੰਬਾਂ ਦੇ ਬੂਰ ਦੇ ਨਸ਼ੇ ਵਿਚ
ਕੋਇਲ ਦੇ ਹੌਕੇ ਮਰੇ ਰਹਿਣ।

ਤਾਂ, ਕੂੰਜ, ਕਰੂਪਤਾ ਕਰੂਰਤਾ
ਦੀ ਅੰਬਾਂ ਲਾਹੁਣੀ ਇਕ ਦਿਨ
ਤੇ ਰੰਗ ਰੂਪ ਤੇ ਰਸ ਦੀ,
ਰੁਤ-ਰਾਣੀ ਆਉਣੀ ਇਕ ਦਿਨ

ਸੁਨਸਾਨ ਹਨੇਰੇ ਖੰਡਰੀਂ
ਚੰਦਰਮਾ ਚੁੰਮਣਾ ਚੁਪ ਨੇ
ਪ੍ਰਤਖਤਾ ਦੇ ਵਿਚ ਬਦਲਣੇ
ਯਾਦ ਦੇ ਸੁਪਨੇ ਇਕ ਦਿਨ।

ਹੈ ਜੀਵਨ ਪੱਥਰ ਚਟਣਾ
ਤੇ ਮੌਤ ਹੈ ਪਿਛੇ ਹਟਣਾ
ਮੱਛੀਏ! ਰਹਿ ਇਹਨੂੰ ਚੱਟਦੀ?

ਪੱਥਰ 'ਚੋਂ ਸਿਮਣਾ ਸੁਆਦ ਰਸ
ਰਸ ਨੂੰ ਉਪਜਾਂਦੇ ਕੌੜ ਕੱਸ
ਓੜਕ ਨੂੰ ਬਨਣਾ ਹਾਰ ਜਿੱਤ
ਨਾ ਪੈਂਦੀ ਧਵੇ ਨਾ ਤ੍ਰੇਲ ਨਿੱਤ।

***

*ਪੰਜਾਬੀ ਸਾਹਿਤ-ਜੁਲਾਈ 1955*
*ਪ੍ਰੀਤਮ ਦਿੱਲੀ-ਨਵੰਬਰ 1960*

## ਅਜ ਪੀੜਾਂ ਦੀ ਚੀਸ ਨਿਰਾਲੀ

ਅਜ ਪੀੜਾਂ ਦੀ ਚੀਸ ਨਿਰਾਲੀ
ਅਜ ਚੀਸਾਂ 'ਚੋਂ ਸੁਆਦ ਆ ਰਿਹਾ
ਪੀੜਾਂ ਦਾ ਮੂੰਹ ਵਟਦਾ ਜਾ ਰਿਹਾ
ਅਜ ਜ਼ਖਮਾਂ ਨੂੰ ਨਵੀਂ ਤਸੱਲੀ
ਨੌਹਾਂ ਦੇ ਨਸ਼ਤਰ ਤਿਖੇ ਹੋ ਰਹੇ
ਤਕ ਪੀੜਾਂ ਨੂੰ ਚੜ੍ਹ ਰਹੀ ਲਾਲੀ
ਅਜ ਪੀੜਾਂ ਦੀ ਚੀਸ ਨਿਰਾਲੀ

ਅਜ ਚੀਸਾਂ ਦਾ ਲਿਸ਼ਕੇ ਮੱਥਾ
ਤਿਓੜੀ ਕਾਂਗ ਦਾ ਜ਼ੋਰ ਏ ਲੱਥਾ
ਚੀਸਾਂ ਦੇ ਹਥਿਆਰਾਂ ਉਤੋਂ
ਪੀੜਾਂ ਦਾ ਇਤਬਾਰ ਉਠ ਰਿਹਾ
ਦਿਸਦੀ ਟੁਟਦੀ ਸਾਂਝ ਭਿਆਲੀ
ਅਜ ਪੀੜਾਂ ਦੀ ਚੀਸ ਨਿਰਾਲੀ

ਪੀੜ ਪੁਰਾਣੀ ਧੀ ਧਿਆਣੀ
ਧੰਨ ਪ੍ਰਾਇਆ ਅਜ ਇਹ ਜਾਣੀਂ
ਤੋਰਦਿਆਂ ਜੀ ਖੁਸੇ ਇਹਨੂੰ
ਖੂਨ ਜਿਗਰ ਦਾ ਦੇ ਦੇ ਕੇ
ਮੈਂ ਨਾਗਰ ਵੇਲ ਇਹ ਪਾਲੀ
ਅਜ ਪੀੜਾਂ ਦੀ ਚੀਸ ਨਿਰਾਲੀ

ਸ਼ਾਲਾ ਪੀੜਾਂ ਕਦੀ ਨਾ ਮੁਕਣ
ਨਵੇਂ ਰੰਗ ਤੇ ਰੂਪ ਲੈ ਢੁਕਣ
ਜਮ ਜਮ ਮੇਰਾ ਜੇਰਾ ਪਰਖਣ
ਇਨ੍ਹਾਂ ਦਾ ਸੁਆਗਤ ਮੇਰਾ ਜੀਵਨ
ਸੁਖ ਕੀ ਉਹ ਜੋ ਇਨ੍ਹਾਂ ਤੋਂ ਖਾਲੀ
ਅਜ ਪੀੜਾਂ ਦੀ ਚੀਸ ਨਿਰਾਲੀ

***

*ਲੋਕ ਸਾਹਿਤ-ਮਾਰਚ, 1955*
*ਪੱਤਣ ਆਦਮਪੁਰ-ਜਨਵਰੀ, 1957*
*ਪ੍ਰੀਤਮ ਦਿੱਲੀ-ਅਗਸਤ, 1960*

# ਪੁੱਛ ਕੀ ਪੁਛਦੀ ਏਂ?

ਪੁੱਛ ਕੀ ਪੁਛਦੀ ਏਂ ?
ਜੇ ਪੁਛਣ ਬਿਨਾਂ ਰਹਿ ਸਕਦੀ ਨਹੀਂ—
ਕਿ
ਤੇਰਾ ਖਿਆਲ ਆਇਆ ਤੇ ਕਿਉਂ ਚਲਿਆ ਗਿਆ ?
ਉਸ ਛਲੀਏ ਤੋਂ ਮੈਂ ਕਿਉਂ ਛਲਿਆ ਗਿਆ ?
ਕਿਉਂ ਉਸ ਸਾਰੀ ਰਾਤ ਤਾਰੇ
ਤੜਫਦੇ ਲੁਛਦੇ ਬੇਚਾਰੇ
ਮੇਰੀਆਂ ਅਨਪੁਗੀਆਂ ਆਸਾਂ ਤੇ ਉਡੀਕਾਂ ਵਾਂਗ
ਲਿਸ਼ਕਦੇ ਬੁਝਦੇ ਤ੍ਰੇਲਾਂ ਨਾਲ ਮੂੰਹ ਧੋਂਦੇ ਰਹੇ ?
ਸ਼ੈਦ ਅਥਰੂ ਕੇਰਦੇ ਰੋਂਦੇ ਰਹੇ।
ਅਜਬ ਨੇ ਚੰਦਾਂ ਦੇ ਮਤੇ
ਜੇ ਚੜ੍ਹ ਪਏ ਤਾਂ ਚੜ੍ਹ ਪਏ
ਜੇ ਨਾ ਚੜ੍ਹੇ ਤਾਂ ਹਰੀ ਇੱਛਿਆ।
ਇਹ ਭੀ ਚੜ੍ਹਤਲ ਏ ਕੋਈ ਚੜ੍ਹਤਲ ?
ਕਿ ਬਦਲੋਟਿਆਂ ਦੇ ਪਿਛੇ ਲੁਕਣ-ਮੀਟੀ
ਖੇਡੀ ਜਾਣਾ ਖੇਡੀ ਜਾਣਾ, ਖੇਡੀ ਜਾਣਾ
ਹੱਸੀ ਜਾਣਾ ਹੱਸੀ ਜਾਣਾ ਬਾਲਾਂ ਵਾਂਗ
ਬਾਲੜੀ ਉਮਰਾ ਤਾਂ ਤੇਰੀ ਨਹੀਂ ਚੰਨੀ।
ਸਹਿਕਦੇ ਸਿਸਕਦੇ ਤਾਰੇ ਰਹੇ
ਚੰਦਰਮਾ ਦੀ ਚਾਂਦਨੀ ਵਿਚ ਭੁਜਦੇ ਹੁੰਦੇ ਕਬਾਬ
ਹੁੰਦੀ ਰਹੀ ਓਧਰ ਚਕੋਰੇ ਦੀ ਵੀ ਇਹੋ ਬਾਬ
ਲਖਾਂ ਚਕੋਰੀ ਦੇ ਰਹੀ ਦਿਲ ਬੱਗੀਆਂ
ਬੇਚਾਰੇ ਚਕੋਰੇ ਦਾ ਦਿਲ ਪਰਚਾਨ ਲਈ
ਲੈ ਆਈ ਸਦੱਕੇ ਸੈ ਹੂਰ ਪਰੀਆਂ
ਪਰ ਉਹ ਤਾਂ ਲਾ ਰਿਹਾ ਸੀ ਚੰਦ ਦੀ ਹੀ ਲਾਵਨੀ
ਕਹਿ ਰਿਹਾ ਸੀ ਸ਼ੈਦ ਇਉਂ
'ਚੰਨ ਸ਼ੀਸ਼ੇ ਲਾਹੁਣ ਦਾ ਕੀ ਫਾਇਦਾ ?
ਮਕਰ ਚਾਨਣ ਦੇ ਮਕਰ ਤੇ ਦਮ ਦਲਾਸੇ
ਮਕਰ ਰੋਣਾ, ਮਕਰ ਹਾਸੇ।'
ਉਸ ਪੰਛੀ ਦੇ ਇਸ਼ਕ ਦੇ ਵਾਂਗਰ—

ਮੁਸ਼ਕ ਮੇਰੇ ਇਸ਼ਕ ਬਖਤਾਵਰੇ ਦਾ
ਮੁਸ਼ਕ ਨਾਫ਼ੇ ਵਾਂਗ ਜਗ ਮਹਿਕਾ ਗਿਆ
ਆ ਗਿਆ ਰੰਗ ਰਤੜਾ ਤੇਰਾ ਖਿਆਲ
ਆ ਗਿਆ ਤੇਰੇ ਵਾਂਗ ਸੋਹਲ ਫੁਲ ਨਾਜ਼ਕ
ਮੇਰੀਆਂ ਬੇਚੈਨੀਆਂ ਬੇਤਾਬੀਆਂ
ਬੇਸਬਰੀਆਂ ਦੇ ਕੰਡਿਆਂ ਤੋਂ
ਉਕਤਾ ਗਿਆ, ਘਬਰਾ ਗਿਆ, ਚਲਿਆ ਗਿਆ।
ਇਉਂ ਕਿਸੇ ਦੇ ਅਡੋਲ ਹੀ ਟੁਰ ਜਾਣ ਤੇ
ਚੰਨੀਏ! ਜੋ ਦਿਲ ਉਤੇ ਬੀਤਦੀ
ਰੰਗ ਉਸਦਾ ਕੀ ਤੂੰ
ਮੇਰੀਆਂ ਅਖੀਆਂ 'ਚੋਂ ਤਕਦੀ ਨਹੀਂ ?
ਪੁਛ ਕੀ ਪੁਛਦੀ ਏਂ
ਜੇ ਪੁਛਣ ਬਿਨਾਂ ਰਹਿ ਸਕਦੀ ਨਹੀਂ ?

***

*ਜੀਵਨ, 1960*

## ਅਜ ਤੇਰਾ ਖਤ ਆਇਆ

ਅਜ ਤੇਰਾ ਖਤ ਆਇਆ,
ਦਮਿਅੰਤੀ ਦਾ ਘਲਿਆ ਹੰਸ ਇਹ,
ਸੁਕਦੇ ਫੁਕਦੇ ਮੁਕਦੇ ਨਲ ਨੂੰ,
ਕੋਈ ਪੈਗਾਮ ਲਿਆਇਆ।

ਅਜ ਤੇਰਾ ਖਤ ਆਇਆ,
ਮਾਰੂਥਲ ਵਿਚ ਸੜਦੇ ਭੁਜਦੇ,
ਕਿਸੇ ਬੇਆਸ ਨਿਆਸਰੇ ਉਤੇ,
ਪਏ ਅਚਾਨਕ ਰੱਬ ਸਬੱਬੀ,
ਉਡਦੇ ਖੰਭ ਦਾ ਸਾਇਆ।

ਅਜ ਤੇਰਾ ਖਤ ਆਇਆ,
ਲੋਚ ਰਹੀ ਦਰਿਆ ਦੀ ਮਛਲੀ,
ਕਿਵੇਂ ਜਾ ਚੁੰਮਾਂ ਰੁਖ ਦੀ ਟੀਸੀ,
ਉਹਨੂੰ ਤਿਫਲ ਤਸੱਲੀ ਮਿਲ ਜਾਏ,
ਜਾਏ ਉਲੀਕੀ ਪਾਣੀ ਤੇ ਜਦ,
ਅਗਮ ਅਪਹੁੰਚ ਦੀ ਛਾਇਆ।

ਅਜ ਤੇਰਾ ਖ਼ਤ ਆਇਆ,
ਮਿਲ ਗਏ ਭਿਤ ਉਡੀਕਾਂ ਵਾਲੇ,
ਅਜ ਮੇਰਾ ਦਿਲ ਆਸ਼ਾ ਭਰਿਆ,
ਬੇ-ਸਬਰੀ ਨੂੰ ਚੈਨ ਨਹੀਂ ਕੁਝ,
ਚਾਹੁਣ ਇਕੋ ਸਾਹ ਪੜ੍ਹ ਜਾਣਾ,
ਪਾਟ ਪਾਟ ਕੇ ਸਿਕੱਦੀਆਂ ਅੱਖਾਂ,
ਰਖਾਂ ਦਿਲ ਨੂੰ ਸਾਂਭ ਸਾਂਭ, ਤੂੰ
ਲਿਖਿਆ ਏਦਾਂ ਜਾਣੀਦਾ।
'ਮਿਤ੍ਰਾਂ ਲਿਖ ਕਤਾਬਤ ਭੇਜੀ
ਲਗਾ ਬਾਣ ਫਿਰਾਂ ਤੜਫੇਂਦੀ
ਤਨ ਵਿਚ ਤਾਕਤ ਰਹੀ ਨਾ ਮੂਲੇ
ਰੋ ਰੋ ਹਰਫ ਪਛਾਣੀਦਾ।'
ਇਨ੍ਹਾਂ ਅਖਰਾਂ ਡਰਦੇ ਮਨ ਤੇ,
ਸੜਦੇ ਸੜਦੇ ਪਿਘਲੇ ਲੋਹ ਦਾ,
ਚੁਕ ਕੜਾਹਾ ਪਾਇਆ।

ਅਜ ਤੇਰਾ ਖ਼ਤ ਆਇਆ,
ਸੋਚਾਂ ਦਾ ਤੇਰਾ ਬੁਤ ਸਾਜਕੇ,
ਚਾਹਾਂ ਤੈਥੋਂ ਇਹ ਕੁਝ ਸੁਨਣਾ,
ਲੈਣਾ ਚਾਹੇ ਲਹਿਰ ਕਲਾਵੇ,
ਜਿਵੇਂ ਕਿਸੇ ਮਹਾਂ ਸਾਗਰ ਤਾਈਂ
ਸਣੇ ਸਿਪੀਆਂ ਮੋਤੀ ਭਰੀਆਂ,
[1]ਬਹਰੇ ਕਾਫ ਦੀਆਂ ਜਲ ਪਰੀਆਂ,
ਏਹ ਪ੍ਰਵਾਹ ਨਹੀਂ ਮਿਲਨ ਅਖੀਰੀ
ਭਾਵੇਂ ਕੌਡੀ ਮੁਲ ਦੇ ਘੋਗੇ
ਮੈਂ ਅਖਰਾਂ ਨੂੰ ਡੀਕ ਲਾ ਛਡੀ,
ਭਾਵੇਂ ਰਹਾਂ ਤਿਹਾਇਆ।

ਅਜ ਤੇਰਾ ਖ਼ਤ ਆਇਆ।
ਇਹ ਕਾਸਿਦ ਕਰਤਾਸ ਪਿਆਰਾ,
ਇਹ ਜੀਵਨ ਛਾਂ ਦੇਵਨਹਾਰਾ,
ਰਿਹਾ ਸਹਿਕਦਾ ਇਹਦੀ ਛਾਂ ਨੂੰ,
ਸਹਿਮਦੇ ਰਹੇ ਪੜਛਾਵੇਂ ਮੈਥੋਂ,
ਛਾਇਆ ਗ੍ਰਹਿਣੀ ਜਿਵੇਂ ਬਲਾਅ,
ਪੰਛੀ ਤ੍ਰਹਿਕਣ ਉਡਦੇ।
ਮੇਰੇ ਦਿਲ ਦਾ ਹਾਸ਼ਮ ਕੂਕੇ,
ਤੇਰੇ ਖਤ ਦਾ ਉਤਰ ਦੇਵੇ।
'ਤੈਨੂੰ ਹੁਸਨ ਖ਼ਰਾਬ ਕਰੇਂਦਾ,
ਮੈਨੂੰ ਸਮਝ ਸਤਾਇਆ,
ਜਿਉਂ ਜਿਉਂ ਪੈਣ ਇਸ਼ਕ ਦੀਆਂ ਸਮਝਾਂ,
(ਮੈਨੂੰ) ਉਠਦਾ ਸੂਲ ਸਵਾਇਆ'
ਅਜ ਤੇਰਾ ਖ਼ਤ ਆਇਆ।

***

*ਪ੍ਰੀਤਮ ਦਿੱਲੀ, ਮਾਰਚ, 1960*

1. ਬਹਰੇਕਾਫ਼=ਬਹਰੀ : ਜਿਸਦਾ ਸਬੰਧ ਸਮੁੰਦਰ ਦੇ ਨਾਲ ਹੈ। ਕਾਫ਼ ਇੱਕ ਪਰਬਤ ਜੋ ਕ੍ਰਿਸ਼ਨ ਸਾਗਰ ਅਤੇ ਕੈਪਸੀਅਨ ਸਾਗਰ ਦੇ ਵਿਚਕਾਰ ਹੈ।

## .....ਨੂੰ

ਪਸਰੀ ਜਾਂ ਊਸ਼ਾ ਗਗਨ ਤੇ ਤੇਰੇ ਮੁਖ ਤੋਂ ਜ਼ੁਲਫਾਂ ਸਰਕੀਆਂ
ਤੇਰੀ ਨਿਗਾਹ ਤੋਂ ਵਾਰਨੇ, ਜ਼ਰੇ 'ਚੋਂ ਜਿੰਦਾਂ ਫਰਕੀਆਂ
ਮੁਸਕਰਾਹਟਾਂ ਤੇਰੀਆਂ ਨੇ, ਡੋਡੀਆਂ ਤੋਂ ਖੋਹ ਲਈ
ਅੱਧ ਮਨਣੀ ਜਿਹੀ ਚੁਪ ਦੀ, ਤੇ ਬੇਜ਼ੁਬਾਨੀ ਹੁਸਨ ਦੀ
ਤੇਰੀ ਤਕਣੀ ਨੇ ਖਿਜ਼ਾਂ ਨੂੰ, ਨੂਰੀ ਨੁਹਾਰਾਂ ਦਿੱਤੀਆਂ
ਤੇਰੇ ਹਾਸਿਆਂ, ਵੀਰਾਨਿਆਂ ਨੂੰ ਭਰ ਬਹਾਰਾਂ ਦਿੱਤੀਆਂ
ਤਿਰੇ ਮਸਤ ਨੈਣਾਂ ਦਾ ਤਸੱਵੁਰ ਨਰਗਸੋਂ ਲੈਣਾਂ ਹਰਾਮ
ਮਦ ਰਹਿਤ ਆਬੇ ਹਿਆਤੋਂ ਮੰਗਣਾਂ ਜਿਉਂ ਮੈਂ ਦਾ ਜਾਮ
ਤਿਰੇ ਮੁੜ ਮਿਲਨ ਦੀ ਆਸ ਨੇ, ਮੇਰੀ ਨਬਜ਼ ਨੂੰ ਤ੍ਰਿਖੇਰਿਆ
ਮੈਨੂੰ ਸੈਂਤਾਂ ਮੰਜ਼ਿਲ ਮਾਰੀਆਂ, ਮੈਂ ਸਫ਼ਰ ਦਾ ਰੁਖ਼ ਫੇਰਿਆ
ਤੇਰਾ ਹੁਸਨ ਬੇ ਪ੍ਰਵਾਹੀਓਂ ਤੇਰੀ ਬੇਖਬਰ ਇਉਂ ਨਿਖਰਦਾ
ਜਿਉਂ ਲਿਸ਼ਕੇ ਮਥਾ ਧੁੰਦ 'ਚੋਂ ਕਿਸੇ ਬਰਫ ਕੱਜੇ ਸਿਖਰਦਾ
ਓ ਮੇਰੀਆਂ ਰਾਤਾਂ ਦੇ ਚੰਨਾ! ਤੱਕ ਇਹ ਬੇਤਾਬੀਆਂ
ਆਹ ਰੀਝਾਂ ਬਣੀਆਂ ਹਸਰਤਾਂ ਜਿਉਂ ਜਲਦੀਆਂ ਮਹਿਤਾਬੀਆਂ
ਜਿਉਂ ਹਸਦਾ ਕੋਈ ਬੱਕਰਾ ਏ, ਛੁਰੀ ਦੀ ਲਿਸ਼ਕਾਰ ਤੋਂ
ਮੇਰੀ ਵਫ਼ਾ ਮੁਸਕਾ ਉਠੀ ਤਿਉਂ ਜਫ਼ਾ ਦੀ ਸਰਕਾਰ ਤੋਂ
ਕੋਈ ਸੁਪਨਿਆਂ ਦੇ ਜਾਦੂਆਂ ਤੋਂ ਸੱਚ ਦਾ ਝੌਲਾ ਪੈ ਰਿਹਾ
ਇਨਕਾਰ ਤੋਂ ਇਕਰਾਰ ਦਾ ਜਿਉਂ ਰੂਹ ਮਜ਼ਾ ਏ ਲੈ ਰਿਹਾ
ਬਲਨਾ ਬੁਝਨਾ ਹੁਸਨ ਦਾ ਹੈ, ਤਾਰਿਆਂ ਦਾ ਟਿਮਕਣਾ
ਇਸ਼ਕ ਹੈ ਤਾਰੇ ਕਿਸੇ ਦਾ ਅੰਬਰੋਂ ਡਿੱਗ ਟੁਟਣਾ

***

*ਜੀਵਨ*
*ਪ੍ਰੀਤਮ-ਨਵੰਬਰ, 1959*

# ਯਾਦ ਤੇਰੀ ਅਜ ਆਈ

ਮੂੰਹ ਜ਼ੋਰ ਸਮੇਂ ਦੀ ਵਾਗ ਰੁਕੀ ਏ
ਜੀਵਨ ਪੰਧ ਦੀ ਲੀਕ ਲੁਕੀ ਏ

ਸੋਚਾਂ ਦਾ ਸੰਗ੍ਰਾਮ ਮੁਲਤਵੀ
ਹਰ ਪਾਸੇ ਵਿਸ਼ਰਾਮ-ਗ੍ਰਿਹਿ ਬਨ
ਯਾਦ ਤੇਰੀ ਏ ਛਾਈ।

ਕਈ ਸਾਲ ਪਿਆ ਜਾਂ ਪਿਛਾਹਾਂ
ਮੁਸਕਾਨਾਂ ਦੇ ਬੁਲ੍ਹੀਂ ਆਹਾਂ

ਜ਼ਖਮ ਪੁਰਾਣਾ ਸੁਕ ਗਿਆ ਸੀ
ਯਾਦ ਤੇਰੀ ਬਣ ਤ੍ਰਾਟ ਨਵੇਲੀ
ਰੁਤ ਬਸੰਤ ਲਿਆਈ।

ਇਹ ਆਈ ਤਾਂ ਇਦਾਂ ਆਈ
ਬਣ ਕੇ ਮੁੰਡਾ, ਜਗਤ ਕਸਾਈ

ਜੀਵਨ ਦੇ ਮੇਰੇ ਸ਼ਾਂਤ ਤਲਾ ਵਿਚ
ਉਡਦੀ ਫਹਿੰਦੀ ਚਿੜੀ ਦੇ ਵਾਂਗੂੰ
ਠੀਕਰੀ ਚੁਕ ਵਗ੍ਹਾਈ।

ਇਕ ਹਲਚਲੀ ਆ ਮਚੀ ਭਿਆਨਕ
ਅਧੀ ਰਾਤੀਂ ਮੌਤ ਅਚਾਨਕ

ਰੋੜੀ ਕੁਟਦੀ ਯਾ ਪਹਾੜਨ।
ਸੁਣ ਲਏ ਏਕਾ ਏਕ ਬੰਸਰੀ
ਛੋਹਰੂਏ ਚੁਕ ਵਜਾਈ।

ਸੁਤੇ ਸੁਪਨੇ ਫੇਰ ਜਗਾ ਰਹੀ
ਲਾਸ਼ਾਂ ਦੇ ਵਿਚ ਜਾਨਾਂ ਪਾ ਰਹੀ।

ਫਿਰ ਜਣਿਆ ਵਿਸ਼ਵਾਸ ਨਿਰਾਸ਼ਾ
ਬਣੇ ਜੇ ਸੇਤੂ-ਬੰਧ ਮਿਲਣ ਦਾ
ਪਾਰ ਹੋ ਸਕਦੀ ਨਦੀ ਜੁਦਾਈ।

ਦੋਹਰਾਂਦੀ ਇਤਿਹਾਸ ਜ਼ਿੰਦਗੀ
ਕਰਜ਼ ਏ ਲੈ ਰਹੀ ਆਸ ਜ਼ਿੰਦਗੀ

ਤੇਰੀ ਯਾਦ ਦੇ ਫੰਘ ਉਹ ਲਾਕੇ।
ਹੋਂਦ ਤੇਰੀ ਲਭੇਗੀ ਉਥੋਂ
ਜਿਥੇ ਮੌਤ ਲੁਕਾਈ।

ਸ਼ਾਲਾ ਤੇਰੀ ਯਾਦ ਸੁਲੱਖਣੀ
ਹਰੇ ਘਾਓ ਦੀ ਲੱਜਤ ਰਖਣੀ।

ਬੀਤੇ ਸਮੇਂ ਦੀ ਨ੍ਹੇਰੀ ਸੁਰੰਗ 'ਚੋਂ
ਅਚਨਚੇਤ ਤੇਰੇ ਕਲਪੇ ਬੁਤ ਦੀ।
ਉਘੜ ਪਈ ਰੁਸ਼ਨਾਈ

ਯਾਦ ਤੇਰੀ ਏ ਆਈ।

***

*ਜੀਵਨ, 'ਲੋਕ ਸਾਹਿਤ'-ਸਤੰਬਰ, 1955*

## ਮੈਂ ਉਨ੍ਹਾਂ ਰਾਹਾਂ ਦੀ ਧੂੜ ਵੇ

ਮੈਂ ਉਨ੍ਹਾਂ ਰਾਹਾਂ ਦੀ ਧੂੜ ਵੇ
ਜਿਨ੍ਹਾਂ ਤੇ ਮਹਿੰਦੀ ਰੰਗੀਆਂ ਤਲੀਆਂ
ਸਧਰਾਂ ਸੰਦੀਆਂ ਸੜੀਆਂ ਬਲੀਆਂ।
ਪੱਬਾਂ ਪਰਨੇ ਉੱਚਿਆਂ ਹੋ ਹੋ
ਕੱਢ ਝਿਮਣਾਂ 'ਚੋਂ ਅੜੇ ਅਥਰੂ
ਤਕਣ ਪਏ ਅਰਮਾਨ ਪਨੂੰ ਦੇ
ਉਸ ਟਿਬੇ ਵਲ ਸਹਿਕ ਸਹਿਕ ਕੇ
ਜਿਥੇ ਸ਼ਹਿਰ ਭੰਬੋਰ ਦੀ ਗੋਰੀ
ਸੁਟੀ ਇਸ਼ਕ ਨੇ ਨੂੜ ਵੇ
ਮੈਂ ਉਨ੍ਹਾਂ ਰਾਹਾਂ ਦੀ ਧੂੜ ਵੇ।

ਜਿਥੋਂ ਲੰਘੀ ਹੀਰ ਸਲ੍ਹੇਟੀ
ਇਸ਼ਕ ਵੜੇਵੇਂ ਉਤੇ ਜੀਵੇਂ
ਵਾਂਗ ਵਫ਼ਾ ਦੇ ਰੂੰ ਵਲ੍ਹੇਟੀ
ਚੂਚਕ ਕੈਦੋ ਸੈਦਾ ਰਲਕੇ
ਲੱਖਾਂ ਵੇਲਣਿਆਂ 'ਚੋਂ ਵੇਲਣ
ਉਲਟੀ ਖਲ ਵਫ਼ਾ ਦੀ ਲਾਹਕੇ
ਇਸ਼ਕ ਵੜੇਵਾਂ ਖੋਹਣ ਕਪਾਹੋਂ
ਜਿਸਮ ਨਖੇੜਨ ਰੂਹੋਂ ਸਾਹੋਂ
ਇਹ ਉਹ ਰਾਕਸ਼ ਖੇਲ ਭੀ ਖੇਲਣ
ਐਪਰ ਜੋਗੀ ਜਦ ਤਕ ਜੀਉਂਦਾ
ਉਹਦੇ ਜੋਗ ਦੇ ਜਾਦੂ ਅੱਗੇ
ਸਦਾ ਵਿਜੋਗ ਸੰਜੋਗ ਹੋ ਨਿਬੜਣ
ਮਾਣ ਜਫ਼ਾ ਦਾ ਕੂੜ ਵੇ
ਮੈਂ ਉਨ੍ਹਾਂ ਰਾਹਾਂ ਦੀ ਧੂੜ ਵੇ

ਜਿਥੋਂ ਲੰਘੀ ਉਸ ਦੀ ਅਰਥੀ
ਵਾਰੀ ਜਿਸਨੇ ਜਿੰਦ ਸੁਅਰਥੀ

ਚੜ੍ਹੀ ਜਵਾਨੀ-ਸੌਣ ਭਾਦੋਂ ਦੀ
ਰੋੜ੍ਹ ਨਦੀ ਦੀ ਕਾਂਗ ਦੇ ਵਾਂਗੂੰ
ਤਾਂ ਜੋ ਬਚਪਨ ਦੀ ਲੱਖ ਡੋਡੀ
ਚਿੜੀ ਚੂਕਦੀ ਵਾਂਗ ਚਟਾਕੇ
ਹੁਸਨ ਗ਼ੁਲਾਮ ਜ਼ੰਜੀਰੀਂ ਬੱਧਾ।
ਹੋਏ ਸੁਤੰਤ੍ਰ ਮੂੰਹ ਚੜ੍ਹ ਬੋਲੇ
ਵਾਂਗ ਬਟੇਰੇ ਖੁਲ੍ਹ ਪਟਾ ਕੇ
ਪਰਾਧੀਨ ਮਜਬੂਰ ਬੁਢੇਪਾ
ਇਸ ਸਹਿਮ ਦੇ ਨਾਲ ਨਾ ਝੂਰੇ
ਸ਼ਾਇਦ ਗ਼ਾਸਬ (ਕਾਸਿਦ) ਆਜ਼ਾਦੀ ਦਾ
ਮਾਨੁਖਤਾ ਦਾ ਜਾਨੀ ਦੁਸ਼ਮਨ
ਪਾਣ ਪਤ ਮੇਰੀ ਨਾ ਛਟੇ
ਛਜੀ ਖਾਰੀ ਪਾ ਕੇ।
ਲਖ ਸੂਲੀਆਂ ਅਨਲਹੱਕ ਦਾ
ਗਲ ਘੁਟਨ ਨੂੰ ਭਾਵੇਂ ਆਵਣ
ਕਢ ਕਲੇਜੇ ਸਚਿਆਈਆਂ ਦੇ
ਲਖਾਂ ਜ਼ਹਿਰ ਪਿਆਲੇ ਖਾਵਣ
ਇਕ ਚੰਗਿਆੜੀ ਉਸ ਨੂੰ ਕਾਫੀ
ਜ਼ੁਲਮ ਦੀ ਤੂੜੀ ਦਾ ਕੁਪ ਭਰਿਆ
ਹੋਵੇ ਕੇਢਾ ਤੂੜ ਵੇ
ਮੈਂ ਉਨ੍ਹਾਂ ਰਾਹਾਂ ਦੀ ਧੂੜ ਵੇ।

ਜਿਥੇ ਅਧ ਸੜਿਆਂ ਭੰਬਟਾਂ ਦੇ ਟੁਟਦੇ
ਸਾਹਾਂ ਤੋਂ ਭੀ ਕੰਬਦੀ, ਹੰਭਦੀ ਲਾਟ ਸ਼ਮਾਂ ਦੀ
ਭੰਬਟ ਦੇ ਸੜ ਚੁਕੇ ਫੰਘ ਦੀ
ਰਾਖ ਤੇ ਮੰਜ਼ਿਲ ਬਣ ਗਈ
ਸ਼ੁਰੂ ਹੋਣ ਤੋਂ ਪਹਿਲਾਂ ਈ ਬੱਸ
ਮੁਕੀ ਵਾਟ ਸ਼ਮਾਂ ਦੀ

ਜਿਥੇ ਡਿਗਦੀ ਢਹਿੰਦੀ ਤੁਰੇ
ਅਸੀਸ ਕਸੀਸਾਂ ਵੱਟਦੇ
ਫੱਟ ਦੇ ਅੱਧ ਖੁਲ੍ਹਿਆਂ ਬੁਲਾਂ ਚੋਂ ਨਿਕਲ,
ਉਸ ਦੇ ਪਿਛੇ ਜੋ ਤੁਰ ਜਾਵੇ
ਲੂਣ ਫੱਟਾਂ ਤੇ ਧੂੜ ਵੇ
ਮੈਂ ਉਨ੍ਹਾਂ ਰਾਹਾਂ ਦੀ ਧੂੜ ਵੇ।

ਜਿਥੋਂ ਲੰਘਣੋਂ ਤੂੰ ਪਿਆ ਸੰਗੇਂ
ਤੂੰ ਅਨਹੋਂਦ ਜਿਨ੍ਹਾਂ ਦੀ ਮੰਗੇਂ
ਬੁਲ੍ਹ ਸੀਤੀ ਮੁਟਿਆਰ ਜਵਾਨੀ
ਧੜਕਦੇ ਸੀਨੇ ਪੱਥਰ ਰਖੀ
ਬੈਠੀ ਮਚਲਦੇ ਅਰਮਾਨਾਂ ਦੇ
ਕਰ ਪੈਰਾਂ ਨੂੰ ਨੂਰ ਵੇ
ਮੈਂ ਉਨ੍ਹਾਂ ਰਾਹਾਂ ਦੀ ਧੂੜ ਵੇ।

***

*ਜੀਵਨ ਬੰਬਈ–ਅਕਤੂਬਰ, 1956*

## ਜਿੰਦੇ ਆ ਕਸੁੰਭਾ ਚੁਗੀਏ

ਜਿੰਦੇ ਆ ਕਸੁੰਭਾ*[1] ਚੁਗੀਏ
ਆਈ ਰੁੱਤ ਕਸੁੰਭੇ ਦੀ,

*[2]ਸੁੰਭ ਨਿਸੁੰਭ ਦੇ ਖ਼ੂਨ ਤੋਂ ਉੱਗ ਕੇ
ਭਰ ਜੋਬਨ ਦੇ ਸਿਖਰ ਤੇ ਪੁੱਗ ਕੇ
ਖਿੜ ਖਿੜ ਪਿਆ ਕਸੁੰਭਾ ਹੱਸੇ
ਰੂਪ ਕਸੁੰਭੇ ਉੱਤੇ ਵੱਸੇ
ਗਿਠ ਗਿਠ ਇਹਨੂੰ ਚੜ੍ਹੀ ਏ ਲਾਲੀ
ਪੀ ਕੇ ਰੰਗ ਰਸ ਦੀ ਮਦ ਪਿਆਲੀ
ਇਸ ਜੋਬਨ ਦੀਆਂ ਲੰਮੀਆਂ ਵਾਟਾਂ
ਜੋਸ਼ ਇਹਦੇ ਦੀਆਂ ਨਾਗਨ ਲਾਟਾਂ
ਜਿਹਤੋਂ ਫੰਘ ਫਕਰ ਦੇ ਝੜ ਗਏ
ਜਿਹਤੋਂ ਹਥ *ਜ਼ੁਹਦ ਦੇ ਸੜ ਗਏ
ਨਾਸ਼ਮਾਨਤਾ ਇਨ੍ਹਾਂ ਦੀ ਹਾਨਣ
ਚਾਰ ਦਿਹਾੜੇ ਮੌਜ ਇਹ ਮਾਨਣ
ਇਹਦਾ ਰੂਪ ਨਜ਼ਰ ਖਾ ਜਾਏ
ਇਹਦਾ ਰੰਗ ਹਵਾ ਹੋ ਜਾਏ
ਇਹਦਾ ਬਣ ਕੇ ਜੀਵਨ ਹਰਤਾ
ਰੰਗ ਮਜੀਠੀ ਪਾਏ ਅਮਰਤਾ
ਦੀਪਕ ਲਾਟ ਦੇ ਭੜਕਣ ਵਾਂਗੂੰ
ਦੂਣੀ ਚੌਣੀ ਆਨ ਸ਼ਾਨ ਨਾਲ
ਮੁਸਕਾਨਾਂ ਵੰਡ ਰਿਹਾ ਕਸੁੰਭਾ
ਛਾਈ ਰੁੱਤ ਕਸੁੰਭੇ ਦੀ
ਜਿੰਦੇ ਆ ਕਸੁੰਭਾ ਚੁਗੀਏ
ਆਈ ਰੁੱਤ ਕਸੁੰਭੇ ਦੀ।

ਪਗੀ ਮਹਿਲ ਦੀ ਪੌੜੀ ਡੰਡੇ
ਕੁਸੁਮ-ਕਸੁੰਭ ਦੇ ਤਿਖੇ ਕੰਡੇ
ਬਣ ਗਏ ਛਲੀਏ, ਸ਼ਾਮ ਕਨ੍ਹਈਆ।
ਬੁਲ੍ਹੇ ਸ਼ਾਹ ਦੀ ਰੂਹ-ਰਾਧਾ ਦੀ

ਝਰਰ ਝਰਰ ਝਰਨਾਟਾਂ ਪਾ ਜਿਨ
ਕੀਤੀ ਚੁੰਨੀ ਲੀਰ ਪਰੋਲੇ,
ਲੁਕਣ ਮੀਟੀਆਂ ਖੇਡ ਖੇਡਦਾ
ਹੋ ਜਾਏ ਕਾਨ੍ਹ ਅੱਖੀਓਂ ਉਹਲੇ।
ਭਾਲ ਭਾਲ ਕੇ ਰਾਧਾ ਹੰਭੇ
ਵੇਲ ਪੱਤਰਾਂ ਵਾਂਗੂੰ ਕੰਬੇ
ਵਾਂਗ ਨਸ਼ਈਆਂ ਡਿਗਦੀ ਢਹਿੰਦੀ
ਥੱਕੀ ਥਥਲ ਥਥਲ ਕੇ ਕਹਿੰਦੀ
'ਚੁਗ ਚੁਗ ਮੈਂ ਕਸੁੰਭਾ ਹਾਰੀ
ਇਹਦੇ ਕੰਢਿਆਂ ਤੋਂ ਬਲਿਹਾਰੀ
ਅੜੀਓ ਇਨ੍ਹਾਂ ਦੀ ਚੋਭ ਭਲੇਰੀ
ਜਿਨ੍ਹਾਂ ਨੇ ਪਾੜੀ ਚੁੰਨੀ ਮੇਰੀ'
ਘੁੱਟ ਭਰ ਕੇ ਆਕਾਸ਼ ਗੰਗ ਦਾ
ਚੰਦ ਅੰਬ ਦੀ ਫ਼ਾੜੀ ਖਾ, ਉੱਨ
ਲਾਹੀ ਏ ਸੂਰਜ ਦੁੰਬੇ ਦੀ

ਜਿੰਦੇ ਆ ਕਸੁੰਭਾ ਚੁਗੀਏ
ਆਈ ਰੁਤ ਕਸੁੰਭੇ ਦੀ।

***

**ਹਥੁ ਨ ਲਾਇ ਕਸੁੰਭੜੇ ਜਲ ਜਾਸੀ ਢੋਲਾ (ਫਰੀਦ ਜੀ)*
**ਨੀ ਮੈਂ ਕਸੁੰਭੜਾ ਚੁਗ ਚੁਗ ਹਾਰੀ। ਏਸ ਕਸੁੰਭੜੇ ਦੇ ਕੰਡੇ ਭਲੇਰੇ ਜਿਨ੍ਹਾਂ ਅੜ ਅੜ ਚੁੰਨੜੀ ਪਾੜੀ (ਬੁਲੇ ਸ਼ਾਹ ਜੀ)*

ਜੀਵਨ ਪ੍ਰੀਤੀ-ਜੁਲਾਈ, 1963
ਜਨ ਸਾਹਿਤ

*1. ਕਸੁੰਭਾ : ਅੱਗ ਦੀ ਸ਼ਿਖਾ ਜੇਹਾ ਫੁੱਲ ਹੁੰਦਾ ਹੈ, ਇਸਦਾ ਲਾਲ ਰੰਗ ਬਹੁਤ ਭੜਕੀਲਾ ਹੁੰਦਾ ਹੈ ਪਰ ਧੁੱਪ ਅਤੇ ਜਲ ਨਾਲ ਤੁਰਤ ਫਿੱਕਾ ਪੈ ਜਾਂਦਾ ਹੈ।

*2. ਸ਼ੁੰਭ ਨਿਸ਼ੁੰਭ : ਕਸ਼ਯਪ ਰਿਸ਼ੀ ਦੇ ਵੀਰਜ ਤੋਂ ਪੈਦਾ ਹੋਇਆ ਦਾਨਵ ਜੋ ਨਿਸ਼ੁੰਭ ਦਾ ਭਰਾ ਸੀ, ਇਸਨੂੰ ਦੁਰਗਾ ਨੇ ਜੰਗ ਵਿੱਚ ਮਾਰਿਆ।

## ਅਜ ਜਾਗੀ ਮੁੜ ਚੀਸ ਪੁਰਾਣੀ

ਅਜ ਜਾਗੀ ਮੁੜ ਚੀਸ ਪੁਰਾਣੀ
ਅਜ ਆਇਆ ਮੁੜ ਚੇਤੇ ਹਾਣੀ

ਅਜ ਭੂਗੋਲ ਸਮੇਂ ਦਾ ਫਿਰਿਆ
ਅਜ ਫੇਰ ਮੈਂ ਪਿਪਲਾਂ ਹੇਠਾਂ
ਕਿਸੇ ਨੂੰ ਖੜੀ ਉਡੀਕ ਰਹੀ ਹਾਂ
ਚੁਪ ਚੁਪੀਤੇ ਜੀ ਭਿਆਣੀ

ਦਿਲ ਵਿਚੋਂ ਕਦੀ ਆਸ ਉਭਰਦੀ
ਲਿਸ਼ ਲਿਸ਼ ਕਰਦਾ ਕੋਣਾ ਕੋਣਾ
ਕਦੀ ਨਿਰਾਸ਼ਾ-ਦੈਂਤ ਦੀ ਕਾਲਕ
ਢਕ ਲੈਂਦੀ ਹਰ ਕਿਰਨ ਆਸ ਦੀ,
ਉਪਰਲਾ ਸਾਹ ਉਪਰ ਰਹਿੰਦਾ
ਹੇਠਲਾ ਹੇਠਾਂ ਬੈਠਾ ਰਹਿੰਦਾ.
ਗਭੇ ਇਕ ਖਿਲਾ, ਸ਼ੂਨਤਾ,
ਬਣ ਜਾਂਦਾ ਸੰਗ੍ਰਾਮ-ਸਥੱਲ ਇਕ,
ਜਿਥੇ ਆ ਪਰਭਾਤ ਦੀ ਦੁਰਗਾ
ਰਾਤ ਦੇ ਮਹਿਖੇ ਨਾਲ ਜੂਝਦੀ
ਲੁਕਣ ਮੀਟੀਆਂ ਦੇ ਵਿਚ ਫਾਥੀ
ਪਈ ਉਡੀਕ ਨਪੀੜੀ ਜਾਂਦੀ
ਪਰਲੋ ਹੁੰਦੀ ਘੜੀ ਵਿਹਾਣੀ।

ਅਚਨਚੇਤ ਫਟ ਜਾਂਦੇ ਬੱਦਲ
ਪਸਰ ਈ ਜਾਏ ਚਟਾਕ ਚਾਨਣਾ
ਚੰਨ ਮੁਖੜਾ ਉਹ ਸੂਰਜ ਬਣਕੇ
ਨੂਰ ਦੀਆਂ ਅੱਖਾਂ ਚੁਧਿਆਂਦਾ
ਪੜਛਾਵੇਂ ਦੀਆਂ ਕੰਧਾਂ ਢਾਂਦਾ,
ਸੁਪਨਿਆਂ ਨੂੰ ਪ੍ਰਤੱਖਤਾ ਦਿੰਦਾ।
ਪਿਛੋਂ ਆ ਕੇ ਅੱਖਾਂ ਨੂਟੇ
ਮੈਂ ਮਾਣਾਂ ਸੁਰਗਾਂ ਦੇ ਹੂਟੇ
ਵਿਸ਼ ਪਰਕਿਰਤੀ ਦੀ ਚੁਪ ਚਾਂਦੀ
ਹੁੰਝੀ ਜਾਂਦੀ ਜਦ ਉਹ ਬੋਲੇ

ਪਤਝੜ ਵਿਚ ਬਹਾਰਾਂ ਘੋਲੇ।
ਉਹ ਪੁਛੇ 'ਮੈਂ ਕੌਣ ਹਾਂ, ਦਸ ਖਾਂ ?
ਮਨ ਮਿਲਖਾਂ ਦੀ ਮਾਲਕਿਆਣੀ'।

ਫੁਲ ਜਿਹੇ ਮਾਸੂਮ ਉਹ ਪੋਟੇ
ਮੇਰੇ ਝਿਮਣ ਕੰਡਿਆਂ ਉਤੇ
ਆ ਟਿਕਦੇ, ਮਾਨੋ ਕੋਈ ਪੰਛੀ
ਆ ਬੈਠਣ ਕੰਡਿਆਲੀ ਸ਼ਾਖ਼ੇ
ਜਾਪੇ ਇਉਂ ਖੜਕਾਏ ਕੋਈ
ਮੇਰੇ ਦਸਮ ਦੁਆਰ ਦਾ ਬੂਹਾ
ਅਨਡਿਠਿਆਂ ਮੇਰੀ ਰੂਹ ਪਛਾਣੇ
ਮਨ ਚਿਤ ਮੇਰਾ ਛੋਹਾਂ ਮਾਣੇ
ਪਿਆਰ ਵਲਵਲੇ ਦੀਆਂ ਝਰਨਾਟਾਂ
ਯਾਦ ਉਨ੍ਹਾਂ ਦੀ ਬਣੀ ਤ੍ਰਾਟਾਂ
ਵਿੱਥ ਵਿਛੋੜੇ ਅਤੇ ਉਮਰ ਦੀ,
ਬਣ ਗਿਆ ਜ਼ਖ਼ਮ ਨਾਸੂਰ ਏ ਰਿਸਦਾ
ਰਹੇ ਘਾਉ ਇਹ ਭਰਦਾ ਫਿਸਦਾ
ਸਮੇਂ ਦੀ ਮਲ੍ਹਮ ਕਾਟ ਕਰੇ ਨਾ
ਕਾਟ ਕਰੇ ਨਾ, ਹਰਗਿਜ਼ ਹਰਗਿਜ਼!
ਇਹੋ ਚਾਹਾਂ, ਇਹੋ ਮੰਗਾਂ
ਮਜ਼ੇ ਵਿਸ਼ੈਲੇ ਡੀਕੀਂ ਪੀਵਾਂ
ਲੱਜ਼ਤ ਮੈਂ ਕੰਡਿਆਲੀ ਚੱਖਾਂ।
ਚਖਦੀ ਰਹਾਂ ਮੈਂ ਉਦੋਂ ਤੀਕਰ,
ਜਦ ਵਿਸ਼ਵਾਸ ਨੇ ਸੁਪਨਿਆਂ ਪੂਰਤ
ਮੁੜ ਤੇਰੀ ਇਹ ਯਾਦ ਸੁਨਹਿਰੀ
ਮੇਰਾ ਪੂਰਨਾ ਪੱਕਾ ਨਿਸ਼ਚਾ,
ਘਟਨਾ ਵਿਚ ਪਰਤਾਣੀ
ਪਥਰ ਦਿਲ ਅਸੰਭਵਤਾ ਦੀ
ਸੁਤੀ ਰੂਹ ਕੰਬਾਣੀ
ਅਜ ਆਇਆ
ਮੁੜ ਚੇਤੇ ਹਾਣੀ।
ਅਜ ਜਾਗੀ ਮੁੜ ਚੀਸ ਪੁਰਾਣੀ।

***

*ਲੋਕ ਸਾਹਿਤ-ਅਗਸਤ, 1956*

## ਆ ਇਕ ਦੁਨੀਆਂ ਨਵੀਂ ਵਸਾਈਏ

ਦੇਖੀ ਸਜਨੀ ਦੁਨੀਆਂ ਤੇਰੀ।
ਕਾਲ ਕੋਠੜੀ ਘੁਪ ਹਨੇਰੀ।
ਘਾਬਰ ਉੱਠੀ ਜਿੰਦੜੀ ਮੇਰੀ।
ਨ੍ਹੇਰੇ ਅੰਬਰ ਚੰਨ ਚੜ੍ਹਾਈਏ।

ਮੰਦਰ ਮਸਜਿਦ ਹੈਸਨ ਖਹਿੰਦੇ।
ਡਾਂਗ ਬਾਂਗ ਤੇ ਫੜਦੇ ਰਹਿੰਦੇ।
ਬਾਜੇ ਬਦਲੇ ਖ਼ੂਨ ਨੇ ਵਹਿੰਦੇ।
ਆ ਇਸ ਵਹਿਣ ਨੂੰ ਰੋਕ ਵਖਾਈਏ।

ਬਾਹਮਣ ਤਿਲਕ ਤੀੜੀ ਦਾ ਲਾਵੇ।
ਮੋਮਨ ਰਤ ਨਾਲ ਵੁਜ਼ੂ ਕਰਾਵੇ।
ਪਾਰਸੀ ਈਰਖਾ ਅਗ ਜਲਾਵੇ।
ਜਲ ਪ੍ਰੇਮ ਦਾ ਛਿੜਕ ਬੁਝਾਈਏ।

ਮਖਮਲ ਨਰਮ ਮੁਲਾਇਮ ਚੰਗੀ।
ਮਾਣੇ ਧਨੀ ਦੀ ਕੁਤੀ ਲੰਗੀ।
ਲਾਸ਼ ਗਰੀਬ ਦੀ ਰੁਲਦੀ ਨੰਗੀ।
ਆ ਇਕ ਦੁਨੀਆਂ ਨਵੀਂ ਵਸਾਈਏ।

ਕਾਬੇ ਵਿਚ ਬੁਤਖਾਨਾ ਹੋਵੇ।
ਗਾਜ਼ੀ ਚੜ੍ਹਦੇ ਵਲ ਖਲੋਵੇ।
ਗੰਗਾ ਜਲ ਲੈ ਮਸਜਦ ਧੋਵੇ।
ਗੁਬੰਦ ਕਲਸ ਦਾ ਮੇਲ ਕਰਾਈਏ।

ਮੰਦਰ ਦਾ ਦਲਿਤ ਪੁਜਾਰੀ।
ਬ੍ਰਾਹਮਣ ਬੌਹੁਕਰ ਕਰੇ ਬੁਹਾਰੀ।
ਅੰਬੇਦਕਰ ਦੀ ਸਾਕਾਚਾਰੀ।
ਮਾਲਵੀਆ ਦੇ ਨਾਲ ਪਵਾਈਏ।

ਹਸਨ ਨਜ਼ਾਮੀ ਹਰ ਹਰ ਬੋਲੇ।
ਪਰਮਾਨੰਦ ਕੁਰਾਨ ਫਰੋਲੇ।
ਛੂਕ ਤੁਅਸਬ ਕਰਕੇ ਕੋਲੇ।
ਪ੍ਰੀਵਰਤਨ ਦਾ ਨਾਦ ਵਜਾਈਏ।

ਹੋਵੇ ਵਿਧਵਾ ਆਹ ਨਾ ਭਰਦੀ।
ਇਕ ਦੂਏ ਦਾ ਹੋਵੇ ਦਰਦੀ।
ਸੁਰਖੀ ਹੋਏ ਨਾ ਹੋਵੇ ਜ਼ਰਦੀ।
ਪ੍ਰਾਧੀਨ ਕੀ ਪ੍ਰੀਤਾਂ ਪਾਈਏ।

ਬੁਝੀ ਸੁਆਹੋਂ ਸ਼ੁਅਲਾ ਭੜਕੇ।
ਮੁਰਦਾ ਦਿਲ ਫਿਰ ਮੁੜਕੇ ਧੜਕੇ।
ਵਸੇ ਹੋਏ ਬਦਲਾਂ 'ਚੋਂ ਫੜਕੇ।
ਅਚਨਚੇਤ ਬਿਜਲੀ ਚਮਕਾਈਏ।

ਹੀਰੇ ਤਾਂ ਮੈਂ ਬਨਸਾਂ ਰਾਂਝਾ।
ਹੋਵੇ ਦਰਦ ਦਿਲਾਂ ਦਾ ਸਾਂਝਾ।
ਕੈਦੋਂ ਦਾ ਮੁਕ ਜਾਵੇ ਲਾਂਝਾ।
ਖੇੜਿਆਂ ਦੀ ਸਫ਼ ਚੁਕ ਵਗਾਹੀਏ।

ਸਾਨੂੰ ਦੇਖ ਕੇ ਹੱਸਣ ਕਲੀਆਂ।
ਇਕ ਦੂਏ ਗਲ ਬਾਹੀਂ ਵਲੀਆਂ।
ਪ੍ਰੇਮ ਸਾਜ਼ ਦੀਆਂ ਤਰਬਾਂ ਹਲੀਆਂ।
'ਖੜਗ' ਵਸਲ ਦੇ ਨਗ਼ਮੇ ਗਾਈਏ।

***

*ਕੌਮੀ ਸੁਤੰਤਰ–15 ਅਕਤੂਬਰ, 1941*

## ਸ਼ਹੀਦ ਦੀ ਆਵਾਜ਼

ਮੇਰੀ ਮੌਤ ਹੈ ਅਮਰ ਅਬਿਨਾਸ਼ੀ ਜੀਵਨ,
ਲਖ ਮੁਰਦਿਆਂ ਨੂੰ ਮੈਂ ਜੀਵਨ ਦਿਆਂਗਾ।
ਮੇਰੀ ਜ਼ਿੰਦਗੀ ਮੌਤ ਮੰਜ਼ਲ ਦਾ ਪੈਂਡਾ,
ਮੈਂ ਇੱਜ਼ਤ ਅਣਖ ਨਾਲ ਥੀਵਨ ਦਿਆਂਗਾ।

ਪਲਟਾਂਗਾ ਜੀਵਨ ਮੈਂ ਭੰਬਟ ਦਾ ਸੜਦਾ,
ਭਰਾਂਗਾ ਖਾਮੋਸ਼ੀ 'ਚ ਇਕ ਐਸੀ ਧੜਕਨ।
ਪਿਘਲ ਜਾਏ ਪੱਥਰ ਦਾ ਸੀਨਾ ਸ਼ਮ੍ਹਾਂ ਦਾ,
ਲਗੇ ਕੋਈ ਸਾਜ਼ਾਂ ਨੂੰ ਸੋਜਾਂ ਦੀ ਫੜਕਨ।

ਮੇਰੀ ਰਤ ਦੇ ਟੇਪਿਆਂ 'ਚੋਂ ਉ ਲੰਬੇ,
ਫੂਕਣ ਨਿਕਲ ਕੇ ਅਕਾਸ਼ਾਂ ਦਾ ਅੰਚਲ।
ਧੜ ਧੜ ਜਲੇਗਾ ਸਮੁੰਦਰ ਦਾ ਸੀਨਾ,
ਮਥੇ ਤੋਂ ਪੂੰਝੇਂਗਾ ਮੁੜ੍ਹਕਾ ਹਿਮਾਂਚਲ।

ਮੇਰੀ ਮੌਤ ਦਾ ਰਾਜ਼ ਜੋ ਦੱਬੀ ਬੈਠੇ,
ਦਸਣਗੇ ਚੀਨੀ ਉਹ ਆਪਣੀ ਜ਼ਬਾਨੀ।
ਮੇਰੇ ਇਸ਼ਕ ਦਾ ਮੁਸ਼ਕ ਲੁਕਿਆ ਨਹੀਂ ਰਹਿਣਾ,
ਕਬਰ ਪਾੜ ਉਠੇਗੀ ਮੁਰਦਾ ਜਵਾਨੀ।

ਮੇਰੇ ਸਾਹ ਰਲ ਜੋ ਗਏ ਨੇ ਹਵਾ ਵਿਚ,
ਓਹ ਤੂਫਾਨ ਬਣਕੇ ਕਿਆਮਤ ਦਾ ਛਾਵਨ।
ਮੇਰੇ ਵਲਵਲੇ ਬਿਜਲੀਆਂ ਬਣਕੇ ਕੜਕਣ,
ਉਹ ਪੀਕਨ ਲਈ ਜਲਜਲੇ ਬਣ ਕੇ ਆਵਨ

ਮੇਰੇ ਜਜ਼ਬਿਆਂ ਜਜ਼ਬ ਹੋਣਾ ਨਹੀਂ ਐਵੇਂ,
ਉਹ ਛੁਪ ਜਾਣੇ ਜਾ ਨੌਜਵਾਨਾਂ ਦੀ ਛਾਤੀ।
ਮਰਘਟ ਮਸਾਣਾਂ ਚੋਂ ਜਾਗੇਗਾ ਜੀਵਨ,
ਵਤਨ ਦੀ ਅਣਖ ਨੂੰ ਲਗੇਗੀ ਚੁਆਤੀ

ਨਹੀਂ ਜਾਣੇ ਮਿਧੇ, ਜਲਣ ਭੀ ਨਹੀਂ ਲਗੇ,
ਇਹ ਅਰਮਾਨ ਮੇਰੇ ਮਚਲਦੇ ਰਹਿਣਗੇ।
ਬਣਕੇ ਬਲੀਦਾਨ ਦੇ ਦੀਵੇ ਬਲਦੇ
ਇਹ ਝੁਲਦੇ ਤੂਫਾਨਾਂ ਨੂੰ ਝਲਦੇ ਰਹਿਣਗੇ।

ਰਖਿਆ ਮੈਂ ਉਚਾ ਤ੍ਰਿੰਗੇ ਨੂੰ ਝੁਲਦਾ,
ਮੇਰੇ ਟੁਟਦੇ ਸਾਹ ਝੁਲਾਉਂਦੇ ਰਹਿਣਗੇ।
ਦਮ ਤੋੜਦੀ ਮੇਰੀ ਸਧਰ ਦੇ ਆਗੂ
ਲਦਾਖ 'ਚ ਗੂੰਜ ਪਾਉਂਦੇ ਰਹਿਣਗੇ

ਮੇਰੀ ਲਾਸ਼ ਖਾ ਜਾਣਗੇ ਕਾਂ ਤੇ ਕੁੱਤੇ,
ਜਮ-ਜਮ ਆ ਚੀਲਾਂ ਚਟਣ ਖ਼ੂਨ ਮੇਰਾ।
ਮੇਰੇ ਦੇਸ਼ ਦੇ ਉਹ ਬਨਣਗੇ ਸਿਪਾਹੀ,
ਖਾਧਾ ਏ ਰੱਤ 'ਚੋਂ ਮੇਰੀ ਲੂਣ ਮੇਰਾ।

ਮਸਿਆ ਨੂੰ ਕਰਨੀ ਦਿਵਾਲੀ ਜੇ ਹੋਵੇ,
ਛਾ ਜਾਏ ਵਤਨ ਤੇ ਕਿਤੇ ਜੇ ਹਨੇਰਾ।
ਉਹਦੇ ਨੈਨਾਂ ਦੀ ਜੋਤ ਲੈ ਲੈਣਾ ਬੇਸ਼ਕ,
ਨੈਨਾਂ ਦਾ ਜੀਉਂਦਾ ਜੋ ਤਾਰਾ ਏ ਮੇਰਾ।

ਮਾਦਰ ਵਤਨ ਦੇ ਜੇ ਚਿਹਰੇ ਦੀ ਲਾਲੀ,
ਉੜ ਜਾਣ ਲੱਗੇ ਕਿਤੇ ਤੇ ਛਾ ਜਾਏ ਉਦਾਸੀ।
ਉਹਦੀ ਮਾਂਗੋਂ ਸੰਧੂਰ ਲੈ ਲੈਣਾ ਬੇਸ਼ਕ,
ਨਾ ਹਟਕੇਗੀ ਪਤਨੀ ਮੇਰੀ, ਦੇਸ਼ ਦਾਸੀ।

ਮੇਰੇ ਫੁਲ ਗੰਗਾ 'ਚ ਪਾਣੇ ਨਾ ਹਰਗਿਜ਼,
ਮੇਰੇ ਹਡ ਆਜ਼ਾਦ ਤੁਰਨੇ ਦੇ ਆਦੀ।
ਮੇਰੀ ਖਾਕ ਉੜਦੀ ਕਰੇਗੀ ਜਾਸੂਸੀ,
ਵਤਨ ਦੁਸ਼ਮਨਾਂ ਤੋਂ ਬਚਾਉਂਦੀ ਆਜ਼ਾਦੀ

ਮਿਲੇ ਕੌਮ ਦੇ ਬਚਿਆਂ ਨੂੰ ਇਹ ਗੁੜ੍ਹਤੀ,
ਓਹ ਖੇਡਾਂ ਜਾਂ ਖੇਡਣ ਤਾਂ ਖੇਡਣ ਜਾਂਬਾਜ਼ੀ।
ਪੇਸ਼ਾ ਇਨ੍ਹਾਂ ਦਾ ਹੋਏ ਸਰਫਰੋਸ਼ੀ,
ਮਸਜਦ ਵਤਨ-ਪਿਆਰ ਦੀ, ਦੇ ਨਮਾਜੀ।

ਕਿਤੇ ਦੇਸ਼ ਤੇ ਭੀੜ ਪੈ ਜਾਏ ਅਚਾਨਕ,
ਮੇਰੀਆਂ ਸੱਧਰਾਂ ਬਣ ਨਿਕਲਣਗੇ ਭਾਲੇ।
ਲਿਸ਼ਕਨਗੇ, ਚਮਕਨਗੇ ਤਲਵਾਰ ਬਨਕੇ,
ਮੇਰੇ ਜਿਗਰ ਤੇ ਜੋ ਪਏ ਹੋਏ ਨੇ ਛਾਲੇ।

ਮੇਰੀ ਆਤਮਾ ਨੂੰ ਨਾ ਮੁਕਤੀ ਏ ਭਾਉਂਦੀ
ਨਾ ਸੁਰਗਾਂ ਦੇ ਸੁਖਾਂ 'ਚ ਚਿਤ ਇਹ ਧਰੇਗੀ
ਇਹ ਭੋਗੇਗੀ ਆਵਾਗਮਨ ਦੇਸ਼ ਖਾਤਰ
ਇਹ ਨੇਫ਼ਾ ਦੀ ਸੀਮਾ ਦੀ ਰਕਸ਼ਾ ਕਰੇਗੀ

ਮੇਰੇ ਖ਼ੂਨ ਦੀ ਸੌਂਹ ਮੇਰੇ ਦੇਸ਼ ਵਾਸੀ
ਬੇਫਿਕਰ ਹੋ ਕੇ ਨਾ ਸੌਂ ਜਾਣ ਹਰਗਿਜ਼
ਨਾ ਖਾਵਨ ਵਿਸਾਹ ਚੀਨ ਦੇ ਵਾਦਿਆਂ ਦਾ
ਰਹਿਣ ਜਾਗਦੇ ਹੀ ਨਾ ਝੌਂ ਜਾਣ ਹਰਗਿਜ਼

***

ਪਹਿਲਾਂ ਇਹ ਕਵਿਤਾ 16 ਸਤੰਬਰ, 1949 ਨੂੰ ਸੁਤੰਤਰ ਨਵੀਂ ਦਿੱਲੀ 'ਚ ਛਪੀ। ਕੁਝ ਵਾਧੇ ਘਾਟੇ ਨਾਲ ਇਹ ਕਵਿਤਾ ਫਿਰ ਚੀਨ ਦੇ ਵਿਸਾਹਘਾਤ ਦੇ ਦਿਨਾਂ ਵਿਚ ਜਾਗ੍ਰਤੀ ਜੂਨ 1963 ਦੇ ਪਰਚੇ 'ਚ ਛਪੀ।

# ਦਿਲ ਦਾ ਦੀਵਾ ਬਾਲ ਓ ਸਜਨਾ

ਆਸ਼ਾਂ ਦਾ ਦੀਵਾਲਾ ਨਿਕਲਿਆ,
ਨਿਰਾਸਤਾ ਦੀ ਆ ਛਾਈ ਮੱਸਿਆ,
ਸਧਰਾਂ ਦੀ ਦੀਵਾਲੀ ਆਈ,
ਗ਼ਮ ਦੇ ਨ੍ਹੇਰੇ ਨਾਲ ਓ ਸਜਨਾ।

ਜੀਵਨ ਪੈਂਡਾ ਬੜਾ ਤ੍ਰਿਖੇਰਾ,
ਡੂੰਘੀ ਖਾਈ ਸੈਲ ਉਚੇਰਾ,
ਫੂਕ ਫੂਕ ਕੰਡਿਆਲੇ ਰਾਹ ਵਿਚ
ਰਖੀਂ ਕਦਮ ਸੰਭਾਲ ਓ ਸਜਨਾ।

ਜੁਗਨੂੰ ਦਾ ਧੰਨਵਾਦੀ ਨਾ ਹੋ,
ਰੋਣਾ ਬਿਜਲੀ ਸਾਹਵੇਂ ਨਾ ਰੋ,
ਛਡ ਮਛੰਦਗੀ ਚੰਦ ਸੂਰਜ ਦੀ,
ਨਾ ਆਗੂ ਦੀ ਕਰ ਭਾਲ ਓ ਸਜਨਾ।

ਯਤਨਾਂ ਵਾਲਾ ਤੇਲ ਚੁਆਕੇ,
ਦ੍ਰਿੜ੍ਹਤਾ ਦੀ ਫੜ ਬਤੀ ਪਾ ਕੇ,
ਅਮੋੜ ਜਵਾਨੀ ਵਾਲੇ ਜੋਸ਼ੇ,
ਪ੍ਰਕਾਸ਼ ਜਵਾਲਾ ਜਾਲ ਓ ਸਜਨਾ।

ਅਖੀਂ ਤੇਰੇ ਤਾਰੇ ਲਿਸ਼ਕਨ,
ਮਥੇ ਤੇਰੇ ਚੰਨ ਆ ਚਮਕਣ,
ਨਾਪਦਾ ਜਾ ਵਾਟਾਂ ਦੀ ਦੂਰੀ,
ਸਾਹਸ ਦੇ ਗਜ਼ ਨਾਲ ਓ ਸਜਨਾ।

ਏਸ ਜੋਤ ਦੇ ਗਗਨਾਂ ਅੰਦਰ,
ਪੈਣ ਝਾਵਲੇ ਮਸਜਿਦ ਮੰਦਰ
ਭਜੇ ਆਵਨ ਸਫਲਤਾਵਾਂ ਦੇ,
ਭੰਬਟ ਮਾਰਦੇ ਛਾਲ ਓ ਸਜਨਾ।

ਜਗ ਤੇ ਪਈਆਂ ਕਾਲੀਆਂ ਰਾਤਾਂ,
ਕਹਿਰ ਕਿਆਮਤ, ਠਗੀ ਅਫ਼ਾਤਾਂ,
ਦੇਂਦਾ ਜਾ ਪ੍ਰਭਾਤ ਸੁਨੇਹੇ,
ਸੀਨਿਓਂ ਪ੍ਰੇਮ ਓਛਾਲ ਓ ਸਜਨਾ।

ਬਨਣ ਰੇਤ ਦੇ ਕਿਣਕੇ ਜੁਗਨੂੰ,
ਪ੍ਰਕਾਸ਼ ਮਾਨ ਹੋਏ ਫੁਲ ਦੀ ਖੁਸ਼ਬੂ,
ਲਿਟ ਸੋਹਣੇ ਦੀ ਹੋਏ ਸੁਨਹਿਰੀ,
ਦਿਨ ਦਾ ਆਏ ਨਾ ਕਾਲ ਓ ਸਜਨਾ।

*ਕੌਮੀ ਸੁਤੰਤਰ-1 ਸਤੰਬਰ, 1941*

***

## ਇਕ ਕੁੜੀ ਦੇ ਵਿਛੜਨ 'ਤੇ

ਇਹ ਹੰਝੂਆਂ ਦੀ ਧਾਰ ਕੇਹੀ ?
ਹੌਕਿਆਂ ਦੀ ਤਾਰ ਕੇਹੀ ?
ਹੋ ਗਿਆ ਉਹ, ਜੋ ਤੂੰ ਚਾਹਿਆ
ਉਹ ਕਮਾਨੋਂ ਨਿਕਲਿਆ ਜੋ ਤੀਰ ਵਾਹਿਆ
ਫਿਰ ਪੀੜ ਦੀ ਪਰਦਰਸ਼ਨੀ ਕਿਉਂ ?
ਤੜਫਣੀ ਆਕਰਸ਼ਨੀ ਕਿਉਂ ?
ਤਕਦਾਂ ਹੈਰਾਨ ਹੋ
ਸੋਚਦਾਂ ਪਰੇਸ਼ਾਨ ਹੋ
ਕੀ ਇਹ ਮੋਤੀ ਖ਼ੁਸ਼ੀ ਦੇ ?
ਯਾ ਇਹ ਹੰਝੂ ਗ਼ਮੀ ਦੇ ?
ਇਹ ਸਫਲਤਾ ਯਾ ਵਿਛੋੜੇ—
ਦੀ ਏ ਸੱਚੀ ਭਾਂਫ ਕਹੁ।
ਕਿਹੜੇ ਦਿਲ ਦੇ ਖ਼ਾਨੇ ਵਿਚ ਸੀ
ਸਾਂਭ ਰਖੀ, ਸਾਫ਼ ਕਹੁ।

ਪੂੰਝ ਅੱਖਾਂ, ਮੈਂ ਇਹ ਸਹਿ ਸਕਦਾ ਨਹੀਂ
ਅਪਣੇ ਦਿਲ ਦੀ ਪੀੜ ਕਹਿ ਸਕਦਾ ਨਹੀਂ।
*ਚੀਚ ਵਹੁਟੀ ਵਾਂਗਰਾਂ ਨਾ ਸਹਿਮ ਹੁਣ
ਤਗ ਸਕੇ ਨਾ ਹਕੀਕਤ ਸਾਹਮਣੇ
ਕੋਈ ਵਹਿਮ ਹੁਣ
ਹਾਲਾਤ ਦਾ ਇਹ ਸੇਕ ਸਹਿਣਾ ਪਏਗਾ
ਛੁਈ ਮਈਏ! ਲਖ ਹੱਥਾਂ ਦੇ ਵਿਚਾਲੇ
ਉਥੇ ਰਹਿਣਾ ਪਏਗਾ।
ਸੱਚੇ ਸੁੱਚੇ ਇਸ਼ਕ ਨਾਲ ਇਨਸਾਫ ਕਰ
ਫਰਿਆਦ ਜੋਸ਼ੀਲੀ ਸਹੀ
ਗੁਸਤਾਖ ਭੀ ਜੇ, ਮਾਫ ਕਰ।

ਤੂੰ ਸਮੇਂ ਦੇ ਹੱਥ ਵਿਚ ਨਾ
ਬਣ ਨਿਮਾਣੀ ਇਕ ਚਿੜੀ
ਤੂੰ ਸਮੇਂ ਦਾ ਵੇਗ ਥੰਮਣ
ਵਾਲੀ ਹੋਣੀ ਬਣ ਕੁੜੀ
ਤੂੰ ਨਫ਼ਾ ਨੁਕਸਾਨ ਅਪਣਾ
ਸਮਝ, ਸੋਝੀਵਾਨ ਬਣ
ਕਰ ਲਏਂ ਜੋ ਫ਼ੈਸਲਾ
ਉਥੇ ਖੜੋ ਚੱਟਾਨ ਬਣ।
ਨਾ ਹੰਝੂਆਂ ਦੀ ਥਾਂ ਉਹ
ਨਾ ਹਾਵਿਆਂ ਦੀ ਜਾਂ ਉਹ।

***

*'ਜੀਵਨ' ਬੰਬਈ-ਜੁਲਾਈ 1953*
*ਪੰਜਾਬੀ ਸਾਹਿਤ-ਸਤੰਬਰ 1955*

*ਚੀਚ ਵਹੁਟੀ- ਬੀਰ ਵਹੁਟੀ ਬਰਸਾਤ ਦੇ ਮੌਸਮ ਵਿੱਚ ਹੋਣ ਵਾਲਾ ਇੱਕ ਲਾਲ ਜੀਵ, ਜਿਸ ਉੱਪਰ ਲੂੰਆ ਮਖ਼ਮਲ ਜਿਹਾ ਹੁੰਦਾ ਹੈ।

## ਤੱਕ ਘਿਰੇ ਅਕਾਸ਼ੀਂ ਬੱਦਲਾਂ ਨੂੰ

ਜਾਂ ਨੀਲੇ ਨੀਲੇ ਗਗਨਾਂ ਤੇ ਕਾਲਖ ਦਾ ਲੋਹੜਾ ਪੈਂਦਾ ਏ।
ਮੋਰਾਂ ਦੇ ਤੌਰ ਬਦਲਦੇ ਨੇ ਦਿਲ ਮੋਰਨੀਆਂ ਦਾ ਢੈਂਦਾ ਏ।
ਪੈਰਾਂ ਵਿਚ ਰਾਧਾ ਵਸਦੀ ਏ ਖੰਭਾਂ ਵਿਚ ਕ੍ਰਿਸ਼ਨਾ ਬੈਂਹਦਾ ਏ।
ਦਿਲ ਪੰਘਰੇ ਪੱਥਰ ਪਰਬਤ ਦਾ ਕੜਵੱਲ ਦੁਵੱਲੀ ਸੈਂਹਦਾ ਏ।

ਉਦੋਂ ਮੈਂ ਉਠਦਿਆਂ ਬਹਿੰਦਿਆਂ ਹੀ ਦਿਲ ਅਥਰਾ ਫੜ ਫੜ ਰਖਦਾ ਹਾਂ।
ਤੱਕ ਘਿਰੇ ਅਕਾਸ਼ੀਂ ਬਦਲਾਂ ਨੂੰ ਮੈਂ ਮਜ਼ਾ ਮੌਤ ਦਾ ਚਖਦਾ ਹਾਂ।

ਅੰਬਾਂ ਤੇ ਬੈਠੀ ਕੋਇਲ ਨੂੰ ਅਣਡਿੱਠਾ ਰਾਹ ਕੁਈ ਦਸਦਾ ਏ।
ਸ਼ਿਵਜੀ ਦੇ ਦਿਲ ਤੇ ਮਾਰਨ ਨੂੰ ਜਦ ਕਾਮ ਕਮਾਨਾ ਕਸਦਾ ਏ।
ਜਦ ਕਲੀ ਕਲੀ ਮੁਸਕਾਂਦੀ ਨੂੰ ਫੁਲ ਝਾਤਾਂ ਪਾ ਪਾ ਹਸਦਾ ਏ।
ਆਹਾਂ ਦੇ ਸੜੇ ਮਸਾਣਾਂ ਤੇ ਸੱਧਰਾਂ ਦਾ ਖੇੜਾ ਵਸਦਾ ਏ।

ਯਾਦਾਂ ਦੀ ਚੱਕੀ ਝੋਂਦਾ ਹਾਂ ਤੇ ਗੀਤ ਹਿਜਰ ਦੇ ਛੋਂਹਦਾ ਹਾਂ।
ਤੱਕ ਘਿਰੇ ਅਕਾਸ਼ੀਂ ਬੱਦਲਾਂ ਨੂੰ ਕੁਝ ਹਸਦਾ ਹਾਂ ਕੁਝ ਰੋਂਦਾ ਹਾਂ।

ਗਲ ਘੁਟਦਾ ਚੰਨ ਦੀਆਂ ਰਿਸ਼ਮਾਂ ਦਾ ਜਦ ਆ ਕੇ ਦੈਂਤ ਹਨੇਰੇ ਦਾ।
ਤਾਰਿਆਂ ਦੀਆਂ ਡਾਰਾਂ ਲੁਕ ਜਾਵਣ ਜਿਉਂ ਪੰਛੀ ਰੈਨ ਬਸੇਰੇ ਦਾ।
ਆਸ਼ਾ ਦਾ ਦੀਵਾ ਬੁਝ ਜਾਂਦਾ ਜਿਉਂ ਬੁਝੇ ਚਰਾਗ਼ ਸਵੇਰੇ ਦਾ।
ਮੇਰੇ ਜਜ਼ਬੇ ਦਾ ਕੀ ਕਹਿਣਾ, ਦਰਿਆ ਦੇ ਘੁੰਮਨ ਘੇਰੇ ਦਾ।

ਪੂਰਾਂ ਦੇ ਪੂਰ ਰੁੜ੍ਹਾਂਦਾ ਹਾਂ ਹਸਰਤ ਦੀ ਬੇੜੀ ਚੜ੍ਹ ਚੜ੍ਹ ਕੇ।
ਤੱਕ ਘਿਰੇ ਅਕਾਸ਼ੀਂ ਬਦਲਾਂ ਨੂੰ ਜੀਵਾਂ ਰੀਝਾਂ ਵਿਚ ਸੜ ਸੜ ਕੇ।

ਜਾਂ ਆਪ ਮੁਹਾਰਾ ਮਸਤੀ ਦਾ ਕੋਈ ਰਾਜ਼ ਅਨੋਖਾ ਖੁਲ੍ਹਦਾ ਏ।
ਹੋ ਤੁਲਾਦਾਨ ਦਿਲ ਪ੍ਰੇਮੀ ਦਾ ਹੁਸਨਾ ਦੀ ਤਕੜੀ ਤੁਲਦਾ ਏ।
ਤੂਫਾਨ ਤਾਂਘ ਦਾ ਆ ਜਾਂਦਾ ਹਸਰਤ ਦਾ ਝੱਖੜ ਝੁਲਦਾ ਏ।
ਦਿਲ ਤ੍ਰੇਲ-ਪਰੋਤੀਆਂ ਰਾਤਾਂ ਵਿਚ ਆਪਣੇ ਹੀ ਲਹੂ ਵਿਚ ਧੁਲਦਾ ਏ।

ਮੈਂ ਘੜ ਘੜ ਕੇ ਬੁੱਤ ਖ਼ਾਬਾਂ ਦੇ ਮਹਿਮੂਦ ਵਾਂਗਰਾ ਢਾ ਦੇਵਾਂ।
ਤੱਕ ਘਿਰੇ ਅਕਾਸ਼ੀਂ ਬੱਦਲਾਂ ਨੂੰ ਅਕਲਾਂ ਨੂੰ ਲਾਂਬੂ ਲਾ ਦੇਵਾਂ।

***

*ਲੋਕ ਸਾਹਿਤ-ਸਤੰਬਰ, 1954*
*ਪ੍ਰੀਤਮ ਦਿਲੀ-ਨਵੰਬਰ, 1960*

## 'ਗੁੜੀ ਹੀਰ ਨਾ ਰਹੇ ਹਜ਼ਾਰ ਵਿਚੋਂ'

'ਗੁੜੀ ਹੀਰ ਨਾ ਰਹੇ ਹਜ਼ਾਰ ਵਿਚੋਂ', ਆਈ ਵਾਜ ਇਹ ਕਿਸੇ ਮਜਾਰ ਵਿਚੋਂ।
ਕਬਰਸਤਾਨ ਖਾਮੋਸ਼ੀ ਦਾ ਸ਼ਹਿਰ ਸੀ ਇਕ, ਪਿਆ ਲੰਘਣਾ ਸੁੰਨ ਬਜ਼ਾਰ ਵਿਚੋਂ।
ਜਲੇ ਸੜੇ ਖੰਡਰਾਤ ਦੀ ਇਕ ਦੁਨੀਆਂ, ਮੋਤੀ ਬਿਖਰੇ ਮੌਤ ਦੇ ਹਾਰ ਵਿਚੋਂ।
ਕਤਲਗਾਹ ਇਹ ਇਸ਼ਕ ਜਵਾਨੀਆਂ ਦੀ, ਖਿਜ਼ਾਂ ਉਭਰੀ ਜਿਵੇਂ ਬਹਾਰ ਵਿਚੋਂ।
ਕਿਤੇ ਰਾਖ ਪਰਵਾਨੇ ਦੇ ਪਰਾਂ ਦੀ ਸੀ, ਫੜਕਨ ਕੰਬਦੀ ਪਈ ਅੰਬਾਰ ਵਿਚੋਂ।
ਬੁਝੀ ਸ਼ਮ੍ਹਾਂ ਦੇ ਹੌਕੇ ਵੀ ਸੁਣੇ ਜਾਂਦੇ, ਜਿਹੜੇ ਉਠਦੇ ਜਿਤ ਦੀ ਹਾਰ ਵਿਚੋਂ।
ਖ਼ੂਨੀ ਸਾਹਾਂ ਦੀ ਵਾ ਚੋਂ ਮੁਸ਼ਕ ਆਵੇ, ਆਈ ਲੰਘ ਕੇ ਮਿਰਜ਼ੇ ਦੀ ਬਾਰ ਵਿਚੋਂ।
ਨਰਗਸ ਬਣੀ ਅਨਾਰ ਦੀ ਕਲੀ ਹਰ ਇਕ, ਮਾਨੋ ਝਾਕੇ ਸਲੀਮ ਦੀਵਾਰ ਵਿਚੋਂ।
ਸਾਲੂ ਸੋਹਣੀ ਦਾ ਊਸ਼ਾ ਸੀ ਪਹਿਨ ਬੈਠੀ, ਜਿਹੜਾ ਚੁਕ ਲੈ ਆਈ ਝਲਾਰ ਵਿਚੋਂ।
ਮਹਿੰਦੀ ਸੱਸੀ ਦੀ ਰਾਂਗਲੀ ਤਲੀ ਦਾ ਯਾ, ਫੁਟੀ ਸੂਰਜ ਦੀ ਲੁਕੀ ਨੁਹਾਰ ਵਿਚੋਂ।
ਨ੍ਹਿਮਾ ਨ੍ਹਿਮਾ ਸੀ ਚਾਨਣਾ ਆਣ ਹੋਇਆ, ਹਸਰਤ ਭਰੇ ਹਨੇਰ ਗੁਬਾਰ ਵਿਚੋਂ।
ਮੈਨੂੰ ਝਾਂਵਲਾ ਪਿਆ ਅਨਹੋਣੀਆਂ ਦਾ, ਰਹਿਮਤ ਜਾਗ ਪਏ ਜਿਵੇਂ ਜਬੱਰ ਵਿਚੋਂ।
ਜਿਵੇਂ ਜ਼ਿੰਦਗੀ ਜਾਗਦੀ ਮੌਤ ਵਿਚੋਂ, ਹੋਸ਼ ਜਾਗਦੀ ਜਿਵੇਂ ਖ਼ੁਮਾਰ ਵਿਚੋਂ।
(1)ਇਕ ਮਹਿਲ ਉਸਰੀਂਵਦਾ ਮੋਤੀਆਂ ਦਾ, ਫੁਲ ਖਿੜ ਪਏ ਜਿਵੇਂ ਅੰਗਿਆਰ ਵਿਚੋਂ।
ਇਕ ਗਭਰੂ ਲਾਲਾਂ ਦੀ ਇਟ ਲਾਵੇ ਨਢੀ ਭਰੇ ਤਗਾਰੀ ਪਈ ਗਾਰ ਵਿਚੋਂ।
ਨਿਕਲੇ ਫੁਟ ਫੁਟ ਇਸ਼ਕ ਮਜੂਰ ਵਿਚੋਂ, ਹੁਸਨ ਚੋ ਚੋ ਪਏ ਸੁਮਾਰ ਵਿਚੋਂ।
ਕਾਬਾ ਵਫ਼ਾ ਦਾ ਉਠਦਾ ਪਿਆ ਉਚਾ, ਜਫ਼ਾ ਭਰੇ ਹੋਏ ਕੁਫ਼ਰ ਕੁਫ਼ਾਰ ਵਿਚੋਂ।
ਸਹੀਆਂ ਕੁੜੀ ਦੀਆਂ ਕੋਇਲਾਂ ਮਿਠ ਬੋਲਣ, ਮਿਠਤ ਨਿਕਲੇ ਜਿਵੇਂ ਉਧਾਰ ਵਿਚੋਂ।
ਕਿਸੇ ਆਸ਼ਕ ਮਾਸ਼ੂਕ ਨਹੀਂ ਅਖ ਪੁਟੀ, ਕਬਰੀਂ ਪਏ ਹੋਏ ਬੇ ਸ਼ੁਮਾਰ ਵਿਚੋਂ।
ਲਖ ਲੋਹੇ ਫੌਲਾਦ ਨੂੰ ਜੰਗ ਖਾ ਜਾਏ, ਜਾਂਦੀ ਧਾਰ ਨਹੀ ਪਰ ਤਲਵਾਰ ਵਿਚੋਂ।
'ਚੂਚਕ ਜਾਈਏ' ਪੂਰੇ ਤੂੰ ਬੋਲ ਕੀਤੇ, ਬਤੀ ਦੰਦਾਂ ਦੀ ਕਢੇ ਜੋ ਡਾਰ ਵਿਚੋਂ।
(2)ਜੀ-ਰਹਿਤ ਸੰਸਾਰ ਵਿਚ ਜੀ ਰਹੇ ਹੋ, ਉਏ ਉਏ ਦੇ ਉਠ ਸੰਸਾਰ ਵਿਚੋਂ।
'ਏਥੇ ਜੀ ਜੀ' ਤੁਸਾਂ ਨੂੰ ਪਈ ਹੋਵੇ, ਜੈ ਜੈ ਦੀ ਸੁਣੇ ਗੁੰਜਾਰ ਵਿਚੋਂ।
'ਵਾਰਸ ਤਾਈਓਂ ਨਾ ਕੂਕਦਾ ਥਕਦਾ ਏ, ਗੁੜੀ ਹੀਰ ਨਾ ਰਹੇ ਹਜ਼ਾਰ ਵਿਚੋਂ।

***

*ਪ੍ਰੀਤਮ ਦਿੱਲੀ-ਜੁਲਾਈ, 1955*

(1)ਚਲੋ ਸਹੀਓ ਚਲ ਵੇਖਣ ਚਲੀਏ ਰਾਂਝਣ ਦਾ ਚੋਬਾਰਾ ਰਾਂਝਾ ਬੈਠਾ ਇਟਾਂ ਲਾਵੇ ਹੀਰ ਫੜਾਵੇ ਗਾਰਾ।

(2)ਉਏ ਉਏ ਸਾਨੂੰ ਸਭ ਜਗ ਕਹਿੰਦਾ ਕੋਈ ਨਾ ਕਹਿੰਦਾ ਜੀ, ਚਲ ਮੀਆਂ ਰਾਂਝਾ ਉਥੇ ਚਲੀਏ ਜਿਥੇ ਹੋਵੇ ਨਾ ਕੋਈ ਜੀ।

# ਜੇਕਰ ਮੈਂ ਡਿਕਟੇਟਰ ਹੋਵਾਂ

ਬਿਨ ਖੰਭਾਂ ਤੋਂ ਉਡਦੀਆਂ ਪਰੀਆਂ
ਮਾਲ ਰੋਡ ਦੇ ਹੁਸਨ ਅਨੂਪਮ
ਖੁਸ਼ੀਆਂ ਦੇ ਪ੍ਰਤੱਖ ਦੇਵਤੇ
ਤਿਲਸਮਾਤ ਦੇ ਫਰਸ਼ੀ ਫ਼ਿਸ਼ਤੇ।
ਤਕ ਤਕ ਕੇ ਨਾ ਅੱਕਣ ਅੱਖੀਆਂ
ਰੱਜ ਰੱਜ ਕੇ ਨਾ ਥੱਕਣ ਅੱਖੀਆਂ।
ਬਿਨ ਕਮਾਨੋਂ ਹਿੱਕਾਂ ਤਣੀਆਂ,
ਐਟਮ ਬੰਬ ਨਿਗਾਹਾਂ ਬਣੀਆਂ।
ਭੋਲੇ ਭਾਲੇ ਨਾਗ ਦੋ ਗੁੱਤਾਂ,
ਪਲ੍ਹਮ ਪਲ੍ਹਮ ਲਹਿਰਾਂਦੀਆਂ ਜਾਵਨ।
ਮੇਰੇ ਦਿਲ ਦੀ ਧੜਕਦੀ ਵੀਣਾ,
ਦੀ ਆਵਾਜ਼ ਤੇ ਹੋ ਮਸਤਾਨੀਆਂ।
ਮਚਲਦੀਆਂ ਮਚਲਾਂਦੀਆਂ ਜਾਵਨ।
ਸਲਵਾਰਾਂ ਸਾੜ੍ਹੀਆਂ ਅਤੇ ਗਰਾਰੇ,
ਬਲੋਜ਼ ਜੰਪਰਾਂ ਜਾਕਟਾਂ ਵਾਲੀਆਂ।
ਪਾਊਡਰ ਸੁਰਖੀ ਦੀ ਧੁੰਦ ਹੇਠਾਂ,
ਸੁੰਦਰ ਮੁਖ ਦੇ ਬਾਲ ਕੇ ਦੀਵੇ।
ਪਾਉਂਦੀਆਂ ਅੰਨ੍ਹੇ ਇਸ਼ਕ ਨੂੰ ਰਾਹੇ,
ਸ਼ਰਾਬੂਰ ਮਦਹੋਸ਼ ਪਤੰਗੇ।
ਬੁਸ਼ ਸ਼ਰਟਾਂ ਪਤਲੂਨਾਂ ਵਾਲੇ,
ਭਜੇ ਆਉਂਦੇ ਵਾਹੋ ਦਾਹੇ।
ਡਿਗ ਪੈਂਦੇ ਕਈ ਰਾਂਝਨ ਮਿਰਜ਼ੇ,
ਗਲ੍ਹਾਂ ਦੀਆਂ ਡੂੰਘਾਈਆਂ ਅੰਦਰ
ਠੋਡੀਆਂ ਵਾਲੀਆਂ ਖਾਈਆਂ ਅੰਦਰ।
ਨੈਣਾਂ ਦੇ ਵੰਜਾਰੇ ਆਉਂਦੇ,
ਜੀ ਜਾਨ ਦੇ ਦਾਮ ਚੁਕਾਉਂਦੇ।
ਇੱਜ਼ਤ ਬੇਗ ਕਈ ਲੁਟ ਗਏ ਇਥੇ,
ਲੇਖ ਕਈਆਂ ਦੇ ਫੁਟ ਗਏ ਇਥੇ।
ਐਪਰ ਪਰੀਆਂ ਆਉਂਦੀਆਂ ਰਹਿਵਨ,
ਸੁਤੀ ਕਲਾ ਜਗਾਉਂਦੀਆਂ ਰਹਿਵਨ।
ਐ ਪਰੀਓ! ਪਰ ਭਾਰ ਦੁਪੱਟੇ,

ਖਿਸਕ ਖਿਸਕ ਕੇ ਸਿਰ ਤੋਂ ਹੇਠਾਂ।
ਬਣ ਗਏ ਗਲ ਦਾ ਹਾਰ ਦੁਪੱਟੇ।
ਨਾਮੁਰਾਦ ਆਜ਼ਾਰ ਜਿੰਦ ਦਾ,
ਆਜ਼ਾਦੀ ਦੇ ਰਾਹ ਦੇ ਰੋੜੇ,
ਮੋਢਿਓਂ ਦਿਓ ਉਤਾਰ ਦੁਪਟੇ।
ਮਾਪਿਆਂ ਵਲੋਂ ਏ ਕੋਈ ਰੁਕਾਵਟ ?
ਕੋਈ ਸਮਾਜ ਦਾ ਬੰਧਨ ਹੈ ਇਹ ?
ਯਾ ਹੋੜੇ ਕਾਨੂੰਨ ਤੁਹਾਨੂੰ ?
ਉਸ ਕਾਨੂੰਨ ਦੇ ਖੰਭ ਮੈਂ ਖੋਹਵਾਂ,
ਜੇਕਰ ਮੈਂ ਡਿਕਟੇਟਰ ਹੋਵਾਂ।

ਹੁਕਮ ਦਿਆਂ ਇਹ ਸਭ ਤੋਂ ਪਹਿਲਾਂ,
ਲੋੜ ਨਹੀਂ ਮਸਨੂਈ ਪਰਾਂ ਦੀ।
ਸੋਭਦੇ ਨਹੀਂ ਪਰੀਆਂ ਨੂੰ ਦੁਪੱਟੇ,
ਗਲਾਂ ਦੁਆਲੇ ਤੌਕ ਗੁਲਾਮੀ।
ਮੋਢਿਆਂ ਉਤੇ ਭਾਰ ਨਾ ਹੋਵੇ
ਖੁਲ ਖੇਲਦੀ ਬੜੀ ਰੁਕਾਵਟ,
ਚੁੰਨੀ ਦੀ ਨਾ ਲੋੜ ਪਰੀ ਨੂੰ।
ਢਕ ਦਿਓ ਜਾ ਕੇ ਨਾਲ ਏਸ ਦੇ,
ਨੰਗ ਭੁਖ ਦੀ ਤਸਵੀਰ ਭਿਆਨਕ।
ਮਾਲ ਰੋਡ ਦੇ ਕਾਲੇ ਧੱਬੇ,
ਪ੍ਰਗਟ ਹੋ ਜਾਣ ਆਨ ਅਚਾਨਕ
ਜਿਉਂ ਕਬਰਾਂ ਦੇ ਧੁੰਦਲੇ ਸਾਏ।
ਜਿਨ੍ਹਾਂ ਦੇ ਡਿਠਿਆ *ਤਬਾ (ਤਬਅ) ਮਲੂਕੀ,
ਬਿਗੜ ਜਾਏ ਪਰੀਆਂ ਦੀ ਨਾਜ਼ਕ।
ਤਕ ਜਿਨ੍ਹਾਂ ਨੂੰ ਪੈ ਜਾਏ ਤਿਊੜੀ,
ਹੁਸਨ ਅਮੀਰੀ ਦੇ ਮਸਤਕ ਤੇ,
ਕਜ ਦੇਵੋ ਨੰਗੇਜ ਅਖਰਦਾ।
ਨਾਜ਼ ਨਖਰਿਆਂ ਦੀ ਸਰਕਾਰ ਦਾ
ਏਸ ਤਰ੍ਹਾਂ ਮੈਂ ਪਾਣੀ ਢੋਵਾਂ
ਜੇਕਰ ਮੈਂ ਡਿਕਟੇਟਰ ਹੋਵਾਂ।

*** *ਕੌਮੀ ਸੁਤੰਤਰ–23 ਫਰਵਰੀ 1948*

*ਤਬਾ (ਤਬਅ ਮਲੂਕੀ) = ਨਾਜ਼ਕ ਤਬੀਅਤ

# ਕੂਕ ਦੀ ਮੌਤ

ਓਹ ਮਰ ਗਿਆ, ਓਹ ਮਰ ਗਿਆ,
ਓਹ ਕਹਿੰਦਾ ਕਹਿੰਦਾ ਮਰ ਗਿਆ।
ਕੁਰਸੀ ਤੇ ਢੌਂਦਾ ਮਰ ਗਿਆ।
ਰੋਟੀ ਨਾ ਕਪੜਾ ਡਾਕਟਰ
ਤੇ ਨਾ ਦਵਾ,
ਦਸੋ ਦਸੋ ਹੈ ਕੋਈ
ਇਸ ਦਾ ਉਪਾ ?
ਹੇ ਦੇਸ਼ ਦੇ ਪ੍ਰਤੀਨਿਧ ਜਣੋ !
ਕਾਨੂੰਨ ਦਾਨੋ, ਸਜਣੋ !
ਭੁਖ ਲਈ ਰੋਟੀ ਨਹੀਂ
ਤਨ ਤੇ ਕੋਈ ਟਾਕੀ ਨਹੀਂ
ਤੇ ਮਾਸ ਦੀ ਬੋਟੀ ਨਹੀਂ
ਬਸ ਹੱਡੀਆਂ ਦਾ ਪਿੰਜਰਾ
ਓਹ ਵਿਚ ਜਿਸ ਦੇ ਕੈਦ ਨੇ
ਉਭੇ ਸਾਹ ਛੁਹਲੇ ਦੋ ਚਾਰ
ਜ਼ਰ ਜ਼ਰਾ ਜੀਵਨ ਮੀਨਾਰਾ
ਰੋਗਾਂ ਦਾ ਹੈ ਆਲ੍ਹਣਾ,
ਦੁਖ ਦਾ ਪੰਘੂੜਾ ਪਾਲਣਾ
ਕੀ ਮਰਜ਼ ਇਸ ਦਾ ਲਾ ਇਲਾਜ ?
ਕਦ ਤਕ ਰਹੇਗਾ ਡੱਕਿਆ
ਅੰਦਰ ਗੁਦਾਮਾਂ ਦੇ ਅਨਾਜ ?
ਪੁਛੋ ਨਾ ਯਾਰੋ 'ਐਸਲੇ (ਇਸ ਵੇਲੇ)
ਮਸ਼ਕਾਂ ਦਾ ਭਾ,
ਹੈ ਮਹਿਲ ਜੀਵਨ ਦਾ
ਅਸਾਡੇ ਜਲ ਰਿਹਾ।
ਭੁਖ ਜੀਏਗੀ ਕਦੋਂ ਤੱਕ ਖਾ ਗਸ਼ੀ ?
ਨੰਗ ਕੱਜਣ ਨੂੰ ਕਦੋਂ ਤੱਕ ਖ਼ੁਦ-ਕਸ਼ੀ ?
ਨਾ ਕੰਮ ਆਈ ਜੇ ਕੋਈ ਤਦਬੀਰ ਹੁਣ,
ਜੇ ਨਾ ਪਲਟੀ ਦੇਸ਼ ਦੀ ਤਕਦੀਰ ਹੁਣ
ਤਾਂ ਕੀ ਤੰਬਾ ਈਦ ਪਿਛੋਂ ਫੂਕਣਾ ?
ਮੁਰਦੇ ਨੂੰ ਅੰਮ੍ਰਿਤ ਨਾਲ ਕੀ ?

ਕੀ ਨਿਜਾ ਵੇਲੇ ਉਡੀਕੇਗਾ
ਕੋਈ ਆਮਦ ਜਹਾਜ਼ਾਂ ਦੀ ?
ਭੁਖ ਨੂੰ ਪਰਚਾਏਗੀ
ਝੰਕਾਰ ਦਸੋ ਕਦ ਤਲਕ
ਇਹ ਵਾਦਿਆਂ ਦੇ ਸਾਜ਼ਾਂ ਦੀ ?
ਨਪ ਛਡੋਗੇ ਕਦੋਂ ਤਕ
ਮੂੰਹ ਜਵਾਲਾ ਮੁਖੀ ਦਾ ?
ਵਹਿ ਤੁਰਨਾ ਏ ਜ਼ਰੂਰ
ਫੁਟ ਨਿਕਲੇਗਾ ਨਾਸੂਰ
ਛਾਲਿਆਂ ਤੇ ਫੋੜਿਆਂ ਦੇ ਦੁਖਾਂ ਦਾ
ਰੋਟੀ ਨਾ ਕਪੜਾ ਡਾਕਟਰ
—ਤੇ ਨਾ ਦਵਾ।
ਇਸ ਤਰ੍ਹਾਂ ਕੋਈ ਨਾ ਮਰ ਜਾਏ ਕਿਉਂ ?
ਅਲੋਕਾਰੀ ਕੋਈ ਨਾ ਕਰ ਜਾਏ ਕਿਉਂ ?
ਇਹ ਕਹਿੰਦਾ ਕਹਿੰਦਾ ਮਰ ਗਿਆ
ਕੁਰਸੀ ਤੇ ਢੋਂਦਾ ਮਰ ਗਿਆ
ਐਕਟਰ, ਕਰੈਕਟਰ ਬਣ ਗਿਆ
ਇਹ ਦੇਸ਼ ਦੀ ਸਚੀ ਆਵਾਜ਼
ਧੜਕਦੀ ਤੇ ਕੂਕਦੀ
ਦੁਖੀਆ ਦੇ ਦਿਲ ਦੀ ਸਰਦ ਆਹ,
ਅੰਬਰ ਦਾ ਸੀਨਾ ਸਾੜਦੀ
ਧਰਤੀ ਦੀ ਛਾਤੀ ਪਾੜਦੀ
ਗਣ ਸਭਾ ਦੀ ਛਤ ਦੇ
ਜਾ ਮਰਮਰੀ ਪਥਰ ਦੇ ਗੁਬੰਦ
ਨਾਲ ਵੱਜੀ ਕੜਕ ਕੇ
ਟਕਰਾ ਕੇ ਹੋ ਗਈ ਚੂਰ ਚੂਰ
ਸ਼ੋਰ ਹੋਇਆ ਦੂਰ ਦੂਰ
"ਰੋਟੀ ਨਾ ਕਪੜਾ ਡਾਕਟਰ
—ਤੇ ਨਾ ਦਵਾ।"
ਗੂੰਜ ਗੂੰਜੀ ਫਿਜ਼ਾਂ ਅੰਦਰ
ਹੋ ਗਈ ਓੜਕ ਫਨਾਹ।

*ਜੀਵਨ ਪ੍ਰੀਤੀ- ਮਾਘ 2005*

***

## ਮਾਏ ਨੀ ਨਿੰਮਾਂ ਮਹਿਕਦੀਆਂ

ਤ੍ਰਿਕਾਲਾਂ ਦੀ ਛਾਈ ਉਦਾਸੀ।
ਥੱਕਾ ਜੀਵਨ ਲਏ ਉਬਾਸੀ
ਫਿੱਕਾ ਫਿੱਕਾ ਛਾ ਰਿਹਾ ਨ੍ਹੇਰਾ।
ਛੁਪਦਾ ਜਾਂਦਾ ਦਿਨ ਦਾ ਚਿਹਰਾ।
ਨਿਰਆਸ਼ਾ ਦੀ ਧੁੰਦ ਦੇ ਓਹਲੇ,
ਬਿਛੜਦਾ ਜੋਬਨ ਤੋਂ ਬਚਪਨ।
ਢਹਿ ਰਹੇ ਸੁਕੇ ਪਤ ਪੁਰਾਣੇ।
ਤਿਲਕ ਜਾਣ ਜਿਉਂ ਸਮੇਂ ਪੁਰਾਣੇ।
ਇਸ ਸਭ ਕੁਝ ਦੇ ਐਨ ਵਿਚਾਲੇ।
ਦੰਦ ਦੈਂਤ ਅਸਮਾਨ ਵਿਖਾਲੇ।
ਰਾਤ ਦੀ ਮਕੜੀ ਤਣ-ਦੀ ਜਾਲ।
ਨਿਰਭੈ ਜੋਬਨ ਪਲਦਾ ਰਹਿੰਦਾ।
ਆਪਣੀ ਚਾਲ ਚਲਦਾ ਰਹਿੰਦਾ।
ਏਧਰ ਨਿਮ ਦੀ ਡਾਲੀ ਉਤੇ ਹਰੇ ਕਚੂਰ ਪਤ੍ਰਾਂ ਗਭੇ
ਕੋਮਲ ਕਲੀਆਂ ਟਹਿਕਦੀਆਂ।
ਮਾਏਂ ਨੀ ਨਿੰਮਾਂ ਮਹਿਕਦੀਆਂ।

ਰਾਤ ਰਾਣੀ ਦੇ ਬੁਲ੍ਹ ਰੰਗੀਲੇ।
ਚੁੰਮ ਲੈਣ ਜਾਂ ਧਰਤ ਛਬੀਲੇ।
ਸਿਕਦੇ ਘਾ ਦੇ ਅੱਥਰੂ ਸੁਕ ਜਾਣ।
ਫੁਲ ਕਲੀਆਂ ਦੇ ਹੰਝੂ ਮੁਕ ਜਾਣ।
ਲਿਸ਼ਕ ਪੈਣ ਸੁਤੀਆਂ ਖੁਸ਼ਬੋਆਂ।
ਮੁਸ਼ਕਨ ਮਹਿਕਣ ਨਿੰਮ੍ਹੀਆਂ ਲੋਆਂ।
ਊਸ਼ਾ ਤੋਪ ਦਾ ਖੁਲ੍ਹੇ ਦਹਾਨਾ।
ਸੁਰਖ ਧੂਆਂ ਢਕ ਲਏ ਜ਼ਮਾਨਾ।
ਸ਼ਰਾਬੂਰ ਮਦਹੋਸ਼ ਸ਼ਰਾਬੀ।
ਵਾ ਦੇ ਹੋ ਜਾਣ ਪਰ ਸੁਰਖਾਬੀ।
ਮੁਟਿਆਰਾਂ ਉਹ ਨੀਂਦ ਵਿਗੁਤੀਆਂ।
ਅਧ ਜਗੀਆਂ ਮਚਲਾ ਕੇ ਸੁਤੀਆਂ।
ਨਿੰਮਾਂ ਦਾ ਜੀਵਨ ਨਿੰਦਰਾਲਾ।

ਬਣ ਜਾਏ ਜੋਸ਼ ਦਾ ਇਕ ਉਛਾਲਾ।
ਫੁਟ ਜਾਏ ਸਗ ਸੰਕੋਚ ਦਾ ਆਵਾ।
ਵਹਿ ਤੁਰਦਾ ਜੋਬਨ ਦਾ ਲਾਵਾ।
ਚੋ ਚੋ ਕੇ ਪਈ ਮਦਰਾ ਵਗਦੀ।
ਕੌੜੀ ਭੀ ਜੋ ਮਿਠੀ ਲਗਦੀ।
ਕੁਦਰਤ ਜਾਮ ਸੁਰਾਹੀ ਲੈ ਆਏ।
ਭਰ ਭਰ ਪਿਆਲੇ ਦੇਂਦੀ ਜਾਏ।
ਹੋਏ ਫਿਜ਼ਾ ਪੀ ਕੇ ਮਤਵਾਲੀ।
ਝੂਮ ਉਠੇ ਅਰਸ਼ਾਂ ਦਾ ਵਾਲੀ।
ਛਣਕ ਪੈਣ ਪਤਿਆਂ ਦੇ ਘੁੰਗਰੂ।
ਨੱਚ ਉਠੇ ਜ਼ਰਿਆਂ ਦੀ ਦੁਨੀਆਂ।
ਆਏ ਸੁਰਸਤੀ (ਸਰਸਵਤੀ) ਗੀਤ ਲਹਿਰਾਂਦੀ।
ਤ੍ਰਬੁਕ ਜਾਏ ਡਾਲੀ ਉਂਘਲਾਂਦੀ।
ਇਸ ਦਾ ਅਕਸ ਨਾਗ ਬਣ ਡੱਸੇ।
ਖਾਰ ਪਈ ਦਰਿਆ ਨੂੰ ਖਸੇ।
ਪੈਣ ਪਾਣੀ ਦੇ ਦਿਲ ਕੜਵਲਾਂ।
ਡੁਬ ਡੁਬ ਜਾਵਨ ਤਰਦੀਆਂ ਛਲਾਂ।
ਨਸ਼ਾ ਨਿਰਤ ਸੰਗੀਤ ਸੁਗੰਧੀ।
ਮਸਤੀ ਪਿਆਰ-ਜਵਾਨੀ ਅੰਧੀ।
ਇਹ ਰਤ ਰਾਤ ਜਰਾ ਦੀ ਕੁਖ ਦੀ।
ਸੁੰਦਰਤਾ ਸਜ-ਜੰਮੇ ਮੁਖ ਦੀ।
ਨਿਰਛਲ ਸੁਬਹ ਦਾ ਸਾਹ ਨਸੀਲਾ।
ਜੀਵਨ ਦਾਤਾ, ਮਿਠ-ਰਸੀਲਾ।
ਚੈਨ ਲਹਿਰ ਦੇ ਦਿਲ ਦਾ ਖੋਹਵੇ।
ਲਹਿਰ ਦੇ ਦਿਲ ਵਿਚ ਕੁਝ ਕੁਝ ਹੋਵੇ।
ਨਾਜ਼ਕ ਦਿਲ ਕੁਝ ਝਲ ਨਾ ਸਕੇ।
ਮੁਕਦੀ ਜਾਵੇ ਜਾਂ ਇਹ ਤਕੇ।
ਪੰਛੀ ਨੀੜੋਂ ਬਾਹਰ ਆ ਕੇ।
ਗੁੰਮ ਜਾਣ ਲਾਲ ਧੂਏਂ ਵਿਚ ਜਾਕੇ।
'ਮੈਂ ਨਾ', 'ਮੈਂ ਨਾ', ਕਰਦੀ ਤਾਈਂ।

ਪਰਾਂ ਦੀਆਂ ਫੈਲਾ ਕੇ ਬਾਹੀਂ।
ਤੋਤਾ ਘੁਟ ਗਲਵਕੜੀ ਪਾ ਲਏ।
ਮੈਨਾ ਨੂੰ ਆਪਣੇ ਨਾਲ ਲਾ ਲਏ।
ਚਿੜਿਆਂ ਦੇ ਨਾਲ ਖੰਭ ਘਿਸਰਾ ਕੇ,
ਅੜੀਏ ਚਿੜੀਆਂ ਚਹਿਕਦੀਆਂ।
ਮਾਏ ਨੀ ਨਿੰਮਾਂ ਮਹਿਕਦੀਆਂ।

ਮਾਏ ਨੀ ਸਾਡਾ ਸੁੰਞਾ ਵੇਹੜਾ।
ਏਥੇ ਕੱਲ ਉਦਾਸੀ ਝੇੜਾ।
ਡੋਹ ਡੋਹ ਕਰਦੀ ਨਿੰਮ ਵਿਚਾਰੀ।
ਏਦਾਂ ਈ ਇਹਨੇ ਉਮਰ ਗੁਜ਼ਾਰੀ।
ਅਕਾਰਥ ਇਸ ਦਾ ਮਦ ਪਿਆ ਚੋਂਦਾ।
ਅਠ ਅਠ ਹੰਝੂ ਜੋਬਨ ਰੋਂਦਾ।
ਰਸ ਰਸ ਸੁਕ ਗਈ ਇਹਦੀ ਨਿਮੋਲੀ।
ਢਿਲਕ ਕੇ ਰਹਿ ਗਈ ਮਾਨੋ ਚੋਲੀ।
ਹਰੇ ਡੋਰੀਏ ਲੈ ਲੈ ਥੱਕੀ।
ਪੀਲੀਆਂ ਚੁੰਨੀਆਂ ਰੰਗ ਰੰਗ ਅੱਕੀ।
ਕੋਈ ਨਾ ਇਹਨੂੰ ਮਾਨਣ ਆਇਆ।
ਕੁਹ ਦਿਤੀ ਝੋਰੇ ਨੇ ਕਾਇਆ।
ਧੜਕ ਧੜਕ ਕੇ ਰਹਿ ਗਈ ਹਿਕੜੀ,
ਸੱਧਰਾਂ ਸਹਿਮ ਕੇ ਸਹਿਕਦੀਆਂ।
ਮਾਏ ਨੀ ਨਿੰਮਾਂ ਮਹਿਕਦੀਆਂ।

***

*ਖੋਜ-ਨਵੀਂ ਦਿਲੀ, 1949*

# ਉਏ ਜੀਵਨ ਚਿਤਰ ਚਿਤੇਰਿਆ

ਓਏ ਜੀਵਨ ਚਿਤਰ ਚਿਤੇਰਿਆ

ਉਡ਼ ਗਿਆ ਜੀਵਨ ਦਾ ਰੰਗ ਰੰਗਲਾ
ਭਾਂ ਭਾਂ ਕਰਦਾ ਰੂਹ ਦਾ ਬੰਗਲਾ
ਜਾਪੇ ਸੁੰਞਾ ਦਿਲ ਦਾ ਜੰਗਲਾ

ਕੋਈ ਨਾ ਚਹਿਕੇ ਬਹਿਕੇ ਪੰਛੀ
ਇਹ ਕੀ ਲੋਹੜਾ ਮਾਰਿਆ
ਤੈਂ ਹਾਏ ਓਹ ਰੱਬਾ ਮੇਰਿਆ

ਪੈ ਗਏ ਮੱਧਮ ਨਕਸ਼ ਪੁਰਾਣੇ
ਲੀਕਾਂ ਛੱਡੇ ਅਸਲ ਟਿਕਾਣੇ
ਫੁਲ ਪੱਤੀਆਂ ਨਾ ਰਹਿਣ ਧਿੰਗਾਣੇ

ਨਵੇਂ ਪੋਚ ਦੀ ਮੰਗ ਨਵੀਂ ਏ
ਰੂਪ ਰੰਗ ਰਸ ਉਸ ਵਿਚ ਪਾ ਜੋ
ਪਹਿਲਾਂ ਪੋਚਾ ਫੇਰਿਆ

ਨਵੇਂ ਬੁਰਸ਼ ਦੀਆਂ ਨਵੀਆਂ ਛੋਹਾਂ
ਨਵੀਂ ਖੋਜ ਦੀਆਂ ਨਵੀਆਂ ਟੋਹਾਂ
ਨਵੀਂ ਭੁੱਖ ਦੀਆਂ ਨਵੀਆਂ ਖੋਹਾਂ

ਜਗਾ ਜਗਾ ਤ੍ਰਿਹਾਏ ਪਿਆਲੇ
ਲਾ ਨਵੀਨਤਾ ਉਹਨਾਂ ਦੇ ਬੁਲ੍ਹੀਂ
ਕਿਵੇਂ ਰਵਾਇਤ ਘੇਰਿਆ

ਜਾਗ ਪੈਣ ਹੁਣ ਨੀਂਦ ਵਿਗੁਤੀਆਂ
ਜੀਵਨ ਜੋਗੀਆਂ ਤੇ ਸਤ ਪੁਤੀਆਂ
ਚੇਤਨ ਸ਼ਕਤੀ ਰੇਖਾਂ ਸੁਤੀਆਂ

ਕਦ ਤਕ ਰਹੇਗਾ ਬਣ ਕੇ ਬਿਜਲੀ
ਕਾਲੇ ਨ੍ਹੇਰੇ ਬਦਲਾਂ ਉਹਲੇ
ਤੜਫਦਾ ਉੱਜਲ ਸਵੇਰਿਆ

ਉਏ ਜੀਵਨ ਚਿਤਰ ਚਿਤੇਰਿਆ। *(ਜੀਵਨ ਪ੍ਰੀਤੀ–ਦਸੰਬਰ, 1950)*

***

## ਮੇਰੇ ਦਿਲ ਤੇ

ਤੇਰੇ ਪ੍ਰੇਮ ਦੀਆਂ, ਤੇਰੇ ਪਿਆਰ ਦੀਆਂ,
ਤੇਰੇ ਹਿਜਰ ਦੀਆਂ, ਤੇਰੀ ਯਾਦ ਦੀਆਂ,
ਫੁਟਦੇ ਘਾਹ ਦੀਆਂ ਕੂਲੀਆਂ, ਹਰੀਆਂ
ਤਿੜ੍ਹਾਂ ਦੇ ਵਾਂਗੂੰ ਐਧਰ ਔਧਰ
ਮੇਰੇ ਦਿਲ ਤੇ ਪਈਆਂ ਲੀਕਾਂ।

ਹਰੇ ਘਾਹ ਇਹ ਨਵੇਂ ਪੁਰਾਣੇ,
ਤੇਰੇ ਤੀਰ ਤਲਵਾਰਾਂ ਵਾਲੇ,
ਚਿੰਨ੍ਹ ਚੰਨਾ ਤੇਰੇ ਵਾਰਾਂ ਵਾਲੇ,
ਮੇਰੀਆਂ ਜਿੱਤਾਂ ਹਾਰਾਂ ਵਾਲੇ,
ਲਿਸ਼ਕ ਪੈਣ ਬਿਜਲੀ ਦੇ ਵਾਂਗੂੰ,
ਨਿਰਾਸਤਾ, ਹਨੇਰੀ ਰਾਤ ਨੂੰ ਤੱਕ ਕੇ
ਜਦ ਮੈਂ ਮਾਰਾਂ ਚੀਕਾਂ।

ਦਿਲ ਦੇ ਪਿੰਜਰੇ ਦੀਆਂ ਇਹ ਸੀਖਾਂ,
ਅਰਮਾਨ ਉਡਾਰੂ ਕੈਦੀ ਅੰਦਰ
ਤੇਰੀ ਜਫ਼ਾ ਦੀ ਕਾਰ ਨੂੰ ਤਕ ਕੇ
ਸਹਿਮ ਸਹਿਕ ਕੇ ਡੱਕੇ ਰਹਿਵਨ
ਪਰ-ਸਹਿ ਸਕੇ ਨਾ ਜਫ਼ਾ ਉਛਾਲਾ,
ਕਿ-ਦਮ ਤੋੜਨ ਮੁਟਿਆਰ ਹਸਰਤਾਂ
ਉਡਦੀਆਂ ਦਿਸਣ ਉਡੀਕਾਂ।

ਕਾਇਰਤਾ ਦੀ ਕਾਰ ਨੂੰ ਟਪ ਟਪ,
ਚਾਵਾਂ ਦੇ ਹਥਿਆਰ ਸਜਾਕੇ,
ਨਿਕਲਦੇ ਜਜ਼ਬਾਤ ਸਿਪਾਹੀ
ਤੇਰੀ ਜਫ਼ਾ ਨੂੰ ਸਿੱਝਣ ਖਾਤਰ,
ਡਟਣ ਲਈ ਮਾਯੂਸੀ ਸਾਹਵੇਂ
ਇਹਨਾਂ ਲਈ ਮੈਂ ਕਿਲ੍ਹਾ ਬਣਾਵਾਂ।

ਆਸਾਂ ਦੀ ਦੀਵਾਰ ਉਸਾਰਾਂ,
ਧਰਤੀ ਮਾਤਾ ਦੀ ਹਿੱਕ ਉਤੇ
ਪਲਮਣ, ਢਿਲਕਣ ਮੇਰੀਆਂ ਚਾਹਾਂ।
ਤੇਰੇ ਖਿਆਲ ਦੇ ਪੰਛੀ ਤਾਈਂ
ਫਾਹੁਣ ਲਈ ਇਕ ਜਾਲ ਬਣਾਵਾਂ।
ਪਾ ਪਾ ਔਂਸੀਆਂ ਕਿਸਮਤ ਵਾਲਾ
ਨਕਸ਼ਾ ਪਿਆ ਉਲੀਕਾਂ।

*ਪ੍ਰੀਤਮ-ਅਕਤੂਬਰ, 1942*

***

## ਇਕ ਦੀਵਾ ਬਲੇ ਪਹਾੜਨ ਦੇ

ਕਾਲੀ ਬੋਲੀ ਰਾਤ ਭਿਆਨਕ
ਡਰ ਚੁਪ ਨ੍ਹੇਰ ਦਾ ਰਾਜ ਚੌਫੇਰੇ
ਕਾਲੀਆਂ ਕਾਲੀਆਂ ਪਰਬਤੀ ਕੰਧਾਂ,
ਸਾਂ ਸਾਂ ਕਰਨ ਬੇਜਾਨ ਸਿਲਾਂ ਭੀ।
ਤਰਦੇ ਭਾਸ਼ਨ ਅਚਲ ਰੁਖੜੇ।
ਸੌਂ ਰਹੇ ਨੀੜਾਂ ਵਿਚ ਪਰਿੰਦੇ
ਜਾਗਨ ਘੁਰਨਿਆਂ ਵਿਚ ਦਰਿੰਦੇ
ਬੋਲ ਉਠਨ ਉਹ ਜਦੋਂ ਅਚਾਨਕ
ਕੰਬ ਕੰਬ ਪੈਣ ਹਨੇਰੇ।
ਡਰ ਚੁਪ ਨ੍ਹੇਰ ਦਾ ਰਾਜ ਚੌਫੇਰੇ।
ਕੰਬ ਉਠਣ ਬੇਲਾਂ ਫੁਲ ਪਤੀਆਂ
ਜਾਗ ਪਏ ਜਲ ਖੱਡ ਦਾ ਸੁੱਤਾ
ਹਿਲ ਉੱਠਣ ਛੱਨਾਂ ਦੀਆਂ ਕੰਧਾਂ
ਲਰਜ਼ ਪਏ ਆਲੇ ਵਿਚ ਜਗਦੇ
ਲਾਟ ਊਂਘਦੇ ਹੋਏ ਦੀਪ ਦੀ
ਪੀਲੀ ਪੈ ਜਾਏ ਲੌ ਸੁਰਖ ਜਿਹੀ
ਧੜਕ ਪਏ ਹੋਈ ਜ਼ੇਰ ਹਿਕੜੀ
ਸਹਿਮ ਜਾਏ ਮਰਦਾਨਾ ਸੀਨਾ
ਬਚਾ ਚੀਕੇ ਪਾਲਣਿਓਂ ਜੋ
ਕਿਸੇ ਦਾ ਪਲੇ ਪਹਾੜਨ ਦੇ
ਅਜ ਦੀਵਾ ਬਲੇ ਪਹਾੜਨ ਦੇ

ਨ੍ਹੇਰੇ ਦਾ ਅਸਗਾਹ ਸਮੁੰਦਰ
ਉਸ ਵਿਚ ਇਹ ਇਕ ਕਿਰਨ ਨੂਰ ਦੀ
ਡੁਬਦੀ ਤਰਦੀ ਟੁਟੀ ਕਿਸ਼ਤੀ
ਚੰਨ ਦੂਜ ਦਾ ਜਿਉਂ ਅਸਮਾਨੀ
ਇਕ ਨਿਕੀ ਕਮਜ਼ੋਰ ਬਦਲੀ
ਸੂਰਜ ਦੇ ਉਜਲੇਰੇ ਮੁਖ ਤੇ
ਇਕ ਤੀਲਾ ਤੂਫਾਨ ਦੇ ਸਾਹਵੇਂ
ਖੁਲਦੀ ਮਿਟਦੀ ਅੱਖ ਲੈਲਾ ਦੀ

ਕ੍ਰਿਸ਼ਨ ਦੇ ਬੁਲ੍ਹ ਤੇ
ਬੁਲ੍ਹ ਰਾਧਾ ਦਾ।
ਮੁੜ ਮੁੜ ਕੇ ਦਿਲ ਅਥਰਾ ਪੁਛੇ:
"ਕਿਹੜੀ ਗਲੋਂ ਭਲਾ ਉਚੇਚਾ
ਦੀਵਾ ਬਲੇ ਪਹਾੜਨ ਦੇ ?"
ਕਹੇ ਸੋਚ ਘਬਰਾਈ ਮੇਰੀ,
'ਪਏ ਹਕੀਕਤ ਉਤੇ ਪਰਦੇ
ਲਾਹਕੇ ਚੀਰਨ ਪਾੜਨ ਦੇ।
ਅੱਜ ਦੀਵਾ ਬਲੇ ਪਹਾੜਨ ਦੇ।'

ਕੀ ਉਹ ਜੰਗਲੀ ਜਾਨਵਰਾਂ ਤੋਂ
ਡਰ ਗਈ ਏ ਜੰਗਲ ਦੀ ਮਲਿਕਾ ?
ਯਾ ਆ ਗਿਆ ਕਿਤੇ ਪਹਾੜੀਆ
ਖਚਰਾਂ ਦਾ ਮੁੜ ਫੇਰਾ ਲਾ ਕੇ
ਥੱਕ ਟੁੱਟਾ ਬੇਖਬਰ ਬੁਢੜਾ
ਆਸਵੰਦ ਦੀ ਆਸ ਭੁਲਾ ਕੇ
ਛੱਡ ਅਣਚੁੰਮੇ ਨੈਣ ਨਸ਼ੀਲੇ
ਕੰਬਦੇ ਥਰਕਦੇ ਬੁਲ੍ਹ ਰਸੀਲੇ
ਬੇਪਰਵਾਹ ਓਹ ਝੌਂ ਗਿਆ ਹੋਣਾ
ਮਰ ਗਿਆ ਹੋਣਾ, ਸੌਂ ਗਿਆ ਹੋਣਾ
ਬੈਠੀ ਝੂਰੇ ਭੰਨ ਆਕੜਾਂ
ਅਤੀ ਨਿਰਾਸ਼ ਉਹ ਅਹਿਲ ਜਵਾਨੀ
ਬੇਕਰਾਰ ਲਾਚਾਰ ਜ਼ਨਾਨੀ,
ਔਹ ਖੜਕੇ ਖੱਚਰਾਂ ਦੇ ਘੁੰਗਰੂ
ਤਰਬਕ ਪਈ ਸੋਚਾਂ ਵਿਚ ਡੁਬੀ
ਨਾ-ਮੁਰਾਦ ਨਾਕਾਮ ਪਹਾੜਨ
ਅੱਧ-ਸੁੱਤਾ ਖਿਝ ਪਿਆ ਪਹਾੜੀਆ,
ਮਾਰ ਖੰਘੂਰਾ ਆਖ ਰਿਹਾ ਏ:
"ਲਿਆ ਉਰੇ ਔ ਚੁਕੀ ਡੰਡਾ
ਇਨ੍ਹਾਂ ਖਚਰੀਆਂ ਖਚਰਾਂ ਦੀਆਂ
ਰਤਾ ਕੁ ਲੱਤਾਂ ਝਾੜਨ ਦੇ।"
ਇਕ ਦੀਵਾ ਬਲੇ ਪਹਾੜਨ ਦੇ।

ਅੱਗ ਤੇਲ ਦਾ ਮੇਲ ਅਨੋਖਾ
ਇੰਦਰ ਵਰੁਨ ਦੀ ਸਾਂਝ ਅਜਾਇਬ
ਬਲ ਬਲ ਉਠਦਾ ਜਿਉਂ ਭੱਖ ਉਠਣ
ਗੋਰੀ ਦੀਆਂ ਗੱਲ੍ਹਾਂ ਅੰਗਿਆਰੇ
ਛਾ ਜਾਏ ਚਾਨਣ ਘਰ ਵਿਚ ਸਾਰੇ
ਕਦੀ ਕਦੀ ਇਹ ਬੁਝ ਬੁਝ ਪੈਂਦਾ
ਦੁਖੇ ਦਿਲਾਂ ਦੀ ਤਹਿ ਚੋਂ ਉਠਿਆ
ਬਿਰਹਨ ਦਾ ਇਹ ਹੌਕਾ ਸਹਿੰਦਾ,
ਸਜ ਵਿਆਹੀ ਸੰਗਦੀ ਲਾੜੀ
ਗੁੱਛਾ ਮੁੱਛਾ ਜਿਉਂ ਲਜਵੰਤੀ (ਲਾਜਵੰਤੀ)।
ਉਹਦੀ ਪਹਿਲੀ ਮਿਲਨੀ ਵੇਲੇ
ਮਧੂ-ਮਾਸ ਦੇ ਪਹਿਲੇ ਮੇਲੇ
ਪੀੜ ਭਰੀ ਝਰਨਾਟ ਵਿਚਾਲੇ
ਸੰਗ ਅਤੇ ਘਬਰਾਟ ਵਿਚਾਲੇ
ਤਰੇਲੀਓਂ ਤਰੇਲੀ ਕੁੜੀ ਪਹਾੜਨ
ਸਕੇ ਉਭਾਸ ਨਾ ਦੁਖ ਸ਼ਰਮ ਦੀ
ਸ਼ੀਂਹ ਹੋ ਰਿਹਾ ਮਾੜਚੂ ਮੁੰਡਾ।
ਜ਼ਾਲਮ ਕਾਮੀ ਮਰਦ ਦੇ ਕਾਰੇ
ਇਹ ਨਾਜ਼ੁਕ ਦਿਲ ਕਿਵੇਂ ਸਹਾਰੇ
ਤਕ ਇਹਦਾ ਦਿਲ ਘੇਰਨੀ ਖਾਂਦਾ
ਮੁਕ ਮੁਕ ਕੇ ਇਹ ਬੁਝਦਾ ਜਾਂਦਾ
ਤ੍ਰਿਖੀ ਹੁੰਦੀ ਲੋ ਤ੍ਰਿਖੇਰੀ
ਬਣਦੀ ਜਾਏ ਗਰਮ ਹਨੇਰੀ
ਨ੍ਹੇਰ ਦੇ ਕੰਨ ਵਿਚ ਕਹੇ ਮਲਕੜੇ
"ਵਹਿਸ਼ੀ ਕਾਮ ਦਾ ਰਾਜ ਪਾਟ ਇਹ
ਫੂਕਨ ਜਾਲਣ ਸਾੜਨ ਦੇ।"
ਇਕ ਦੀਵਾ ਬਲੇ ਪਹਾੜਨ ਦੇ।

ਤਹਿਜੀਬ ਭਰੇ ਸ਼ਹਿਰਾਂ ਤੋਂ ਦੂਰ
ਜਿਥੇ ਤੋੜ ਕਾਨੂੰਨ ਕੁਦਰਤੀ
ਬਿਜਲੀ ਰਾਤ ਪੈਣ ਨਹੀਂ ਦੇਂਦੀ
ਸਾਹ ਰੋਸ਼ਨੀ ਲੈਣ ਨਹੀਂ ਦੇਂਦੀ

ਔਪਰ ਦਿਨ ਭੀ ਰਾਤ ਹੈ ਜਿਥੇ
ਗਾਇਬ ਰਬ ਦੀ ਜ਼ਾਤ ਹੈ ਜਿਥੇ
ਦੂਰ ਪਰੇ ਇਕ ਛਨ ਵਿਚ ਟਿਮਕੇ
ਨ੍ਹੇਰੇ ਨੂੰ ਹੋਰ ਕਾਲਾ ਕਰਦਾ
ਕੁਦਰਤ ਵਿਚ ਰੰਗੀਨੀ ਭਰਦਾ,
ਦਿਸਦਾ ਕਦੀ ਕਦੀ ਇਹ ਦੀਵਾ।
ਨਫਰਤ ਭਰਿਆ ਹਾਸਾ ਹਸੇ
ਜਿਸਦੇ ਉਤੇ ਸ਼ਹਿਰ ਦੀ ਬਿਜਲੀ।
ਖੁਭ ਖੁਭ ਜਾਵਨ ਮੇਰੀਆਂ ਨਜ਼ਰਾਂ
ਇਸ ਦੀ ਮੱਧਮ ਜਿਹੀ ਚਮਕ ਤੇ,
ਇਕ ਨਿੱਕੀ ਜਿਹੀ ਸੁਤੀ ਦੁਨੀਆਂ—
ਦਾ ਰਖਵਾਲਾ ਚੌਕੀਦਾਰ
ਮਾਸੂਮ ਸਾਦਗੀ ਸੁੰਦਰਤਾ—
ਦੀ ਬਸਤੀ ਦਾ ਇਹ ਪਹਿਰੇਦਾਰ।
ਸਾਰੀ ਰਾਤ ਰਹੇ ਇਹ ਜਗਦਾ
ਭਖਦੇ ਕੋਲੇ ਵਾਂਗ ਇਹ ਮਘਦਾ,
ਓੜਕ ਬੁਝਦਾ, ਜਦ ਕੋਈ ਡੋਡੀ
ਖਿੜਦੀ ਫੁਲ ਦੇ ਪਿਆਰ ਕੁਲਾਵੇ।
ਰਸ ਰੁਮਾਂਸ ਦਾ ਪੀਂਦੀ ਆਖੇ
"ਬਚਪਨ ਦੀ ਹੁਣ ਰਾਤ ਬੀਤ ਗਈ
ਜੋਬਨ ਵਾਲੇ ਪਹੁ ਫੁਟਾਲੇ
ਅੜਿਆ ਅਖ ਉਘਾੜਨ ਦੇ'
ਇਕ ਦੀਵਾ ਬਲੇ ਪਹਾੜਨ ਦੇ।

*ਜੀਵਨ ਪ੍ਰੀਤੀ-ਨਵੰਬਰ 1951*

***

## ਪੈ ਗਈਆਂ ਭੋਏਂ ਡੂੰਘਾਈਆਂ

ਪੈ ਗਈਆਂ ਭੋਏਂ ਡੂੰਘਾਈਆਂ
ਡੂੰਘੀਆਂ ਡੂੰਘੀਆਂ ਨੀਵੀਂਆਂ ਖਾਈਆਂ,
ਫ਼ਾਕਿਆਂ ਮਰਿਆ ਜਿਵੇਂ ਵਿਚਾਰਾ,
ਔਖਾ ਹੋਵੇ ਜਿਹਦਾ ਗੁਜ਼ਾਰਾ,
ਇਕ ਦਾਣਾ ਨਾ ਮਿਲੇ ਉਧਾਰਾ,
ਲਾ ਦਿਤਾ ਹੋਏ ਢਿਡ ਉਸਦਾ,
ਨਾਲ ਪਿਠ ਦੇ ਚੋਰ ਬਜ਼ਾਰਾਂ,
ਦੇ ਹਤਿਆਰਿਆਂ ਅਤੇ ਕਸਾਈਆਂ
ਪੈ ਗਈਆਂ ਭੋਏਂ ਡੂੰਘਾਈਆਂ।
ਉਸਰਨ ਉਚੇ ਮਹਿਲ ਮੁਨਾਰੇ,
ਮੇਹਰਾਬ ਮਿਸਰ ਦੇ ਜਿਉਂ ਉਚਿਆਰੇ,
ਖਿੱਚ ਕੋਈ, ਉਲਟੀ ਉਪਜਾਏ,
ਮਿੱਟੀ ਉੱਚੀ ਉਡਦੀ ਜਾਏ,
ਟਿਬੇ ਟੋਏ ਪਈ ਬਣਾਏ,
ਬਨਣ ਪਹਾੜ ਚੋਟੀਆਂ ਪਰਬਤ,
ਅਰਸ਼ਾਂ ਤੋਂ ਸਜਦੇ ਕਰਵਾਂਦੇ,
ਲਿਤੜਨ ਪੈਰਾਂ ਹੇਠ ਜਿਨ੍ਹਾਂ ਦੇ,
ਲਖ ਖਾਈਆਂ ਟੋਏ ਬੇਚਾਰੇ,
ਉਸਰਨ ਉਚੇ ਮਹਿਲ ਮੁਨਾਰੇ,

ਅਣਖ ਜਦੋਂ ਕੋਈ ਜੋਸ਼ ਜਗਾਏ,
ਨੀਂਹ ਗੁਲਾਮੀ ਜੜ੍ਹੋਂ ਹਿਲਾਏ,
ਪਰਬਤ ਪੈਰੋਂ ਨਿਕਲੇ ਧਰਤੀ,
ਭੂਚਾਲਾਂ ਦੀ ਹਰਤੀ ਕਰਤੀ,
ਪਰਬਤ ਕਹੇ ਕੀ ਭਾਵੀ ਵਰਤੀ
ਸਿੰਗ ਹਿਲਾਵੇ ਧੌਲ ਰੰਭਦਾ,
ਨਿਕਲ ਪਏ ਕਹਿਰਾਂ ਦਾ ਲਾਵਾ,
ਜਿਉਂ ਦਹਿਸਰ ਦੇ ਸਿਰ ਚੋਂ ਗੋਲੇ।

ਢੈ ਢੇਰੀ ਹੋ ਜਾਣ ਹਿਮਾਲੇ,
ਰਲਣ ਜ਼ਿਮੀਂ ਨਾਲ ਚੂਰ ਚੂਰ ਹੋ,
ਭਰ ਜਾਣ ਟੋਏ ਨਾਲ ਜ਼ਰਿਆ,
ਖੁਸੇ ਹਕ ਮਿਲਣ ਹਕਦਾਰਾਂ,
ਜਿਉਂ ਪਾਣੀ ਨੂੰ ਮਿਲਣ ਬੁਖ਼ਾਰੇ,
ਪਏ ਲਕੋਵਨ ਪਲਿਆਂ ਅੰਦਰ,
ਉਨ੍ਹਾਂ ਨੂੰ ਬੱਦਲ ਹਤਿਆਰੇ,
ਯਾ ਕੋਈ ਡਾਕੂ ਆਨ ਉਡਾਵੇ।
ਅਣਖ ਜਦੋਂ ਕੋਈ ਜੋਸ਼ ਜਗਾਵੇ।

ਇਦਾਂ ਈ ਜੁਗ ਗਰਦੀਆਂ ਆਵਨ,
ਹੇਠਲੀ-ਉਤੇ ਆ ਤਰਥੱਲੀਆਂ,
ਪਰੀਵਰਤਨ ਆ ਪਾਵਨ।
ਮਿਟ ਜਾਣ ਟਿਬੇ ਟੋਏ ਪਰਬਤ,
ਡੂੰਘੀਆਂ ਨੀਵੀਆਂ ਖਾਈਆਂ,
ਨੰਗ ਭੁਖ ਡੂੰਘਾਈਆਂ।

*ਪ੍ਰੀਤਮ ਦਿਲੀ-ਸਤੰਬਰ 1951*

***

## ਤੇਰੇ ਬ਼ਗ਼ੈਰ ਜ਼ਿੰਦਗੀ?

ਤੇਰੇ ਬਗ਼ੈਰ ਜ਼ਿੰਦਗੀ, ਬੇ-ਅਰਥ ਹੈ, ਬੇਜਾਨ ਹੈ,
ਕੁਫ਼ਰ ਹੈ ਈਮਾਨ ਭੀ, ਈਮਾਨ ਬੇਈਮਾਨ ਹੈ।

ਤੇਰੇ ਬਗ਼ੈਰ ਹੁਸਨ ਹੈ, ਪੱਥਰ ਦੀ ਨਿਰੀ ਮੂਰਤੀ,
ਦਿੱਤੀ ਏ ਖਿੱਚ ਤੂੰ ਰੂਪ ਨੂੰ, ਤੇਰਾ ਬੜਾ ਇਹਸਾਨ ਹੈ।

ਰੰਗ ਤੇ ਖੁਸ਼ਬੂ ਦੀਆਂ ਤੂੰ ਹੀ ਵਧਾਈਆਂ ਕੀਮਤਾਂ,
ਤੇਰੀ ਕਣੀ ਬਿਨਾਂ ਇਹ ਦਿਲ ਇਕ ਸੜ ਰਿਹਾ ਸ਼ਮਸ਼ਾਨ ਹੈ।

ਤੇਰੇ ਹੀ ਕਾਰਣ ਪਰਾਂ ਵਿਚ ਭੰਬਟ ਦੇ ਔਂਦੀ ਤੜਫਣੀ,
ਜੁਗਨੂੰ ਦੇ ਵਿਚ ਏ ਲੋ, ਉਂਝ ਮੱਛਰ ਦੇ ਵਿਚ ਭੀ ਜਾਨ ਹੈ।

ਰੀਝ ਜਾਗੇ ਆਸ ਤੋਂ ਤੇ ਰੀਝ ਸੁਪਨੇ ਸਾਜਦੀ,
ਸੁਪਨਿਆਂ ਦੀ ਵਲਗਣਾਂ 'ਚ ਰੂਹ ਘਿਰੀ ਹੈਰਾਨ ਹੈ।

ਇ' ਜਜ਼ਬਿਆਂ ਦਾ ਸ਼ਹਿਰ ਏ, ਇ' ਮਿਰਗ ਤ੍ਰਿਸ਼ਣਾ ਨਿੱਤਦੀ,
ਯਾ ਜਲਵਿਆਂ ਦੇ ਪਾਣੀਆਂ 'ਚ ਹਿਜਰ ਦਾ ਅਸ਼ਨਾਨ ਹੈ।

ਵਾਰਾਂ ਤਸੱਲੀ ਮੇਲ ਦੀ, ਉਡੀਕ ਦੀ ਬੇਚੈਨੀਓਂ,
ਅਰਮਾਨ ਦਾ ਕੁਰਬਾਨ ਹੋਣਾ ਈ ਇਸਦੀ ਸ਼ਾਨ ਹੈ।

ਬਾਹੁਲਤਾ ਇਹਸਾਸ ਦੀ ਜੋਬਨ ਦੀ ਕੈਦੋਂ ਏ ਬਰੀ,
ਤੇਰਾ ਤਸੱਵਰ ਰੱਖਦਾ ਜਜ਼ਬਾ ਮੇਰਾ ਜਵਾਨ ਹੈ।

ਆਕੀ ਮੈਂ ਹੋਣੀ ਓਸ ਤੋਂ, ਨਾਜ਼ਲ ਕਰੇ ਜੋ ਵਿਤਕਰੇ,
ਅੱਲਾਹ ਮੇਰਾ ਇ' ਪਿਆਰ ਹੀ, ਤੇ ਪ੍ਰੇਮ ਹੀ ਭਗਵਾਨ ਹੈ।

*ਵੀਰ ਭੂਮੀ-ਜੁਲਾਈ 1951*

***

## ਆ ਸਜਨੀ ਹੋ ਗਿਆ ਵੇਹਲ ਏ ਹੁਣ !

ਦੁਨੀਆਂ ਦੇ ਝਗੜੇ ਝੇੜਿਆਂ ਤੋਂ
ਜ਼ਿੰਦਗੀ ਦੇ ਵਿਕਟ ਬਖੇੜਿਆਂ ਤੋਂ
ਆਖ਼ਰ ਮੈਂ ਮੂੰਹ ਹੁਣ ਮੋੜ ਲਿਆ
ਤੰਦ ਤਾਣਾ ਫ਼ਿਕਰ ਦਾ ਤੋੜ ਲਿਆ
ਸੋਚਾਂ ਦੀਆਂ ਬੇੜੀਆਂ ਟੁਟ ਗਈਆਂ
ਚਿੰਤਾ ਦੀ ਖੁਲ੍ਹੀ ਜੇਲ੍ਹ ਏ ਹੁਣ।

ਬੁਲ੍ਹ ਟੁਕਦਾ ਰਿਹਾਂ ਨਿਰਾਸ਼ਾ ਹੋ
ਤੂੰ ਪ੍ਰਗਟ ਬਣ ਕੇ ਆਸ਼ਾ ਹੋ
ਮੈਂ ਚੁੰਮਦਾ ਰਿਹਾ ਅੰਗਾਰਾਂ ਨੂੰ
ਫੁੱਲਾਂ ਤੇ ਭੁਲ ਕੇ ਖ਼ਾਰਾਂ ਨੂੰ
ਓ ਸੀਤਲ ਸੋਮੇ ਨੇੜੇ ਆ
ਮੇਰੀ ਯੁਗਾਂ ਯੁਗਾਂ ਦੀ ਤਪਤ ਮਿਟਾ
ਜੀਵਨ ਦੀ ਉਹ ਭੀ ਖੇਲ ਸੀ ਇਕ
ਇਹ ਦੂਜੀ ਸਹੀ ਜੋ ਖੇਲ ਏ ਹੁਣ।

ਇਸ ਸਹਿਮੀ ਲੰਮ-ਚੁੜਿਤਣ ਤੋਂ,
ਇਸ ਕੋਝ ਕੁਰਖਤ ਕੁੜਿਤਣ ਤੋਂ,
ਮੈਨੂੰ ਬਾਹਾਂ ਵਿਚ ਲੁਕਾ ਲੈ ਤੂੰ,
ਦੇ ਪਿਆਰ-ਪਨਾਹ ਬਚਾ ਲੈ ਤੂੰ।
ਤੂੰ ਮੈਨੂੰ ਠੀਕ ਉਡੀਕ ਰਹੀ
ਮੈਂ ਪੱਥਰ ਦਿਲ ਕਠੋਰ ਸਹੀ।
ਇਹ ਜਿੰਨੇ ਅੰਬਰ ਤਾਰੇ ਨੇ
ਇਹ ਭਾਵੇਂ ਮੇਰੇ ਲਾਰੇ ਨੇ
ਪਰ ਮਿੱਠੀ ਚੋਭ ਇਕ ਲਾਰਾ ਏ
ਹਾਂ ਦਾ ਭੀ, ਨਾਂਹ ਇਸ਼ਾਰਾ ਏ।
ਇਹ ਯੁਗ ਸਿਆਸਤਦਾਨਾਂ ਦਾ
ਇਹ ਯੁਗ ਏ ਨੀਤੀਵਾਨਾਂ ਦਾ।

ਤੂੰ ਸਮੇਂ ਦੀ ਨਬਜ਼ ਪਛਾਣੀ ਨਹੀਂ ?
ਤੂੰ ਇਸ਼ਕ ਦੀ ਨੀਤੀ ਜਾਣੀ ਨਹੀਂ ?
ਹੁਣ ਵੇਖ ਕਿਵੇਂ ਇਹ ਹਿਜਰ ਬਾਦ
ਨੀ ਕਮਲੀਏ ਹੋ ਗਿਆ ਮੇਲ ਏ ਹੁਣ।

ਕਈ ਹੰਝੂ ਭਿੱਜੀਆਂ ਰਾਤਾਂ ਤੋਂ
ਕਈ ਸੁੱਕੀਆਂ ਈ ਬਰਸਾਤਾਂ ਤੋਂ
ਅੱਖਾਂ ਦੇ ਵਿਚ ਲੰਘਾ ਛੱਡੀਆਂ
ਅਨਮਾਣੀਆਂ ਹੰਢ ਹੰਢਾ ਛਡੀਆਂ
ਮੇਰੀ ਸਜਨੀ ਮੈਂ ਮਜਬੂਰ ਸਾਂ ਪਰ
ਤੂੰ ਦਿਲ ਵਿਚ ਸੈਂ, ਮੈਂ ਦੂਰ ਸਾਂ ਪਰ

ਜੀਵਨ ਦੀਆਂ ਲੋੜਾਂ, ਝੂਠਾਂ ਨੂੰ
ਇਨ੍ਹਾਂ ਖਟੀਆਂ ਮਿਠੀਆਂ ਜੂਠਾਂ ਨੂੰ
ਬਣ ਮੱਛੀ ਪੱਥਰ ਚਟ ਥੱਕਾ
ਮੈਂ ਹੰਭ ਟੁਟ ਕੇ ਹਟ ਥੱਕਾ
ਸੱਪ ਸਿਰਿਓਂ ਭਾਲੀਆਂ ਮਣੀਆਂ ਮੈਂ
ਕਈ ਹੀਰੇ ਖਾਨਾਂ ਖਣੀਆਂ ਮੈਂ
ਨਗ ਸਚੇ ਸੁਚੇ ਇਸ਼ਕ ਅਗੇ
ਤੇਰੇ ਨੈਣਾਂ ਦੀ ਇਸ ਲਿਸ਼ਕ ਅਗੇ
ਮੇਰੀ ਹਾਰ ਜਿਤ ਬੇਮੇਚ ਸਭੇ
ਉਹ ਮਾਤ ਸਭੇ ਉਹ ਹੇਚ ਸਭੇ
ਮੈਂ ਸਮੇਂ ਸਮਾਜ ਤੋਂ ਦਾਗ਼ੀ ਹਾਂ
ਮੈਂ ਜੀਵਨ, ਜਗ ਤੋਂ ਬਾਗ਼ੀ ਹਾਂ।

ਹੁਣ ਸਮਝ ਅਮੀਰ ਜਵਾਨੀ ਏ
ਇਹ ਚਾਨਣੀ ਜੋ ਬਰਫ਼ਾਨੀ ਏ
ਇਹਨੂੰ ਨਸ਼ੀਏ ਸਾਹ ਪਿੰਘਲਾਵਨਗੇ

ਇਹਤੋਂ ਗ਼ੁਰਬਤ ਦਾ ਜ਼ੰਗ ਲਾਹਵਨਗੇ
ਜ਼ਿੰਦਗੀ ਦੀਆਂ ਤਲਖ਼ ਸਚਾਈਆਂ ਨੂੰ
ਇਹਨਾਂ ਫੰਧਿਆਂ ਨੂੰ ਇਹਨਾਂ ਫਾਹੀਆਂ ਨੂੰ

ਸਤ-ਰੰਗੀ ਪੀਂਘ ਬਣਾਵਾਂਗੇ
ਧਰਤੀ ਤੇ ਅਰਸ਼ ਲਿਆਵਾਂਗੇ
ਤੂੰ ਵਿਛ ਜਾ ਸਾਰੀ ਮੈਂ ਉਤੇ
ਮੈਂ ਛਾ ਜਾਂ ਸਾਰਾ ਤੈਂ ਉਤੇ
ਗ਼ਮ ਤੋਂ ਇਸ ਸੁੱਕੀ ਬਤੀ ਨੂੰ
ਖ਼ੁਸ਼ੀਆਂ ਦਾ ਮਿਲਿਆ ਤੇਲ ਏ ਹੁਣ
ਆ ਸਜਨੀ ਹੋ ਗਿਆ ਵੇਹਲ ਏ ਹੁਣ

*ਜੀਵਨ ਪ੍ਰੀਤੀ-ਅਕਤੂਬਰ, 1952*

***

# ਬਾਗ਼ੀ ਔਰਤ

ਕਦ ਤਕ ਕਹੋਗੇ ਕਿ ਔਰਤ ਹੈ ਜੁੱਤੀ ?
ਕਦ ਤਕ ਕਹੋਗੇ ਕਿ ਔਰਤ ਹੈ ਸੁੱਤੀ ?
ਕਦ ਤਕ ਕਹੋਗੇ ਕਿ ਔਰਤ ਹੈ ਨੀਵੀਂ ?
ਕਦ ਤਕ ਇਹ ਨਿਉਂਦੀ ਰਹੇਗੀ ਹੋ ਤੀਵੀਂ ?

ਰਾਮ ਅਤੇ ਰਾਵਨ ਦੇ ਜ਼ੁਲਮਾਂ ਨੂੰ ਸਹਿਕੇ,
ਇਹ ਲਵ ਕੁਸ਼ ਦੀ ਬਾਗ਼ੀ ਹੁਣ ਮਾਂ ਬਣ ਗਈ ਏ।
ਝੁਕ ਝੁਕ ਕੇ ਦੋਹਰੀ ਤੇ ਤੇਹਰੀ ਜੋ ਹੋ ਗਈ,
ਉਹ ਤੰਦਾਂ ਤੁੜਾ ਕੇ ਕਮਾਂ ਤਨ ਗਈ ਏ।

ਜੂਏ 'ਚ ਹਾਰੀ ਜੇ ਜਾਏ ਤਾਂ ਇਹੋ
ਗਲ ਘੁਟ ਕੇ ਮਾਰੀ ਜੇ ਜਾਏ ਤਾਂ ਇਹੋ
ਬਣੀ ਪੀਂਘ ਇਹਦੀ ਸਦਾ ਇਹਦਾ ਫਾਹਾ
ਇਹਦੇ ਰੂਪ ਤੋਂ ਈ ਲਿਆ ਸਭ ਨੇ ਲਾਹਾ
ਜੰਗਾਂ ਤੇ ਜੁਧਾਂ 'ਚ ਇਹਦੀ ਹੀ ਸ਼ਾਮਤ
ਦੇਸ਼ਾਂ ਦੀ ਵੰਡਾਂ 'ਚ ਇਹਦੀ ਕਿਆਮਤ
ਜੇ ਹੀਰ ਕੂਕੀ ਕਿ ਰਾਂਝਾ ਪਿਆਰਾ
ਸ਼ਰਾਅ ਦੇ ਮਿਜਾਜ਼ਾਂ ਦਾ ਚੜ੍ਹ ਜਾਂਦਾ ਪਾਰਾ
ਸੁਕਰਾਤ ਈਸਾ ਦੇ ਵਾਂਗੂੰ ਭੀ ਇਹਦੀ,
ਰੂਹ ਬਾਗ਼ੀ ਸਮਾਜੋਂ ਨਪੀੜੀ ਹੈ ਜਾਂਦੀ

ਦੇ ਦੇ ਕੇ ਜ਼ਹਿਰਾ ਸਜ਼ਾ ਵੇਲਣੇ ਵਿਚ
ਇਹ ਗੰਨੇ ਦੇ ਵਾਂਗੂ ਭੀ ਪੀੜੀ ਹੈ ਜਾਂਦੀ
ਇਕ ਪਾਸੇ ਦੁਰਗਾ ਇਹ ਚੰਡੀ ਚਮੰਡੀ
ਇਹੋ ਵੇਸ਼ਯਾ ਏ ਦੂਈ ਤਰਫ ਰੰਡੀ
ਪਵੇ ਲੋੜ ਜੇ ਤਾਂ ਇਹੋ ਦੁਰਗਾ ਬਾਈ
ਮਹਾਂ ਲਕਸ਼ਮੀ ਕਾਲਕਾ ਮਹਾਂ ਮਾਈ
ਜਦੋਂ ਲੋੜ ਨਿਕਲੀ ਗੁਨਾਹਗਾਰ ਆਸੀ
ਜੀ ਘਰ ਦੀ ਏ ਰੌਣਕ ਇਹ ਚਰਨਾਂ ਦੀ ਦਾਸੀ

ਹਵਸ ਦਾ ਖਿਡੌਣਾ ਇਹ ਹੁੰਦੀ ਬੇਪਤ ਏ
ਖ਼ਾਲੀ ਅਕਲ ਤੋਂ ਤੇ ਗੁਤ ਪਿਛੇ ਮਤ ਏ
ਇਹ ਮਾਇਆ ਦਾ ਕ੍ਰਿਸ਼ਮਾ ਇਹ ਚਮਕੀਲੀ ਨਾਗਨ
ਇਹ ਅਰਧਾਂਗੀ ਭਾਵੇਂ ਹੋਏ ਬੁਢ ਸੁਹਾਗਨ
ਇਹਦੀ ਕਾਬਲੀਅਤ ਨਹੀਂ ਸ਼ਕੋਂ ਖਾਲੀ
ਇਹ ਸ਼ਰਬਤ ਸ਼ਰਾਬਾਂ ਦੀ ਜ਼ਹਿਰੀ ਪਿਆਲੀ
ਇਹ ਨਲ ਪਿਛੇ ਭਾਵੇਂ ਬਨਾਂ ਵਿਚ ਏ ਫਿਰਦੀ
ਸਲੀਮਾਂ ਦੀ ਖ਼ਾਤਰ ਨੀਹਾਂ ਵਿਚ ਭੀ ਖੜਦੀ
ਐ ਹੱਵਾ ਦੀ ਬੇਟੀ, ਮੈਂ ਕੁਰਬਾਨ ਤੈਥੋਂ
ਤੂੰ ਹੀ ਪੋਰਸ਼ੀਆਂ[1] ਸੈਂ ਅਦਾਲਤ 'ਚ ਲੜਦੀ

ਅਜ ਤਕ ਤਾਂ ਕੈਦਨ ਰਹੀ ਤੇਰੀ ਮਰਜ਼ੀ
ਜੋ ਤੈਨੂੰ ਮਿਲਿਆ ਉਹ ਮਿਲਿਆ ਈ ਗ਼ਰਜ਼ੀ
ਫ਼ਰਜ਼ੀ ਰਹੀ ਏ ਹਕੀਕਤ ਭੀ ਤੇਰੀ
ਝੂਠੀ ਰਹੀ ਏ ਸਦਾਕਤ ਭੀ ਤੇਰੀ
ਕਦ ਤਕ ਬਣੇਗੀ ਤੂੰ ਸ਼ਤਰੰਜੀ ਮੋਹਰਾ
ਸਹੇਂ ਦੁਖ ਸਮਾਜੀ ਸਿਆਸੀ ਤੂੰ ਦੋਹਰਾ
ਫ਼ਰਜ਼ਾਂ ਦੇ ਚਿਤ੍ਰ ਦਿਖਾਏ ਗਏ ਨੇ
ਤੇ ਹਕਾਂ ਦੇ ਨਕਸ਼ੇ ਲੁਕਾਏ ਗਏ ਨੇ
ਹਰੇ ਬਾਗ਼ਾਂ ਓਹਲੇ ਭੁਲਾਇਆ ਗਿਆ ਏ
ਤੇ ਦੇ ਫ਼ੀਮ ਫੈਸ਼ਨ ਸੁਲਾਇਆ ਗਿਆ ਏ
ਇਹ ਬਿੰਦੀ ਤੇ ਇਹ ਲਿਪਸਟਿਕਾਂ ਦੇ ਚੋਗੇ
ਇਹ ਹੀਰੇ ਨਹੀਂ ਨੀ, ਇਹ ਪੱਥਰ ਤੇ ਘੋਗੇ
ਤੂੰ ਵਿਕਦੀ ਰਹੀ ਪਲੰਘ ਸੇਜਾਂ ਦੇ ਉਤੇ,
ਤੂੰ ਰੀਝੀ ਏਂ ਦਾਜਾਂ ਦਹੇਜਾਂ ਦੇ ਉਤੇ
ਤੂੰ ਫੂਕੀ ਗਈਂ ਏਂ ਇਨ੍ਹਾਂ ਦੇ ਈ ਕਾਰਨ
ਨੀ ਕੀ ਲੈ ਲਿਆ ਬਣ ਇਨ੍ਹਾਂ ਦੀ ਪੁਜਾਰਨ ?

ਕਿਸੇ [2]ਦਰਦੀ ਦਿਲ ਦਾ ਏ ਹਿਲਿਆ ਬਨੇਰਾ
ਉਹਨੂੰ ਜਾਗਿਆ ਏ ਨਵਾਂ ਹੇਜ ਤੇਰਾ
ਓਹਨੇ ਤੇਰੀ ਖਾਤਰ ਰਵਾਇਤ ਨੂੰ ਢਾਇਆ
ਰਵਾਜਾਂ ਦੀ ਹਿਕ ਤੇ ਭੀ ਬਹਿਕੇ ਵਿਖਾਇਆ

ਨੀ ਵੇਖੀਂ ਰਤਾਂ ਇਹ ਭਲਾ ਕੋਡ ਬਿਲ ਹੈ
ਇ ਕਾਇਆ ਕਲਪ ਹੈ ਯਾ ਦਿਕ ਹੈ ਯਾ ਸਿਲ ਹੈ
ਤੇਰੇ ਦਿਲ ਨੂੰ ਜਿੱਤਣ ਲਈ ਸਾਰੇ ਚਾਲੇ
ਇਹ ਸਭ ਰਾਜ-ਨੀਤੀ ਏ ਏਸੇ ਦੁਆਲੇ
ਨੀ ਸੀਤਾ ਨਾ ਸੋਨੇ ਦੇ ਮਿਰਗਾਂ ਤੇ ਭੁਲੀ
ਬੇਤਰਸਾਂ ਤੇ ਤਰਸਾਂ ਦੇ ਸੌਮੇਂ ਨਾ ਡੁਲ੍ਹੀ
ਕੋਈ ਕਹਿੰਦਾ ਤੈਨੂੰ ਤਲਾਕਾਂ ਦਾ ਹਕ ਏ
ਕਿਸੇ ਨੂੰ ਵਿਰਾਸਤ ਦੇ ਹਕ ਵਿਚ ਭੀ ਸ਼ਕ ਏ
ਇਹ ਹਮਦਰਦ ਤੇਰੇ ਨਹੀਂ, ਇਹ ਲੁਟੇਰੇ
ਇਹ ਫੁਲਾਂ ਦੇ ਭੌਰੇ, ਇਹ ਫਸਲੀ ਬਟੇਰੇ
ਨੀ ਹੋਣੀ ਸਿਆਸਤ ਤੇ ਤੇਰੀ ਨੀਲਾਮੀ
ਤੂੰ ਆਜ਼ਾਦ ਰਹਿਣਾ ਜਾਂ ਲੈਣੀ ਗੁਲਾਮੀ ?
ਤੂੰ ਕਿਉਂ ਐਰਾਂ ਗੈਰਾ ਦੇ ਫੰਦੇ 'ਚ ਫਸੇਂ ?
ਕਿਉਂ ਆਸਰੇ ਕਿਸੇ ਰੋਵੇਂ ਤੇ ਹਸੇਂ ?
ਤੂੰ ਕਹਿ ਦੇ ਕਿ "ਮੈਨੂੰ ਇਹ ਮਨਜ਼ੂਰ ਨਹੀਂ ਏ
ਇਹ ਮੂਸਾ ਨਹੀਂ ਏ, ਕੋਹਤੂਰ ਨਹੀਂ ਏ
ਜਾਗੀ ਨੂੰ ਹੁਣ ਕੋਈ ਸੁਲਾ ਨਹੀਂ ਏ ਸਕਦਾ
ਕੋਈ ਹੇਤ ਪੂੰਨੂੰ ਚੁਰਾ ਨਹੀਂ ਏ ਸਕਦਾ
ਹੁਣ ਮੈਂ ਚਿਤਾਵਾਂ 'ਚ ਪੈ ਪੈ ਨਹੀਂ ਸੜਨਾਂ
ਹੁਣ ਮੈਂ ਏ ਖੋਹਣਾ ਤੇ ਹੁਣ ਮੈਂ ਏ ਲੜਨਾ
ਮੁਖ਼ਾਲਿਫ ਇਹ ਸਾਗਰ ਮੈਂ ਟਪ ਜਾਣੇ ਸਾਰੇ
ਨਹੀਂ ਹੁਣ ਮੈਂ ਤਕਣੇ ਇਹ ਕੰਢੇ ਕਿਨਾਰੇ
ਆਦਮ ਦੇ ਪੁੱਤਰਾਂ ਤੋਂ ਆਜ਼ਾਦ ਹੋ ਕੇ
ਹੋਣੀ ਹੁਣ ਅਪਨੀ ਮੈਂ ਹਥ ਵਿਚ ਫੜਾਂਗੀ
ਇਹ ਸਾਰੇ ਸਹਾਰੇ ਪਰਾਏ ਮੈਂ ਛਡੇ
ਤਕਦੀਰ ਅਪਨੀ ਮੈਂ ਆਪੇ ਘੜਾਂਗੀ।

***

*ਜੀਵਨ ਪ੍ਰੀਤੀ-ਜੂਨ, 1952*

1. ਸ਼ੇਕਸਪੀਅਰ ਦੇ 'ਮਰਚੈਂਟ ਆਫ਼ ਵੀਨਸ' ਦੀ ਇੱਕ ਪਾਤਰ।
2. ਡਾਕਟਰ ਭੀਮ ਰਾਉ ਅੰਬੇਦਕਰ, ਭਾਰਤ ਦੇ ਸਾਬਕਾ ਕਾਨੂੰਨ ਮੰਤਰੀ।

# ਤੇਰਾ ਭੀ ਮੇਰੇ ਨਾਲ ਜੇ ਪਿਆਰ ਹੋ ਜਾਏ

ਨਾਲ ਮੇਰੇ ਤੇਰਾ ਜੇ ਪਿਆਰ ਹੋ ਜਾਏ
ਹਸਰਤਾਂ ਦੀ ਖ਼ਿਜ਼ਾਂ ਤੇ ਬਹਾਰ ਹੋ ਜਾਏ।
ਤੇਰੇ ਬਗ਼ੈਰ ਜ਼ਿੰਦਗੀ ਏ ਰੰਗ ਰੱਸ ਹੀਣ,
ਡਿੱਗੀ ਢੱਠੀ ਰੂਹ 'ਚ ਉਭਾਰ ਹੋ ਜਾਏ।
ਸ਼ੂਨਤਾ ਚੋਂ ਸੁਪਨਿਆਂ ਦਾ ਦੇਸ਼ ਲੰਘ ਕੇ,
ਜ਼ਾਹਿਰ ਨਾ ਕਿਤੇ ਹੋਂਦ ਦੀ ਨੁਹਾਰ ਹੋ ਜਾਏ।
ਪਾਪ ਹੈ ਜੇ ਜਗਾਵਣਾ ਰੀਝਾਂ ਸੁਤੀਆਂ
ਹੋਊ, ਹੁੰਦੀ ਇੱਛਾ ਗੁਨਹਗਾਰ ਹੋ ਜਾਏ।
ਰੱਖੇ ਹੋਏ ਨੁੱਕਿਆਂ ਤੇ ਦੀਵੇ ਬਾਲ ਮੈਂ।
ਰਾਹੀਂ, ਲੋ, ਪਿਆਰ ਦੇ, ਪਸਾਰ ਹੋ ਜਾਏ।
ਹਜ਼ੂਰ ਤਲਖ ਤਜਰਬਾ ਭੀ ਮੌਤ ਦਾ ਕਬੂਲ,
ਸ਼ੈਦ ਲਾਸ਼ ਉੱਤੇ ਈ ਇਕਰਾਰ ਹੋ ਜਾਏ।
ਹੈ ਸੰਕੋਚ ਸੰਗ ਸਿਰ ਫੇਰਨੋਂ ਭੀ ਜੇ
ਨਾਂਹ ਤੋਂ ਭੀ ਸਾਫ਼ ਇਨਕਾਰ ਹੋ ਜਾਏ।
ਝਖੜਾਂ ਦਾ ਵੇਗ ਹਰ ਪਾਸੇ ਮੋੜਣਾਂ,
ਜੇ ਕੱਪਰਾਂ ਚੋਂ ਬੇੜੀ ਕਿਤੇ ਪਾਰ ਹੋ ਜਾਏ।
ਜੀਵਨ ਦੀ ਨਬਜ਼ ਤਿੱਖੜੀ ਕਰਦੀ ਨਿਰਾਸਤਾ
ਮੰਜ਼ਿਲ ਦੇ ਲਾਗੇ ਸ਼ਾਲਾ ਨਾ ਸਵਾਰ ਹੋ ਜਾਏ।
ਖੇਲਦਾ ਏ ਹੁਸਨ ਕਿਉਂ ਲੁਕਣ ਮੀਟੀਆਂ ?
ਕਰੂਪਤਾ ਦਾ ਚੰਗਾ ਅੰਧਿਆਰ ਹੋ ਜਾਏ।
ਸਮੇਂ ਦੀ ਵਾਟ ਉਤੇ ਮੈਂ ਯਾਦਾਂ ਬਖੇਰੀਆਂ,
ਰਾਹੀ ਦੀ ਮਤੇ-ਮਠੀ ਰਫਤਾਰ ਹੋ ਜਾਏ।
ਟੁਰ ਪਿਆ ਏ ਇਸ਼ਕ ਜਾਂ ਖੰਡੇ ਦੀ ਧਾਰ ਤੇ,
ਹੁਸਨ ਪਦ ਚਿਨ੍ਹਾਂ ਚੋਂ ਸਾਕਾਰ ਹੋ ਜਾਏ।

***

*ਵੀਰ ਭੂਮੀ-ਮਈ 1952*

# ਮੈਂ ਤੈਨੂੰ ਪਿਆਰ ਕਰਦਾ ਹਾਂ

ਨਿਰਾਸ਼ਾ ਦੀ ਕਲਿੱਤਣ ਚੋਂ ਚਮਕਦੀ ਕਲਪਨਾਂ ਤੇਰੀ।
ਇਹ ਪਾ ਲੈਂਦੀ ਏ ਆਸ਼ਾ-ਲੋ, ਤਦੋਂ ਅਨ੍ਹੀ ਨਿਗਾਹ ਮੇਰੀ।
ਨੀਲੱਤਣ ਸਾਗਰਾਂ ਦੀ ਰੰਗਦੀ ਏ ਆਸਮਾਂ-ਮੰਦਰ।
ਯਾ ਝਲਕੇ ਅੰਬਰਾਂ ਦਾ ਰੰਗ ਨੀਲੇ ਸਾਗਰਾਂ ਅੰਦਰ ?
ਊਸ਼ਾ-ਆਸ਼ਾ, ਲਿਆਵੇ ਖਿਚ ਮੇਰੇ ਸ਼ੌਕ ਦਾ ਜਜ਼ਬਾ
ਯਾਂ ਮਿਕਨਾਤੀਸ ਹੈ ਕੋਈ ਤੇਰੇ ਨੂਰੀ ਤਸੱਵੁਰ ਦਾ ?
ਤੇਰੇ ਸੋਚਾਂ ਦੇ ਬੁਤ ਸਾਹਵੇਂ
ਮੈਂ ਅਪਨੇ ਇਸ਼ਕ ਦਾ ਇਕਰਾਰ ਕਰਦਾ ਹਾਂ।
ਮੈਂ ਤੈਨੂੰ ਪਿਆਰ ਕਰਦਾ ਹਾਂ।

ਮੈਂ ਰਾਤਾਂ ਦੀ ਖਾਮੋਸ਼ੀ ਵਿਚ, ਉਡੀਕਾਂ ਕਦਮ ਦੀ ਆਹਟ.
ਰਖੇ ਇਹਸਾਸ ਆਵਨ ਦਾ ਤੇਰੇ, ਹੀ ਦੂਰ ਘਬਰਾਹਟ।
ਉਡੀਕਾਂ ਦੀ ਨਦੀ ਹੜ੍ਹ ਆਸ ਦੇ, ਕੁਝ ਐਸੇ ਆਏ ਨੇ।
ਜਿਨ੍ਹਾਂ ਸਾਹਿਲ ਮੁਰਾਦਾਂ ਦੇ,ਢਾ ਅਪਨੇ ਵਿਚ ਸਮਾਏ ਨੇ।
ਮੈਂ ਮੰਜ਼ਿਲ ਦਾ ਨਹੀਂ ਇਛੁੱਕ, ਮੈਂ ਵਾਟਾਂ ਆਸਰੇ ਜੀਨਾਂ।
ਮੈਂ ਨਸ਼ਿਆਂ ਤੋਂ ਉਚੇਰਾ ਹੋ, ਹਾਂ ਕੇਵਲ ਸ਼ੌਕ ਲਈ ਪੀਨਾਂ।
ਮੈਂ ਨੇੜਾਂ ਦਾ ਹੀ ਰਸ ਦੂਰੀ ਚੋਂ ਪੀ ਜਾਨਾਂ ਹਾਂ ਇਕੋ ਸਾਹ।
ਤਰਾਂ ਸਾਗਰ ਸੁਤੰਤਰ ਹੋ, ਮੈਂ ਬੇੜੀ ਦੀ ਭੀ ਬੇੜੀ ਲਾਹ।
ਮੈਂ ਤੇਰੇ ਸੁਪਨਿਆਂ ਨੂੰ ਗੀਤ ਗਾ ਤੇਰੇ
ਨਿਰਾਕਾਰੋਂ ਕਦੀ ਸਾਕਾਰ ਕਰਦਾ ਹਾਂ।
ਮੈਂ ਤੈਨੂੰ ਪਿਆਰ ਕਰਦਾ ਹਾਂ।

ਮੈਂ ਜ਼ਾਹਰ ਦਾਰੀਓਂ ਉੱਚਾ, ਮੈਂ ਓਹਲੇ ਦਾ ਨਹੀਂ ਕਾਇਲ।
ਰਖਾਂ ਮੈਂ ਰੂਪ ਨੂੰ ਖੁੱਲ੍ਹਾ, ਮੈਂ ਕਬਜ਼ੇ ਵੱਲ ਨਹੀਂ ਮਾਇਲ।
ਸੁਤੰਤਰ ਫੁਲ ਬਾਗ਼ੀਂ ਨੇ, ਉਹ ਹਾਰੀ ਕੈਦ ਹੋ ਜਾਂਦੇ।
ਤੇ ਵਿਗਸਨ ਮੌਲਨਾ ਦੋਵੇਂ, ਇਹ ਕੈਦਾਂ ਵਿਚ ਖੜੋ ਜਾਂਦੇ।

ਮੈਂ ਬੱਦਲਾਂ ਵਾਂਗ ਛਾਂਦਾਂ ਨਹੀਂ, ਮੈਂ ਚਾਨਣ ਵਾਂਗ ਵਿਗਸਾਵਾਂ।
ਮੈਂ ਭੰਬਟ ਵਾਂਗ ਸੜਦਾ ਨਹੀਂ ਮੈਂ ਜੁਗਨੂੰ ਬਣ ਕੇ ਹੁਲਸਾਵਾਂ।
ਤੂਫਾਨਾਂ ਵਿਚ ਭੀ ਬੁਝਨਾ ਨਹੀਂ, ਚਾਹੇ ਲਹਿਰੀਂ ਰੁੜ੍ਹਾ ਦੇਵੋ।
ਨਾ ਮੈਨੂੰ ਡਰ ਕੋਈ ਬਾਕੀ, ਭਾਵੇਂ ਸੂਲੀ ਚੜ੍ਹਾ ਦੇਵੋ।
ਅਨਲਹਕ ਕੂਕ ਕੇ ਮਨਸੂਰ ਦੇ ਵਾਂਗੂੰ।
ਮੈਂ ਅਪਨੇ ਇਸ਼ਕ ਦਾ ਏਲਾਨੀਆਂ ਪ੍ਰਚਾਰ ਕਰਦਾ ਹਾਂ।
ਮੈਂ ਤੈਨੂੰ ਪਿਆਰ ਕਰਦਾ ਹਾਂ।

***

*ਪ੍ਰੀਤਮ ਦਿੱਲੀ-ਮਈ 1952*

## ਆਫ਼ਤਾਬ ਤੇ ਸ਼ਬਨਮ (ਛੰਦ-ਬੱਧ ਕਹਾਣੀ)

ਇਹ ਇਕ ਗੱਲ ਹੈ ਬੜੀ ਪੁਰਾਣੀ
ਆਫ਼ਤਾਬ ਤੇ ਸ਼ਬਨਮ ਹਾਣੀ

ਦੰਦ ਟੁਕਵੀਂ ਦੋਹਾਂ ਦੀ ਰੋਟੀ
ਇਕੋ ਆਂਦਰ, ਇਕੋ ਬੋਟੀ

ਕਠੇ ਖੇਡਦੇ, ਖਾਂਦੇ ਪੀਂਦੇ
ਦੋ ਜਾਨਾਂ 'ਇਕ ਜੀਵਨ' ਜੀਂਦੇ

ਪਿੰਡੋਂ ਬਾਹਰ ਚਰਾਂਦਾਂ ਅੰਦਰ
ਉਨ੍ਹਾਂ ਦੇ ਪਰੇਮ ਕ੍ਰੀੜਾ ਮੰਦਰ

ਬੈਠ ਸੁਹਾਂ ਦੀ ਉਚੀ ਕੰਧੀ
ਹੋਸ਼ ਨਾ ਰਹਿੰਦੀ ਦੁਨੀਆਂ ਸੰਦੀ, (ਮੋਹਨ ਸਿੰਘ)

ਵਿਹੰਦੀ ਆਫਤਾਬ ਨੂੰ ਸ਼ਬਨਮ
ਹਸਦੀ ਰਸਦੀ ਵਸਦੀ ਬੇਗ਼ਮ

ਖਾ ਖਾ ਕਦੀ ਉਹ ਪ੍ਰੇਮ ਤੁਣਕਾਂ
ਕਹਿੰਦੀ 'ਨੇਂਹ ਨਿਘ ਵਿਚ ਮਕਾਂ'

ਸ਼ਾਲ੍ਹਾ ਤੇਰੀਆਂ ਨੂਰੀ ਨਜ਼ਰਾਂ
ਮੈਂ ਸਦਕੇ, ਕੁਰਬਾਨ ਹੋ ਜਾਵਾਂ

ਬਣ ਜਾਂਦੇ ਉਹ ਬਾਲੋਂ ਮਾਹੀਆ
'ਓ ਵੇ ਜਾਂਦਿਆ ਜਾਂਦਿਆ ਰਾਹੀਆ

ਆ ਸਜਨਾ ਬਾਗ਼ੇ ਵਿਚ ਆ
ਗਲ ਸੁਣ ਜਾ ਤੇ ਘੜਾ ਚੁਕਾ।'

'ਜੇ ਬਾਲੋਂ ਇਹ ਤੇਰੀ ਇੱਛਾ,
ਤੇਰਾ ਕਦੀ ਨਾ ਛਡਾਂ ਪਿੱਛਾ।

ਭਾਵੇਂ ਜਾਵਨ ਲਗ ਹਥਕੜੀਆਂ,
ਭਾਵੇਂ ਆਫ਼ਤਾਂ ਸਿਰ ਤੇ ਖੜੀਆਂ।

ਆਫਤਾਬ ਸ਼ਬਨਮ ਲਈ ਚੜ੍ਹਸੀ,
ਲਖ ਬਦਲਾਂ ਦੇ ਨਾਲ ਭੀ ਲੜਸੀ।

ਤ੍ਰਾਦਲਖਾਂ ਪਿੰਡ ਦੀ ਸਰਕਾਰ
ਸ਼ਾਹੂਕਾਰ ਤੇ ਜ਼ਿਮੀਂਦਾਰ

ਜੋਕ ਵਾਂਗ ਰਤ ਪੀਂਦਾ ਰਹਿੰਦਾ
ਪਲਦਾ ਸੰਢਾ ਥੀਂਦਾ ਰਹਿੰਦਾ

ਸਾਹਨ ਵਾਂਗ ਉਹ ਤਾੜਦਾ ਰਹਿੰਦਾ
ਕਿਸੇ ਦੇ ਖੇਤ ਉਜਾੜਦਾ ਰਹਿੰਦਾ

ਜਿਥੇ ਵੇਖੇ ਹਰੀ ਅੰਗੂਰੀ
ਉਥੇ ਕਰਦਾ ਖਾਹਸ਼ ਪੂਰੀ

ਜਿਥੇ ਚਾਨਣ ਚੰਨ ਲੁਟਾਵੇ
ਉਥੇ ਜਾ ਇਹ ਨ੍ਹੇਰਾ ਪਾਵੇ

ਦੂਰੋਂ ਜੋੜਾ ਜੁੜਿਆ ਤਕਿਆ
ਜ਼ਾਲਮ ਵੇਖ ਕੇ ਜਰ ਨਾ ਸਕਿਆ

ਆਖਦੀ ਸ਼ਬਨਮ ਸੀ ਸਮਝਾਕੇ
ਡੁਬਦਾ ਸੂਰਜ ਉਸ ਦਿਖਲਾਕੇ

'ਕਿਰਨਾਂ ਵਾਂਗ ਮਹਿਤਾਬੀ ਆਵਨ
ਅਗ ਨਦੀ ਨੂੰ ਲਾ ਗੁਮ ਜਾਵਨ

ਇਹ ਵੀ ਪਾਣੀ ਤ੍ਰੇਲ ਭੀ ਪਾਣੀ
ਐਪਰ ਸੂਰਜ ਦੋਹਾਂ ਦਾ ਹਾਣੀ

ਦੋਹਾਂ ਨਾਲ ਈ ਅੱਖ ਰਲਾਵੇ
ਦੋਹਾਂ ਅੰਦਰ ਝਾਤੀ ਪਾਵੇ

ਨਾ ਚੰਨੀਏ ਪਰ ਤ੍ਰੇਲ ਹੈ ਹੰਝੂ
ਪਾਣੀ ਅੱਗ ਦਾ ਮੇਲ ਹੈ ਹੰਝੂ

ਨਾ ਹਨ ਪਾਣੀ ਸਾਰੇ ਹੰਝੂ
ਪਾਣੀ ਮਿਠੇ ਖਾਰੇ ਹੰਝੂ

ਆਫਤਾਬ ਵਿਚ ਤ੍ਰੇਲ ਸਮਾਇਆ
ਉਸ ਦੇ ਆਪਾਵਾਰ ਦੀ ਮਾਇਆ

ਤਾਬ ਲੁਟਾਂਦਾ ਤਾਂ 'ਸ਼ਬ' ਆਵੇ
ਵਾਰੇ ਕਿਰਨਾਂ 'ਨਮ' ਰਹਿ ਜਾਵੇ

ਲੈ ਨੀਂ ਸ਼ਬਨਮ ਸੂਰਜ ਡੁਬਾ
ਢਕੀਆ ਦੇ ਝਾੜਾਂ ਵਿਚ ਖੁਭਾ...'

ਅਜੇ ਨਹੀਂ ਸੀ ਗੱਲ ਇਹ ਮੁਕੀ
ਆਫਤਾਬ ਤੇ ਗੋਲੀ ਢੁਕੀ

ਡਿੱਗਾ ਵਿਚ ਸੁਹਾਂ ਦੇ ਪਾਣੀ
ਵਿਛੜ ਗਿਆ ਸ਼ਬਨਮ ਦਾ ਹਾਣੀ

ਕਹਿੰਦਾ ਮੌਤ ਖਦੇੜ ਨਾ ਸਕੇ
ਸਾਨੂੰ ਕੋਈ ਨਖੇੜ ਨਾ ਸਕੇ

'ਆਫਤਾਬ ਬਿਨ ਰਹੇ ਨਾ ਸ਼ਬਨਮ'
ਨਵੀ ਮਾਰੀ ਛਾਲ ਉਸੇ ਦਮ

ਦੂਜੇ ਭਲਕ ਸਵੇਰੇ ਜਾ ਕੇ
ਦੂਰ ਸੁਹਾਂ ਦੇ ਕੰਢੇ ਘਾਤੇ

ਦੋ ਲਾਸ਼ਾਂ ਨੂੰ ਘੂਰ ਰਿਹਾ ਸੀ
ਬਾਦਲ ਖਾਂ ਕੁਝ ਝੂਰ ਰਿਹਾ ਸੀ

ਘਾਹ ਉਤੇ ਸਨ ਬਿਖ਼ਰੇ ਹੰਝੂ
ਮੋਤੀਆਂ ਵਰਗੇ ਨਿਖਰੇ ਹੰਝੂ

ਹਰ ਹੰਝੂ ਦੀ ਅੱਖੀ ਸੂਰਜ
ਅੱਖ ਹਰੇਕ ਤੇ ਰਖੀ ਸੂਰਜ

ਵੇਹੰਦੀ ਆਫਤਾਬ ਨੂੰ ਸ਼ਬਨਮ।
ਹਸਦੀ ਰਸਦੀ ਵਸਦੀ ਬੇਗ਼ਮ।

***

*ਪ੍ਰੀਤਮ ਦਿਲੀ-ਜੁਲਾਈ 1953*

## ਹਨੇਰ !

**(ਪਿਛਲੇ ਦਿਨੀ ਦੁਪਹਿਰੇ ਤਾਰਾ ਚਮਕਦਾ ਵੇਖਿਆ ਗਿਆ)**

ਹਨੇਰ ਜੇ ਡਾਢਾ ਹਨੇਰ,
ਐਡਾ ਅਨਰਥ ਐਡਾ ਗਜ਼ਬ ?
ਨਿਘਰ ਗਿਆ ਕਿਥੇ ਜੇ ਰਬ ?
ਪਾਟਦੀ ਦਿਸਦੀ ਜ਼ਿਮੀਂ
ਖੋਲ੍ਹਦੇ ਕਿਉਂ ਦੇਵਤੇ ਐਪਰ ਨਾ ਲਬ ?
ਜੀ ਚਿਟੇ ਦੁਪਹਿਰ ਚਮਕਦੇ
ਸੂਰਯ ਭਗਵਾਨ ਦੇ ਸ਼ਾਸ਼ਨ ਦੇ ਵਿਚ
ਚੜ੍ਹ ਪਿਆ ਵੇਖੋ ਔਹ ਤਾਰਾ
ਥੁਰਾ ਗਿਆ ਬ੍ਰਹਿਮੰਡ ਸਾਰਾ।
ਫਿਰਦੀ ਸੁਨਹਿਰੀ ਤਾਜ ਤੇ
ਕਾਲੀ ਦੀ ਖ਼ੂਨੀ ਸੱਪ-ਜੀਬ।
ਯਾ ਖ਼ੁਦਾ ਤੇਰੀ ਪਨਾਹ
ਤੇਰੀ 'ਅਮਾਂ (ਅਮਾਨਤ)
ਇਹ ਬਦਸ਼ਗੂਨੀ ਦਾ ਨਿਸ਼ਾਂ
ਇਹ ਕਿਆਮਤ ਦਾ ਸਮਾਂ
ਟੁਟ ਗਏ ੰਗੀਨ ਜੇਲ੍ਹਾਂ ਦੇ ਦੁਆਰ।
ਦਬ ਘੁਟ ੇ ਰਖਿਆ,
ਆਤਸ਼ ਫ਼. ਾਂ (ਫ਼ਸਾਨਹ) ਦੇ ਉਦਰ ਚੋਂ,
ਫ਼ੌਲਾਦੀ ਤ ੀਆਂ ਪਾੜਕੇ,
ਤੜਪ ਆਇਆ ਲਾਵਾ ਬਾਹਰ।
ਜਸ਼ਨ ਦੇ ਵਿਚ
ਲਾਹੌਲ ਵਿਲਾ ਕੁਵੱਤਾ (ਲਾਹੋਲ ਵਲਾ ਕੁੱਵਤ)
ਇਹ ਹੈ ਸੂਰਜ ਦੀ ਤੌਹੀਨ
ਕਰ ਰਹੇ ਤਾਰੇ ਕਮੀਨ,
ਖਾਂਦੇ ਤੇ ਨਾਲ ਘੂਰਦੇ।
ਹੋ ਗਿਆ ਏ ਘੋਰ ਕਲਜੁਗ ਦਾ ਸ਼ੁਰੂ,
ਹੇ ਵਾਹਿਗੁਰੂ, ਹੇ ਵਾਹਿਗੁਰੂ
ਲਾਹ ਲਉ ਓਏ ਸੂਰਜ ਆਪਣਾ
ਤੇ ਆਸਮਾਂ ਭੀ ਢਾ ਦਿਓ
ਵੇਖਾਂਗੇ ਕਿਦਾਂ ਹੈਂਸਿਆਰੇ
ਚਮਕਦੇ ਇਹ ਫੇਰ ਤਾਰੇ ?          *(ਪ੍ਰੀਤਮ ਦਿਲੀ-ਜੂਨ 1953)*

# ਜੀਵਨ-ਜਾਚ

ਦੱਸਾਂ ਜੀਵਨ ਦਾ ਮਜ਼ਾ, ਕਿਦਾਂ ਤੇ ਕੀ ਲੈਂਦਾ ਹਾਂ ਮੈਂ?
ਫੁਲ ਵਾਂਗੂ ਸੂਲ ਦੀ ਸੂਲੀ ਤੇ ਜੀ ਲੈਂਦਾ ਹਾਂ ਮੈਂ ।
ਜਵਾਂ ਹੋਇਆ ਹਾਂ ਬਚਪਨ ਤੇ ਬੁੜਾਪੇ ਦੇ ਪੁੜੀਂ ਪਿਸਕੇ,
ਬੇਸਬਰੀਆਂ ਵਿਚ ਸਬਰ ਦੇ ਦੋ ਘੁਟ ਪੀ ਲੈਂਦਾ ਹਾਂ ਮੈਂ।

ਰੂਪ ਨੂੰ ਹੀ ਪਿਆਰ ਕਰਨਾ, ਪ੍ਰੇਮ ਕਹਿਲਾਂਦਾ ਨਹੀਂ,
ਚੰਨ ਜਿਹੀਆਂ ਚੰਨੀਆਂ ਤੇ, ਆ ਗਿਆ ਜੇ ਜੀ ਤਾਂ ਕੀ?
ਚਮਕ ਨ੍ਹੇਰੇ ਨੈਣ ਵਿਚ ਲਭ ਸਕਣਾ ਏਂ ਤਾਂ ਲਭ
ਚੁੰਮ ਖਾਂ ਜੇ ਚੁੰਮ ਸਕਨੈ ਸੱਪ ਦੀ ਕੋਈ ਬੂਥੜੀ
ਫੁਲ ਦੀ ਰੰਗਨ ਮਹਿਕ ਭਰਮਾ ਲਿਆ ਜੇ ਜੀ ਤਾਂ ਕੀ?
ਰੂਪ ਨੂੰ ਹੀ ਪਿਆਰ ਕਰਨਾ ਪ੍ਰੇਮ ਕਹਿਲਾਂਦਾ ਨਹੀਂ।

ਅਰਮਾਨ ਜਦੋਂ ਨੇ ਤੜਫਦੇ, ਤਦ ਨਿਕਲੇ ਦਿਲੋਂ ਆਹ
ਸੰਨ੍ਹਾ ਤਦੋਂ ਨੇ ਲਗਦੀਆਂ, ਜਦ ਬੂਹੇ ਦੇਨ ਨਾ ਰਾਹ
ਜਦ ਚਾਨਣ ਵੈਰੀ ਹੋ ਜਾਏ, ਤੇ ਮਿਤ੍ਰ ਬਣਦੇ ਨ੍ਹੇਰੇ
ਅਧਮੋਈਆਂ ਬਾਗ਼ੀ ਸੱਧਰਾਂ, ਤਦ ਜਣਦੀਆਂ ਪੁਤ ਗੁਨਾਹ।

ਚੂਕ ਚਿੜੀ ਦੀ ਦਸੇ ਆ, ਪ੍ਰਭਾਤ ਦੇ ਆਵਨ ਦਾ ਇਕ ਰਾਜ਼
ਬਾਂਗ ਮੁਰਗ਼ ਦੀ ਛੇੜੇ ਆ ਕੇ, ਜੀਵਨ ਦਾ ਬੰਦ ਹੋਇਆ ਸਾਜ਼
ਆਦਮ ਦੀ ਆਮਦ ਦਾ ਕਰਦਾ, ਰਾਗ ਰੁਦਨ-ਮਈ ਆ ਏਲਾਨ
ਔਰਤ ਦਾ ਵੱਡਾ ਹਥਿਆਰ, ਮਾਨੁੱਖ ਦੀ ਪਹਿਲੀ ਆਵਾਜ਼

ਕੰਡਿਆਂ ਫੁਲਾਂ ਦੀ ਰੱਖੀ, ਦਾਨਿਆਂ ਨੇ ਚੋਣ ਕਿਉਂ?
ਚੋਭਾਂ ਤੇ ਕੋਮਲਤਾਈਆਂ ਤੇ, ਭਲਾ ਫਾਵ੍ਹੇ ਹੋਣ ਕਿਉਂ?
ਖੁਸ਼ੀਆਂ ਸਰੂਰਾਂ ਖੇੜਿਆਂ ਦੇ, ਸੋਚੋ ਢੂੰਢਨ ਵਾਲਿਓ!
ਜ਼ਿੰਦਗੀ ਦੇ ਮੁਢ ਵਿਚ ਈ ਰਖਿਆ ਏ ਰੋਣ ਕਿਉਂ?

ਗੰਢਦਾ ਰਿਹਾ ਉਮਰ ਨੂੰ ਸਾਰੀ ਉਮਰ ਫਿਰ ਭੀ ਫ਼ਰੀਦ
ਆਖਦਾ ਸੀ ਗੰਢ ਜੀਵਨ ਨੂੰ ਨਹੀਂ ਲਗਦੀ ਕਦੇ।
ਕਾਸ਼ ਨਾ ਪ੍ਰਹੇਜ਼ ਕਰਦਾ ਚੋਪੜੀ ਰੋਟੀ ਤੋਂ ਉਹ
ਜੋਤ ਜੀਵਨ ਦੀ ਹਕੀਕਤ ਦੀ ਅਗਰ ਜਗਦੀ ਕਦੇ।

ਮੌਤ ਦੇ ਦਰਿਆ ਨੂੰ ਲਾਉਂਦੇ ਢਾਹਾਂ ਨਾ ਉਹ ਤਕਦਾ
ਨਾ ਸ਼ਕ ਕਰਦਾ ਖੰਡ ਭਰੀਆਂ ਗੰਦਲਾਂ ਤੇ ਜ਼ਹਿਰ ਦਾ।
ਫੁਲ ਪਤੀ ਉਤੇ ਰਹਿੰਦਾ, ਤ੍ਰੇਲ ਵਾਂਗੂੰ ਨਚਦਾ
ਜੇ ਵਰਸ਼ ਗੰਢਾਂ ਦੀਆਂ ਖੁਸ਼ੀਆਂ ਦੀ ਨਦੀ ਵਗਦੀ ਕਦੇ।

***

*ਜੀਵਨ ਪ੍ਰੀਤੀ, ਫਰਵਰੀ-ਮਾਰਚ 1954*

## ਭਾਂਬੜ

ਸੁੱਤੀ ਘੂਕ ਪਤਾਲਾਂ ਅੰਦਰ ਜਾਗੀ ਜਵਾਲਾ ਮਾਈ,
ਸੁੱਕੇ ਸੜੇ ਬੈਸੰਤਰ ਉਤੇ, ਰੁਤ ਬਸੰਤ ਲਿਆਈ।
ਧਰਤੀ ਮਾਤਾ ਦੀ ਹਿੱਕ ਵਿਚੋਂ, ਉਠੇ ਅਗਨ ਉਲੰਬੇ,
ਕਾਲੀ ਬੋਲੀ ਦੁਖਾਂ ਵਾਲੀ ਰਾਤ ਦੇ ਵਾਂਗੂੰ ਲੰਬੇ।
ਭੈਰੋਂ ਦੀ ਅੱਖੀ ਦੇ ਵਾਂਗੂੰ ਚਮਕ ਪਏ ਚੰਗਿਆੜੇ,
ਲਾਟਾਂ ਕਾਲੀ ਜੀਭ ਨਿਆਈਂ, ਮਾਰਨ ਮੌਤ ਦੁਗਾੜੇ।
ਸੇਕ ਜਿਨ੍ਹਾਂ ਦਾ ਉਠ ਉਠ ਉੱਚਾ ਅਰਸ਼ਾਂ ਨੂੰ ਜਾ ਲੂਹੇ,
ਜਲ ਫੁਕ ਤਾਰੇ ਹੇਠਾਂ ਡਿਗਦੇ, ਖੁਲ੍ਹਦੇ ਪਰਲੋ ਬੂਹੇ।
ਢਲੀ ਚੰਨ ਦੀ ਸੀਤਲਤਾਈ,
ਤ੍ਰਬਕ ਉਠਿਆ ਸ਼ਿਵ ਜੀ,
ਨੱਚੇ ਤੀਜੀ ਖੋਲ੍ਹ ਕੇ ਅਖੀ, ਰੋਹ ਕੁੱਠਿਆ ਸ਼ਿਵ ਜੀ,
ਦਰਦ ਦਯਾ ਦੀ ਏਸ ਚਿਤਾ ਵਿਚ,
ਜਲਦੀਆਂ ਪਈਆਂ ਲਾਸਾਂ,
ਪਾਉਂਦੀ ਕੀਰਨੇ ਕੋਲ ਮਨੁਖਤਾ, ਦੇਖ ਮਿਟਦੀਆਂ ਆਸਾਂ।
ਆਹਾਂ ਲਹੂ ਦੇ ਹੰਝੂ ਕੇਰੇ, ਉਠਦੇ ਪਏ ਸ਼ਰਾਰੇ,
ਪਸ਼ੂ-ਪੁਣਾ ਨੀਰੋ ਪਿਆ ਹੱਸੇ, ਜਾਣ ਮਹਿਤਾਬੀ ਤਾਰੇ।
ਮਾਂ, ਅਣਖ ਦੀਆਂ ਬਾਹਾਂ ਉਤੇ, ਏਸ ਚਿਤਾ ਨੂੰ ਧਰ ਦੇ,
*ਆਬੂ ਵਾਲੇ ਹਵਨ ਕੁੰਡ ਵਿਚ, ਬਦਲੀ ਇਹਨੂੰ ਕਰ ਦੇ।
ਇਸ ਅਗਨੀ ਦੀ ਕੁਖ ਦੇ ਵਿਚੋਂ, ਪ੍ਰੀਵਰਤਨ ਦੇ ਮੰਤਰ,
ਹਮਦਰਦ ਵੀਰਤਾ ਉਪਜਾਵਨ ਦੀ ਕੋਈ ਬਨਾਵਣ ਬਣਤਰ।
ਕਹਿਰਾਂ ਦਾ ਕੋਈ ਜੋਸ਼ ਨੂਰਾਨੀ, ਤਰਸ ਦਾ ਮੁਕਟ ਸਜਾਏ,
ਅਵਤਾਰ ਲਏ ਇਸ ਅਗਨੀ-ਕਲ 'ਚੋਂ, ਭਾਂਬੜ ਤਾਈਂ ਬੁਝਾਏ।

***

*ਪੰਜ ਦਰਿਆ-ਸਤੰਬਰ 1943*

*ਆਬੂ- ਮਾਊਂਟ ਆਬੂ ਰਾਜਸਥਾਨ ਵਿੱਚ ਇਕ ਪਹਾੜੀ ਅਸਥਾਨ ਹੈ, ਇਥੇ ਇਕ ਹਵਨ ਕੁੰਡ ਹੈ, ਖਿਆਲ ਕੀਤਾ ਜਾਂਦਾ ਹੈ ਕਿ ਰਿਸ਼ੀਆਂ ਦੇ ਯੱਗ ਕਰਨ ਤੇ ਇਸ ਵਿਚੋਂ ਚਾਰ ਰਾਜਪੂਤ ਕੁਲਾਂ: ਪਰਮਾਰ, ਚੌਹਾਨ, ਸੋਲੰਕੀ ਅਤੇ ਪਰਿਹਾਰ ਦੀ ਉਤਪਤੀ ਹੋਈ, ਜਿਸਨੂੰ ਅਗਨੀ ਕੁਲ ਵੰਸ਼ ਆਖਦੇ ਹਨ।

## ਜਦ ਆ ਕੇ ਤੂੰ ਬਾਰੀ ਖੋਲ੍ਹੀ

ਤੇਰੀ ਯਾਦ ਸੀ ਮੇਰੀ ਕਵਿਤਾ,
ਇਕ ਫ਼ਰਿਆਦ ਸੀ ਮੇਰੀ ਕਵਿਤਾ।
ਫਰਿਆਦਾਂ ਦੀ ਦੁਨੀਆਂ ਅੰਦਰ,
ਜਦ ਆ ਕੇ ਤੂੰ ਝਾਤੀ ਪਾਈ,
ਆਸਾਂ ਤੇ ਮੁਸਕਾਨਾਂ ਦੀ ਤੂੰ,
ਇਕ ਦੀਵਾਲੀ ਆਨ ਜਗਾਈ।
ਦਾਤੇ ਦੀ ਬੇਰੁਖੀ ਤੱਕ ਕੇ,
ਹੰਝੂ, ਹਾਵੇ, ਹੌਕਿਆਂ ਅੱਕ ਕੇ,
ਜੋ ਚਾਹੁੰਦੇ ਸਨ ਮੇਰੀ ਨਿਵਾਜ਼ਸ਼,
ਚੁਕ ਲਈ ਫੈਲਾਈ ਝੋਲੀ
ਜਦ ਆ ਕੇ ਤੂੰ ਬਾਰੀ ਖੋਲ੍ਹੀ।
ਮੇਰੀ ਕਵਿਤਾ ਬਾਹਰ ਨਿਕਲ ਗਈ

ਮੇਰੀ ਕਵਿਤਾ, ਮੇਰੀ ਕਹਾਣੀ,
ਆਦਿ ਜੁਗਾਦੋਂ ਮੇਰੀ ਹਾਣੀ।
ਮੇਰੇ ਸੁਪਨੇ, ਮੇਰੀ ਆਸ਼ਾ,
ਮੇਰੀ ਸੱਧਰ, ਮੇਰੀ ਨਿਰਾਸ਼ਾ।
ਮੇਰੀ ਦੁਨੀਆਂ, ਮੇਰੀ ਸ੍ਰਿਸ਼ਟੀ,
ਮੇਰਾ ਚਾਨਣ, ਮੇਰੀ ਦ੍ਰਿਸ਼ਟੀ।
ਲੰਗੜੇ, ਲੂਲ੍ਹੇ, ਭੁਖੇ ਨੰਗੇ,
ਕਾਮੇ ਕਿਰਤੀ, ਸੂਲੀ ਟੰਗੇ।
ਹਲਾਂ ਰਿਕਸ਼ਿਆਂ ਟਾਂਗਿਆਂ ਵਾਲੇ,
ਪੀੜਾਂ ਇਹਦੇ ਕਰਨ ਹਵਾਲੇ।
ਗਲੀਂ, ਬਜ਼ਾਰੀਂ, ਸੜਕਾਂ ਉਤੇ,
ਇਹਨੂੰ ਜਾਪੇ ਇਦਾਂ ਲਗਦਾ,
ਖ਼ੂਨ ਪਸੀਨੇ ਮਿੱਝਦਾ ਦਰਿਆ
ਮਾਰਦਾ ਆਤਸ਼ੀ ਠਾਠਾਂ ਵਗਦਾ।
ਜਿਸ ਵਿਚੋਂ ਨੇ ਤਾਜ ਉਭਰਦੇ,
ਮਿੱਲਾਂ ਮਹਿਲ ਮੀਨਾਰ ਉਸਰਦੇ!
ਧੋਖੇ, ਮਕਰ ਫਰੇਬ ਦੇ ਸਿੱਕੇ
ਮਾਨਵਤਾ ਦੇ ਨਾਂ ਤੇ ਚੱਲਦੇ,
ਬੁਤ ਬਣੇ ਅਧਿਕਾਰ ਨਿਆਏ (ਨਿਆਇ)

ਸਮੇਂ ਦੇ ਸੀਤੇ, ਬੁਲ੍ਹ ਨ ਹੱਲਦੇ।
ਮੇਰੀ ਕਵਿਤਾ ਇਹ ਕੁਝ ਤੱਕ ਕੇ,
ਮੇਰੇ ਅੰਦਰ ਜੋਸ਼ ਜਗਾਂਦੀ।
ਮੇਰੇ ਦਿਲ ਨੂੰ ਅੱਗ ਲਗਾਂਦੀ,
ਜੀਵੇਂ ਸੁਘੜ ਸੁਚੱਜੀ ਪੁਤ੍ਰੀ
ਰੋਸ਼ਨ ਆਰਾ, ਸ਼ਾਹੀ ਕੈਦਣ—
ਪਿਉ ਦੀ ਆਗੂ ਹੈ ਬਣ ਜਾਂਦੀ।
ਮੇਰੀ ਤਾਰਿਆਂ ਭਰੀ ਰਾਤ ਨੂੰ
ਤੇਰੀ ਆ ਪ੍ਰਭਾਤ ਨਿਗਲ ਗਈ,
ਮੇਰੀ ਕਵਿਤਾ ਬਾਹਰ ਨਿਕਲ ਗਈ।
ਜਦ ਆ ਕੇ ਤੂੰ ਬਾਰੀ ਖੋਲ੍ਹੀ।

ਮੈਂ ਮੰਨਿਆ ਤੂੰ ਮੇਰੀ 'ਮਿਹਰਾਂ'
ਤੂੰ ਅਵਤਾਰ ਅਨਾਰ ਕਲੀ ਦਾ,
ਤੂੰ ਹੁਸਨਾਂ ਦਾ ਚੜ੍ਹਦਾ ਸੂਰਜ,
ਸ਼ੋਲਾ ਸ਼ਬਨਮ ਸੜੀ ਜਲੀ ਦਾ।
ਮੇਰੇ ਦਿਲ ਵਿਚ ਕਬਰ ਇਸ਼ਕ ਦੀ
ਮੇਰੇ ਹੰਝੂ ਨੇਰ-ਮਸਾਨ,
ਲੋ ਮੰਗਣ ਇਹ ਤੇਰੇ ਨੈਣੋਂ
ਜਗ ਪੈਂਦਾ ਇਹ ਕਬਰਸਤਾਨ।
ਤੇਰੇ ਸਾਹਵੇਂ, ਮੇਰਾ ਕਬੂਤਰ,
ਮੇਰੀ ਕਵਿਤਾ ਕਿਉਂ ਘਬਰਾਵੇ ?
ਕਿਉਂ ਸੁੰਦਰ ਉਨਵਾਨਾਂ ਤੋਂ,
ਤਹਿਰੀਰ ਮੇਰੀ ਕੰਨੀ ਕਤਰਾਵੇ।
ਤਿੰਨ-ਤਿੰਨ ਅੱਗਾਂ ਦਿੱਤੇ ਨਸ਼ਿਉਂ
ਬਿਨਾਂ ਫੀਮ ਦੇ ਨਸ਼ਾ ਨਾ ਆਵੇ।
ਐਪਰ ਇਹ ਕੁਝ ਹੁੰਦਿਆਂ ਸੁੰਦਿਆਂ
ਜਹਾਂਗੀਰ ਦੇ ਦਿਲੋਂ ਦਮਾਗੋਂ
ਦੂਰ ਹੋਏ ਗ਼ਮ ਦੇ ਪਰਛਾਵੇਂ
ਜਦ ਮੁਸਕਾਂਦੀ ਨੂਰ ਜਹਾਂ ਨੇ
ਸਖਣੇ ਜਾਮ ਸੁਰਾਹੀ ਡੋਲ੍ਹੀ,
ਜਦ ਆ ਕੇ ਤੂੰ ਬਾਰੀ ਖੋਲ੍ਹੀ,
ਮੇਰੀ ਕਵਿਤਾ ਬਾਹਰ ਨਿਕਲ ਗਈ,
ਚੰਗਾ ਇੱਕ ਬਲਾ ਸੀ ਟਲ ਗਈ।

*ਏਕਤਾ ਸੰਦੇਸ਼ 1954*

# ਦਰਦ ਵਿਛੋੜਾ ਦੇਵਣ ਵਾਲੇ !

ਦਰਦ ਵਿਛੋੜਾ ਦੇਵਣ ਵਾਲੇ!
ਯਾਦ ਨੇ ਉਹ ਦਿਨ
ਮੇਰੇ ਦਿਲ ਵਿਚ
ਵਾਂਗ ਮੁਸਾਫ਼ਰ
ਥੱਕਾ ਟੁੱਟਾ
ਹਫਿਆ ਹੁੱਟਾ
ਠਹਿਰ ਗਿਆਂ ਸੈਂ
ਦਮ ਕਢਣ ਲਈ।
ਜਿਵੇਂ ਕਿਸੇ ਦਰਿਆ ਦੇ ਕੰਢੇ
ਆ ਲਥੇ ਕੋਈ ਮਿਰਗ ਪਿਆਸਾ
ਧੁੱਪੇ ਸੜ ਸੜ ਕਾਲੀ ਹੋ ਗਈ
ਪਿਠ ਜਿਸਦੀ ਡਬ-ਖੜੱਬੀ
ਪੂਰੀ ਹੋ ਜਾਏ ਉਹਦੀ ਆਸਾ।
ਮੁਠੀਆਂ ਭਰਦੀ ਜਦ ਹਰਿਆਈ
ਦੇਵੇ ਉਹਨੂੰ ਪਿਆਰ ਦਲਾਸਾ।
ਭਰ ਕੇ ਉਤੋਂ ਡੁਲ੍ਹ ਡੁਲ੍ਹ ਜਾਵੇ
ਜਿਸ ਮੰਗਤੇ ਦਾ ਟੁਟਾ ਕਾਸਾ,
ਦਾਤੇ ਨੂੰ ਭੁਲ ਜਾਵੇ ਜੇ ਉਹ
ਦਾਤ-ਨਦੀ ਵਿਚ ਪੱਥਰ ਸੁਟ ਸੁਟ
ਪੂਰਨ ਤੇ ਤੁਲ ਜਾਵੇ ਜੇ ਉਹ।
ਮਾਰ ਮਾਰ ਜੇ ਫੂਕਾਂ ਤਾਰਾ
ਸੂਰਜ ਤਾਈਂ ਬੁਝਾਣਾ ਚਾਹੇ
ਅਜਬ ਨਹੀਂ ਕੁਝ
ਗ਼ਜ਼ਬ ਨਹੀਂ ਕੁਝ।
ਮੇਰੀ ਜਿੰਦੇ! ਆਸ ਮੇਰੀ ਦੀ
ਤੰਦ ਢਿਲਕਦੀ ਟੁਟਦੀ ਦਿਸੇ
ਦਿਲ ਪਿੰਜਰੇ ਦੇ ਪਿਆਰ ਪੰਖੇਰੂ
ਤੇਰੀ ਚੋਗ ਨਿਖੁਟਦੀ ਦਿਸੇ,
ਅਥਰੇ ਰੂਪ ਨੂੰ ਆਲਮਗੀਰੀ
ਬਖਸ਼ਨ ਲਈ ਜਵਾਨੀ ਆਈ

ਸਾਮਰਾਜ ਦੀ ਹਵਸ ਲਪੇਟੀ
ਸੀਜ਼ਰ-ਰੂਹ ਦੀਵਾਨੀ ਆਈ
ਜੀਉਂ ਬਰਸਾਤੀ ਨਦੀ ਦੇ ਅੰਦਰ
ਕਾਂਗਾਂ ਭਰੀ ਰਵਾਨੀ ਆਈ।
ਮੇਰੇ ਇਸ਼ਕ ਦਾ ਮੁਸ਼ਕ ਵਖੇਰਨ
ਬਣ ਕੇ ਇਕ ਕਹਾਣੀ ਆਈ।

ਕਲੀ ਤੋਂ ਹਾਸਾ, ਸੋਹਲ ਜਵਾਨੀ
ਖੇੜਾ ਖੁਸ਼ਬੂ ਲੁਟਣ ਵਾਲੇ।
ਹੰਝੂ ਭੀ ਮੈਂ.ਪੀ ਸਕਦੀ ਹਾਂ
ਹਾਵਿਆਂ ਉਤੇ ਜੀ ਸਕਦੀ ਹਾਂ।
ਮੇਰੇ ਅਕਾਸ਼ੋਂ ਟੁਟਦੇ ਤਾਰੇ
ਦਰਦ ਨੂੰ ਦਿਲ ਦਾ ਕਬਜ਼ਾ ਦੇਣੋਂ
ਪਹਿਲਾਂ ਫਿਰ ਮੁੜ ਆਵਨ ਦਾ
ਇਕ ਝੂਠਾ ਇਕਰਾਰ ਤਾਂ ਦੇਜਾ
ਅਲੇ ਛੁਟਾਂ ਦੀ ਮੁਸਕਾਹਟ
ਨੂੰ ਮੁਸਕਾਕੇ ਪਿਆਰ ਤਾਂ ਦੇ ਜਾ।

***

*ਜੀਵਨ ਪ੍ਰੀਤੀ, ਅਗਸਤ 1954*

# ਤੇਰੀ ਮੇਰੀ ਪ੍ਰੀਤ ਪੁਰਾਣੀ

ਤੇਰੀ ਮੇਰੀ ਪ੍ਰੀਤ ਪੁਰਾਣੀ ਤੇਰੀ ਮੇਰੀ ਪ੍ਰੀਤ।
ਸੈ ਬਰਸਾਂ ਦੀ ਬੜੀ ਚਿਰੋਕਣੀ
ਲਗੀ ਅਜ਼ਲੋਂ ਧੁਰੋਂ ਉਦੋਕਨੀ
ਮੁਢ-ਕਦੀਮੀ ਕਾਦਰ ਕੋਲ ਜਾਂ
ਨੂਰੀ-ਨ੍ਹਾਤੀਆਂ ਰੂਹਾਂ ਦੋ ਸਾਂ
ਓਹਦੇ ਪਿਆਰ ਦੇ ਪਿੰਜਰੇ ਅੰਦਰ
ਲਾਗੋ ਲਾਗੀ ਪਏ ਹੋਏ-ਤਾਂ
ਪੌਂਦੇ ਸਾਂ ਕੋਈ ਪ੍ਰੇਮ ਕਹਾਣੀ ਗੌਂਦੇ ਸਾਂ ਕੋਈ ਗੀਤ।
ਸਾਡੀ ਚੰਨੀਏ ਪ੍ਰੀਤ ਪੁਰਾਣੀ ਸਾਡੀ ਚੰਨੀਏ ਪ੍ਰੀਤ।

ਤੈਨੂੰ ਯਾਦ ਭੀ ਓਹ ਸਮਾਂ ਜੇ
ਯਾ ਚੰਨੀਏ ਓਹ ਵਿਸਰ ਗਿਆ ਏ
ਮੈਂ ਅਪਨੀ ਉਸ ਸ਼ਾਦੀ ਵੇਲੇ
ਮਸਤੀ ਨਸ਼ੇ ਸੁਵਾਦੀ ਵੇਲੇ
ਗਾਉਂਦੀ ਗੁਟਕਦੀ ਕੋਠੇ ਉਤੇ
ਕੋਇਲ ਵਾਂਗ ਬਰੋਟੇ ਉਤੇ
ਸਿਹਰੇ ਵਾਲੀਆਂ ਤਾਰਾਂ ਵਿਚੋਂ
ਤੈਨੂੰ ਲੱਖ ਹਜ਼ਾਰਾਂ ਵਿਚੋਂ
ਲੱਭ ਲਿਆ ਸੀ ਭਾਲ ਲਿਆ ਸੀ
ਕਚਕੜਿਆਂ ਚੋਂ ਲਾਲ ਲਿਆ ਸੀ
ਇਸ ਸੌਦੇ ਵਿਚ ਦਿਲ ਦੀ ਥੈਲੀ
ਭਰੀ ਕੁਆਰੇ ਪਿਆਰਾਂ ਦੇ ਨਾਲ
ਸਸਤੀ ਤੇਰੇ ਹੱਥ ਫੜਾਣੀ ਗਈ ਘੜੀ ਓਹ ਬੀਤ।
ਸਾਡੀ ਚੰਨੀਏ ਪ੍ਰੀਤ ਪੁਰਾਣੀ ਸਾਡੀ ਚੰਨੀਏ ਪ੍ਰੀਤ।

ਅਜ ਤੇਰੀ ਭੀ ਸ਼ਾਦੀ ਹੋ ਰਹੀ
ਸੱਧਰਾਂ ਦੀ ਬਰਬਾਦੀ ਹੋ ਰਹੀ,
ਤੂੰ ਭੀ ਹੰਝੂ ਸਿਹਰੇ ਲਾ ਕੇ
ਤਕਨੀ ਮੈਨੂੰ ਅੱਖ ਚੁਰਾਕੇ ?
ਹਾਂ ਤਕ ਲੈ, ਫਿਰ ਮੁੜ ਨਹੀਂ ਤੱਕਣਾ

ਫਿਰ ਇੱਦਾਂ ਰੱਜ ਤਕ ਨਹੀਂ ਸਕਣਾ
ਪਰ ਪਗਲੀ ਤੂੰ ਰੋਂਦੀ ਕਿਉਂ ਏਂ ?
ਸੁੱਚੇ ਮੋਤੀ ਖ਼ੋਂਦੀ ਕਿਉਂ ਏਂ ?
ਨੈਣ ਛਲਕਦੇ ਗ਼ਮ ਦੇ ਪਿਆਲੇ
ਪਲਕਾਂ ਜ਼ਹਿਰੀ-ਤੀਰ ਅਣਿਆਲੇ
ਹਸਦੇ ਰਹਿੰਦੇ ਪੀਵਨ ਵਾਲੇ
ਰੋਂਦੇ ਨਹੀਂ ਪਰ ਜੀਵਨ ਵਾਲੇ।
ਕੀ ਹੋਇਆ ਜੇ ਸਾਡੀਆਂ ਬਾਹੀਂ
ਇਕ ਦੂਏ ਗਲ ਵਲੀਆਂ ਨਾਹੀਂ
ਸਾਡੀਆਂ ਹਿੱਕਾਂ ਦੇ ਵਿਚਕਾਰ
ਖੜਾ ਸਮਾਜੀ ਦਿਓ ਮੀਨਾਰ
ਤੇਰੀ ਜ਼ੁਲਫ 'ਚੋਂ ਜੇ ਨਹੀਂ ਲੰਘੀਆਂ
ਮੇਰੀਆਂ ਉਂਗਲਾਂ ਬਣਕੇ ਕੰਘੀਆਂ
ਅਣ ਚੁੰਮੇ ਰਹੇ ਬੁਲ੍ਹ ਗੁਲਾਬੀ
ਛਲਕ ਗਏ ਤੇਰੇ ਨੈਣ ਸ਼ਰਾਬੀ
ਇਸ ਗੱਲ ਦੀ ਪਰਵਾਹ ਕੋਈ ਨਹੀਂ
ਗ਼ਮ ਝੋਰਾ ਤੇ ਆਹ ਕੋਈ ਨਹੀਂ
ਸਭ ਤੋਂ ਹੇਠਲੀ ਤਹਿ ਵਿਚ ਦਿਲ ਦੀ
ਜਿਸ ਸਾਗਰ ਦੀ ਥਾਹ ਨਹੀਂ ਮਿਲਦੀ
ਘੁਟ ਰਖਾਂਗੇ ਇਹ ਅਰਮਾਨ
ਰਹਾਂਗੇ ਜਲਦੇ ਦੀਪ ਸਮਾਨ
ਕਦੀ ਜ਼ਰੂਰ ਸਵੇਰ ਹੋਵਸੀ
ਰਾਤੋਂ ਬਾਦ ਉਸ਼ੇਰ ਹੋਵਸੀ
ਭੌਜਲ (ਭਵਜਲ) ਦਾ ਇਹ ਛੱਡ ਉਰਾਰ
ਪੁੱਜਾਂਗੇ ਜਾਂ ਦੂਜੇ ਪਾਰ
ਚਕਵੇ ਚਕਵੀ ਵਾਂਗ ਮਿਲਾਂਗੇ
ਦਿਖਲਾਵਾਂਗੇ "ਖੜਗ" ਇਹ ਜਗ ਨੂੰ
ਏਦਾਂ ਸੱਚੀ ਪ੍ਰੀਤ ਨਿਭਾਣੀ ਪਾਕ ਪਵਿਤ੍ਰ ਅਤੇ ਪੁਨੀਤ।
ਤੇਰੀ ਮੇਰੀ ਪ੍ਰੀਤ ਪੁਰਾਣੀ ਤੇਰੀ ਮੇਰੀ ਪ੍ਰੀਤ।
ਸਾਡੀ ਚਨੀਏ ਪ੍ਰੀਤ ਪੁਰਾਣੀ ਸਾਡੀ ਚੰਨੀਏ ਪ੍ਰੀਤ

***

*ਅਕਤੂਬਰ 1949*

## ਕੋਈ ਬੂਹਾ ਮੇਰਾ ਖੜਕਾਏ

ਲਖ ਵਾਜਾਂ ਨੇ ਮੈਂ ਹਨ ਸੁਣੀਆਂ
ਰਿਸ਼ੀਆਂ ਮੁਨੀਆਂ ਦੀਆਂ ਕਈ ਧੁਨੀਆਂ
ਕਿਸੇ ਨਾ ਖਿਚਿਆ ਮੇਰੇ ਮਨ ਨੂੰ
ਇਹ ਅਵਾਜ਼ ਮਨ ਭਾਏ
ਕੋਈ ਬੂਹਾ ਮੇਰਾ ਖੜਕਾਏ।

ਬੈਠਾ ਰਿਹਾ ਮੈਂ ਕਲ ਮੁਕੱਲਾ
ਲੈ ਦਿਲ ਦਾ ਫ਼ਟ ਰਿਸਦਾ ਅੱਲਾ
ਓਪਰੀਆਂ ਹਮਦਰਦੀਆਂ ਰਹੀਆਂ
ਆਪਣਿਆਂ ਦੀਆਂ ਪੌਂਦੀਆਂ ਲੂਣ
ਅਨਜਾਣੀ ਆਵਾਜ਼ ਇਹ ਜਾਪੇ
ਲਾ ਮਲ੍ਹਮ ਠੰਡ ਪਾਏ।
ਕੋਈ ਬੂਹਾ ਮੇਰਾ ਖੜਕਾਏ।

ਧੜਕ ਪਈ ਮੇਰੇ ਦਿਲ ਦੀ ਕੋਠੀ,
ਪਲਮੀ ਪਿਆਰ ਦੀ ਚਾਹ ਪਲੇਠੀ
ਚੀਰਦੀ ਆ ਰਹੀ ਤਿਮਰ ਅੰਧੇਰਾ
ਨਿਕੜੀ ਜਿਹੀ ਕੋਈ ਕਿਰਨ ਨੂਰ ਦੀ।
ਬਦੋ ਬਦੀ ਬੰਦ ਫਾਟਕ ਦਿਲ ਦਾ,
ਕਿਉਂ ਇਹ ਖੁਲ੍ਹ ਖੁਲ੍ਹ ਜਾਏ।
ਕੋਈ ਬੂਹਾ ਮੇਰਾ ਖੜਕਾਏ।

ਟੁੱਟ ਪਏ ਹਠ ਪਰਨ (ਪਰਣ) ਤੇ ਕਸਮਾਂ
ਬੰਨ੍ਹ ਧ੍ਰੂ ਰਹੀਆਂ ਨੇਂਹ ਦੀਆਂ ਰਸਮਾਂ
ਕਿਥੇ ਚਲੀ ਗਈ ਕਾਮ ਵਿਨਾਸਨਿ
ਸ਼ਿਵਜੀ ਦੀ ਉਹ ਤੀਜੀ ਅੱਖੀ ?
ਪਿਘਲ ਰਿਹਾ ਪਥਰੀਲਾ ਸੀਨਾ
ਉਠਣਾ ਪੈ ਗਿਆ ਹਾਏ
ਕੋਈ ਬੂਹਾ ਮੇਰਾ ਖੜਕਾਏ।

***

## ਕਿਸੇ ਦੀ ਆਤਮਾ ਨੂੰ

ਹਰ ਤਰਫ਼ ਉਲਾਮੇਂ
ਹਰ ਤਰਫ਼ ਨਿਹੋਰੇ
ਮੈਂ ਸੜਿਆ ਗਲਿਆ
ਮੈਨੂੰ ਜਾਲਿਆ ਝੋਰੇ
ਹਰ ਪਾਸਾ ਦੁਸ਼ਮਨ ਹਰ ਕੋਨਾ ਵੈਰੀ
ਇਹ ਦੁਨੀਆਂ ਅਜਗਰ
ਅਫ਼ਾਤ ਕੋਈ ਜ਼ਹਿਰੀ
ਹਰ ਪਾਸੇ ਤਾਨ੍ਹੇ ਤੇ ਮਿਹਨੇ ਸੂਲਾਂ
ਨਿਤ ਸਹਿਮ ਦੀ ਫਾਂਸੀ
ਅਧਮੋਇਆ ਝੂਲਾਂ
ਮੈਂ ਲਟਕਿਆ ਜੀਵਨ
ਤੇ ਮੌਤ ਵਿਚਾਲੇ
ਮੈਂ ਪਿਆਰ ਦਾ ਭੁੱਖੜਾ
ਮੈਨੂੰ ਪਿਆਰ ਬਚਾ ਲੈ।

ਇਸ ਜਾਦੂ-ਮੇਲੇ ਦੇ ਰੰਗਾਂ ਅੰਦਰ
ਇਹ ਸਜਨੀ ਰਚ ਗਈ
ਰਚ ਰਚ ਕੇ ਮਚ ਗਈ
ਮੇਰੇ ਪਿਆਰ ਤੂੰ ਲੁਕਿਓਂ
ਕਿਸੇ ਪਰਦੇ ਅੰਦਰ
ਮੇਰੇ ਦੇਵਤਾ ਹੋਇਆ
ਤੇਰਾ ਸੁੰਞਾ ਮੰਦਰ।
ਮ੍ਰਿਗ ਤ੍ਰਿਸ਼ਨਾ ਥਲ ਵਿਚ
ਮੈਂ ਭਟਕਦਾ ਰਹਿ ਗਿਆ
ਮਾਯੂਸੀ ਨ੍ਹੇਰੇ—
ਸਿਰ ਫੜਕੇ ਬਹਿ ਗਿਆ
ਅਜ ਤੜਫਨ ਯਾਦਾਂ
ਫਰਯਾਦਾਂ ਲੁਛਣ, ਹੋ ਆਕੀ ਹੌਕੇ
ਅੱਕ ਅੱਕ ਕੇ ਪੁੱਛਣ
ਹਾਏ ਪ੍ਰੀਤਮ ਕਿਥੇ ?
ਹਾਏ ਪਿਆਰ ਹੈ ਕਿਥੇ ?

***

# ਕਿੱਕਰੇ ਨੀ ਕੰਡਿਆਲੀਏ !

ਕਿੱਕਰੇ ਨੀ ਕੰਡਿਆਲੀਏ, ਤੇਰੀ ਲੰਮੀ ਤਿਖੀ ਸ਼ੂਲ
ਜਿਹਦੀ ਡੂੰਘੀ ਚੋਭ ਚੋਂ ਲਭ ਲਏ, ਕਈ ਸ਼ਿਵਜੀ ਨੇ ਤ੍ਰਿਸ਼ੂਲ
ਕਿੱਕਰੇ ਨੀ ਕੰਡਿਆਲੀਏ, ਤੇਰੇ ਹਰੇ ਕਚੂਰ ਨੀ ਪਤ
ਝਾੜੇ ਪਤ-ਝੜ ਆਨ ਕੇ, ਹਾਏ ਕਿਵੇਂ ਨੀ ਤੇਰਾ ਸਤ
ਕਿੱਕਰੇ ਨੀ ਕੰਡਿਆਲੀਏ, ਤੈਨੂੰ ਪਿਆ ਬਸੰਤੀ ਬੂਰ
ਤੇਰੀ ਕੁਖ ਸੁਲਖਣੀ ਹੋ ਗਈ, ਤੈਨੂੰ ਚੜ੍ਹਿਆ ਮੁੜ ਕੇ ਨੂਰ
ਕਿਕਰੇ ਨੀ ਕੰਡਿਆਲੀਏ, ਤੈਨੂੰ ਲਗ ਗਏ ਫਲ ਅਖੀਰ
ਆਹ ਤੁਕੇ ਬਣ ਕੇ ਰਹਿ ਗਏ, ਕਿਉਂ ਤਿਖੇ ਤੇਰੇ ਤੀਰ ?
ਕਿੱਕਰੇ ਨੀ ਕੰਡਿਆਲੀਏ, ਵਾ ਠੰਡੀ ਤੱਤੀ ਫੱਕ
ਲਾਹੇ ਪਗ ਪਤਵੰਤਿਆਂ ਦੀ, ਤੇਰਾ ਨਕਾਰਾ ਸੱਕ
ਕਿੱਕਰੇ ਨੀ ਕੰਡਿਆਲੀਏ, ਤੇਰੀ ਵਿਰਲੀ ਵਿਰਲੀ ਛਾਂ
ਸੜਦੇ ਭੁਜਦੇ ਰਾਹੀ ਨੂੰ, ਦੇ ਸਕੇ ਆਰਾਮ ਭੀ ਨਾ

ਕਿੱਕਰੇ ਨੀ ਹਰਿਆਲੀਏ, ਨਾ ਅੜੀਏ ਐਵੇਂ ਝੂਰ
ਨੀ ਵਿਛੜਿਆਂ ਨੂੰ ਮੇਲਦਾ, ਤੇਰਾ ਕਿਕਰੇ ਗੂੰਦ ਜ਼ਰੂਰ
ਤੂੰ ਚੰਗੀ ਉਨ੍ਹਾਂ ਤੋਂ ਕਿੱਕਰੇ, ਜੋ ਪਾੜਨ ਤੇ ਮਜਬੂਰ
ਇਥੇ ਦਾਈਏ ਰੱਬ ਨੂੰ ਮਿਲਨ ਦੇ, ਪਰ ਬੰਦਿਆਂ ਤੋਂ ਨੇ ਦੂਰ
ਸੂਈ ਸੂਲ ਬਨਾਕੇ, ਤੂੰ ਪਾਦੇ ਦਿਲ ਪਈ ਸੀਪ
ਤੇਰੀ ਟੀਸੀ ਤੇ ਰਬ ਉਤਰਸੀ, ਤੂੰ ਬਨ ਜਾ ਏਕਤਾ ਦੀਪ
ਨੀ ਕਿੱਕਰੇ ਕਰਮਾਂ ਵਾਲੀਏ !

*24 ਮਈ 1953*

***

# ਪਰਬਤ ਨੇ ਕੀਤਾ ਪਰਨਾਮ

ਚੀਕਦੀਆਂ ਬੇ-ਦਰਦ ਹਵਾਵਾਂ
ਰੱਤ ਸੁਕਾਊ ਸਰਦ ਹਵਾਵਾਂ
ਗੋੜ੍ਹੇ ਚਿੱਟੀਆਂ ਸੀਤਲ ਬਰਫ਼ਾਂ
ਸੰਗਦਿਲ ਬੇ ਪਰਵਾਹੀਆਂ ਨਾਲ
ਸਾਹ ਸੂਤਵੇਂ ਤੈਸ਼ 'ਚ ਆ ਕੇ
ਝੰਬੇ ਝਾੜ ਕੇ ਅੰਗ ਮਨੁਖ ਦੇ
ਕਰਦੀਆਂ ਰਹੀਆਂ ਸਦਾ ਓਸ ਨੂੰ
ਪਿੰਗਲਾ ਅਤੇ ਨਾਕਾਮ

ਮੂੰਹ ਚਿੜਾਂਦੀ ਰਹੀ ਉਚਾਈ
ਧੌਣ ਉਸ ਦੀ ਤਣੀ ਤਣਾਈ
ਉਚਿਤਾ ਦੇ ਧੁੰਦਲੇ ਪਰਛਾਵੇਂ
ਸਹਿਮ ਸਦਾ ਉਪ-ਜਾਂਦੇ ਰਹੇ
ਉਠਦੇ ਜਜ਼ਬੇ ਰੀਝਾਂ ਆਸਾਂ
ਆਦਮ ਦੀਆਂ ਦਬਾਂਦੇ ਰਹੇ,
ਖਿਝ ਕੇ ਰੋਹ ਵਿਚ ਪਰਬਤ ਆਇਆ,
ਮੇਰੀ ਸਦਾ ਕੁਆਰੀ ਟੀਸੀ
ਕਿਉਂ *1ਐਵਰੈਸਟ ਚੁਕ ਬਨਾਈ।
ਬੇਨਾਮੀ ਨਾਲ ਨਾਂ ਛੁਹਾਇਆ
ਮੇਰੀ ਪਗ ਨੂੰ ਹਥ ਏ ਪਾਇਆ
ਸਾਹਸ ਜੋਬਨ ਜੋਸ਼ ਜਵਾਨੀ
ਛੱਡੀ ਨਾ ਇਨ ਕੋਈ ਨਸ਼ਾਨੀ
ਰੁਲਦੇ ਰਹਿ ਗਏ ਪਿੰਜਰ ਬਾਕੀ,
ਜਦ ਭੀ ਆਦਮ ਹੋਇਆ ਆਕੀ।
ਛੇ ਸਤ ਵਾਰੀ ਹਾਏ ਵੇਖੋ
ਬੁਲ੍ਹਾਂ ਤਾਈਂ ਲਗਦਾ ਲਗਦਾ
ਛਲਕ ਕੇ ਟੁੱਟਾ ਜਾਮ

# ਇਕ ਬੱਚੀ ਦੀ ਪਹਿਲੀ ਵਰ੍ਹੇ ਗੰਢ 'ਤੇ

ਉਮਰ ਤੇਰੀ ਦੇ ਤਾਗੇ ਨੂੰ, ਪਈ ਇਕ ਸਾਲ ਦੀ ਗੰਢ,
ਮਾਤਾ ਦਾ ਦਿਲ ਦੁਗਨਾ ਹੋਇਆ ਪਈ ਕਲੇਜੇ ਠੰਢ।

ਨਿਕੀਆਂ ਨਿਕੀਆਂ ਅੱਖਾਂ ਦੇ ਨਾਲ ਇਕ ਸਾਲ ਦੇ ਅੰਦਰ,
ਤਕਿਆ ਹੋਣਾ ਖੁਸ਼ੀਆਂ ਦੇ ਨਾਲ ਦੁਨੀਆਂ ਦਾ ਇਹ ਮੰਦਰ।

ਇਸ ਦੁਨੀਆਂ ਦੇ ਕਲਸ ਸੁਨਹਿਰੀ, ਇਸ ਦੁਨੀਆਂ ਦੇ ਫਾਟਕ,
ਤਕੇਂਗੀ ਤੂੰ ਬਚੀ! ਹੁੰਦੇ ਇਸ ਮੰਦਰ ਵਿਚ ਨਾਟਕ।

ਜੀਵਨ ਲੀਲਾ ਬੜੀ ਅਨੋਖੀ, ਸੁੰਦਰ ਅਤੇ ਵਚਿਤ੍ਰ,
ਤੈਨੂੰ ਹਾਲੇ ਦਸੇ ਗਏ ਨੇ ਇਸ਼ਤਿਹਾਰ ਦੇ ਚਿਤ੍ਰ।

ਕਦ ਤਕ ਵਹਿੰਦੀ ਰਹੇਂਗੀ ਪੁਤਰ, ਇਸ਼ਤਿਹਾਰ ਤਸਵੀਰਾਂ।
ਰੰਗ ਬੁਰਸ਼ ਫੜ ਤੂੰ ਤੇ ਬਚੀ ਵਾਹਣੀਆਂ ਨੇ ਤਕਦੀਰਾਂ।

ਤੇਰੇ ਨਾਲ ਤਾਂ ਕੀਤਾ ਗਿਆ ਏ, ਪਤਾ ਏ ? ਅਜ ਤਕ ਧੋਖਾ,
'ਨਾਮ' ਬਿਨਾਂ ਇਸ ਨਾਟਕ ਕੋਲੋਂ ਰਖਿਆ ਗਿਆ ਪ੍ਰੋਖਾ।

ਸ਼ਾਇਦ ਤੂੰ ਇਸ ਸਾਲ ਵਿਚ ਹੀ ਮੁਖ ਪਾਤਰ ਬਣ ਜਾਂਦੀ
ਤੇਨ ਸਿੰਘ ਦੇ ਵਾਂਗੂ ਲੀਲਾ ਸ਼ਾਇਦ ਕੋਈ ਦਿਖਲਾਂਦੀ।

ਬਚਿਆਂ ਨੂੰ ਜੋ ਸਮਝਣ ਬਚੇ ਉਹ ਆਪੂੰ ਨੇ ਬਚੇ,
ਬਚੇ ਨਹੀਂ ਇਹ ਜਗਦੀ ਹੋਣੀ ਢਾਲਣ ਵਾਲੇ ਸਚੇ।

ਮੰਗ ਮਾਪਿਆਂ ਪਾਸੋਂ ਬਚੀ! ਨਾ ਕੋਈ ਕਰਮਾਂ ਵਾਲਾ,
ਜੋ ਤੈਥੋਂ ਕਰਵਾਏ ਜਗ ਤੇ ਕੰਮ ਅਨੋਖੇ ਆਲ੍ਹਾ।

ਇਸ ਨਾਮ ਦੀ ਡੋਰ ਆਸਰੇ ਉੜ ਗਡੀਏ ਅਸਮਾਨੀਂ,
ਸ਼ਾਇਦ ਪਹੁੰਚੇ ਚੰਦਰਮਾ ਤਕ ਆਦਮ ਤੇਰੇ ਬਹਾਨੀਂ।

ਤਾਰਿਆਂ ਵਾਂਗੂ ਲਿਸ਼ਕਣ ਤੇਰੀਆਂ ਨਿਕੀਆਂ ਨਿਕੀਆਂ ਅੱਖਾਂ,
ਇਹ ਸਧਰਾਂ ਦੇ ਦੀਪਕ ਬੁਝੇ ਫੇਰ ਜਗਾਵਨ ਲੱਖਾਂ

ਨਿਤ ਸਫ਼ਲਤਾ ਆਨ ਜਗਾਵੇ, ਖੁਸ਼ੀਆਂ ਦੂਣ ਸਵਾਈਆਂ,
'ਅਜ' ਭੀ ਦਏ ਮੁਬਾਰਿਕ ਤੈਨੂੰ 'ਕਲ' ਭੀ ਦਏ ਵਧਾਈਆਂ।

*ਸਪਤਾਹਿਕ 'ਦਿਹਾਂਤ ਸੁਧਾਰ'*

***

## ਹੇ ਜਗਤ ਜੀਵਨ ਅਮਰ ਨਾਰੀ

ਮੁਸਕਾਨ, ਜੀਵਨ ਫੁੱਲ ਦਾ,
ਇਨਸਾਨ ਦਾ ਧੁਰ ਤੋਂ ਖ਼ਿਆਲ,
ਅੱਖੀਆਂ ਦਾ ਭੀ ਅਹਿਸਾਸ,
ਆਦਮੀ ਨੂੰ ਦੇ ਰਹੇ ਨੇ
ਸਦ ਬਹਾਰੀ ਜ਼ਿੰਦਗੀ ਦੀ ਪ੍ਰੇਰਨਾ
ਲੋੜ ਅਜ਼ਲੀ, ਅਮਰ ਤ੍ਰਿਸ਼ਨਾ
ਲਗੀ ਧੁਰ ਤੋਂ ਸਰਵ ਕਾਲ।
ਹੇ ਮੁਜਸਮੇ ਖੇੜਿਆਂ ਦੇ,
ਹੇ ਨਿਰਾਸਾ-ਤਿਮਰ ਨਾਸ਼ਕ
ਵਿਸ਼ਵ-ਜੋਤੀ ਜਾਗਦੀ!
ਹੇ ਸੁਗੰਧਿ ਸਜੀਵ ਨਿਆਰੀ!
ਮੁਸਕਰਾਂਦੀ ਰਹਿ ਪਿਆਰੀ!

ਉਹ ਇਸ਼ਕ ਕੀ ਉਕਤਾ ਜਾਏ,
ਮੁਸਕਾਨ ਦੀ ਜੋ ਆਦਤੋਂ ?
ਉਹ ਇਸ਼ਕ ਕੀ, ਮੁਸਕਾਨ ਦੀ
ਮਿੱਠਤ ਨੂੰ ਚਾਹੇ ਬਦਲਨਾ
ਅੰਦਰ ਸਲੂਣੇ ਹੰਝੂਆਂ ਦੇ ਜੋ ਕਦੇ ?
ਉਹ ਇਸ਼ਕ ਕੀ ਜੋ ਵੇਖਣਾ,
ਚਾਹੁੰਦਾ ਏ ਪਾਸਾ ਦੂਸਰਾ,
ਹੁਸਨ ਦੀ ਆਸ਼ਾ-ਭਰੀ ਤਸਵੀਰ ਦਾ ?
ਉਸ ਇਸ਼ਕ ਕੀ ਦੂਜੀ ਅਦਾ ਦੀ
ਭਾਰੂ ਜਿਸ ਤੇ ਇੰਤਜ਼ਾਰੀ ?
ਵਾਂਗ ਪਾਰੇ ਬੇਸਬਰ,
ਉਹ ਹੈ ਗਿਰਗਿਟ ਦਾ ਪੁਜਾਰੀ।
ਤੂੰ ਮੁਸਕਰਾਂਦੀ ਰਹਿ ਪਿਆਰੀ!

ਤੂੰ ਮੁਸਕਰਾਂਦੀ ਰਹਿ ਪਿਆਰੀ।
ਇਸ ਲਈ ਕਿ,

ਓੜਕ ਵੀਹਵੀਂ ਸਦੀ ਦੇ ਅਧ ਦੀ
ਲੰਘੀ ਦੋ ਪੜਾਵਾਂ ਅੱਗੇ
ਸਮੇਂ ਦੀ ਗੱਡੀ, ਮੰਜ਼ਲ ਹਦ ਦੀ।
ਉੱਨੀ ਸੌ ਤਰਵੰਜਾ ਅੰਦਰ
ਜਾ ਕੇ ਪਹੁੰਚਾ (2)ਸ਼ੇਰ ਬਰਫ਼ ਦਾ
(3)ਪਾਰਬਤੀ ਦੇ ਪਿਤਾ ਦੇ ਮੰਦਰ
ਪਰਬਤ ਨੇ ਸੁੱਟੇ ਹਥਿਆਰ
ਮਾਨੁੱਖ ਦਾ ਗੂੰਜੇ ਜੈਕਾਰ॥
ਅਨਮਿਟ ਅਖਰੀਂ ਗਿਆ ਉਕਰਿਆ
ਅਮਰ ਮਨੁਖ ਦੀ ਮਹਾਂ ਵਿਜੇ ਦਾ
ਬਰਫਾਂ ਦੇ ਅਨਮਾਣੇ ਸੀਨੇ
ਚਿੰਨ੍ਹ ਕੀਰਤੀ, ਫ਼ਤਿਹ ਮੀਨਾਰ।
ਓੜਕ ਨਿਵ ਕੇ
ਆਨ ਮਨੁਖ ਨੂੰ
ਪਰਬਤ ਨੇ ਕੀਤਾ ਪਰਨਾਮ

***

(1) ਹਿੰਦ ਦੇ ਇੱਕ ਸਵਰੇਅਰ ਜਨਰਲ ਦੇ ਨਾਂ ਤੇ ਹਿਮਾਲਾ ਦੀ ਟੀਸੀ ਦਾ ਨਾਂ ਰੱਖਿਆ ਗਿਆ।
(2) ਤੇਨ ਸਿੰਘ ਅਰਥਾਤ 'ਬਰਫ ਦਾ ਸ਼ੇਰ', ਐਵਰੈਸਟ ਜੇਤੂ ਨੂੰ ਨੇਪਾਲ ਦਰਬਾਰ ਵਲੋਂ ਖਿਤਾਬ ਮਿਲਿਆ।
(3) ਪਾਰਬਤੀ, ਹਿਮਾਲਾ ਦੀ ਪੁਤ੍ਰੀ ਆਖੀ ਜਾਂਦੀ ਹੈ।

*ਸਪਤਾਹਿਕ ਦਿਹਾਤ ਸੁਧਾਰ*

## ਵਿਛੜਦੇ ਨੈਨ

ਨੀ ਕੁੜੀਏ ਤੇਰੇ ਨੈਨ।
ਹਾਏ ਕਿਉਂ ਇਹ ਡੁਲ੍ਹ ਡੁਲ੍ਹ ਪੈਨ।

ਬੁਲ੍ਹ ਫਰਕਦੇ, ਧੜਕੇ ਸੀਨਾ,
ਕਿਉਂ ਫੱਲਾਂ ਨੂੰ ਆਏ ਪਸੀਨਾ,

ਤੜਫਨ ਸੱਧਰਾਂ ਰੀਝਾਂ ਝੂਰਨ
ਹਾਸੇ ਕਿਉਂ ਬੇਚੈਨ।

ਕੁੜੀਏ ਤੇਰੇ ਨੈਨ ਗੁਲਾਬੀ,
ਸਾਕੀ ਕਦੇ, ਤੇ ਕਦੇ ਸ਼ਰਾਬੀ

ਹਾਏ ਵਿਛੋੜੇ ਦੀ ਤਰਸਾਈ,
ਨਸ਼ੇ ਉਤਰ ਗਏ ਹੈਨ।

ਇਹ ਅੱਥਰੂ ਨਾ ਕੁੜੀਏ ਪਾਣੀ,
ਨਿਰਾ ਤੇਲ, ਤੂੰ ਰਮਜ਼ ਨਾ ਜਾਣੀ,

ਦਿਲ ਦੀ ਅੱਗ ਤੇ ਪੈ ਕੇ ਦੇਣ ਨਾ,
ਸੁਖ ਦੀ ਨੀਂਦੇ ਸੈਨ।

ਤੇਰੇ ਦਿਲ ਦੀ ਮੂਕ ਵੇਦਨਾ,
ਕਲਪ ਕਲਪ ਕੇ ਤੇਰੀ ਤੜਫਨਾ,

ਆਖ ਰਹੇ ਇਹ ਮਿਰਗ ਮਮੋਲੇ,
ਪਾ ਅਨ-ਸੁਣਦੇ ਵੈਨ।

ਠੱਲ੍ਹ ਕੁੜੀਏ ਇਹ ਹੜ੍ਹਦਾ ਲਾਵਾ,
ਕੋਈ ਤਾਂ ਰਹਿਣ ਦੇ ਪੱਤ੍ਰ ਸਾਵਾ,

ਲੂਹ ਦਿਤੇ ਸਭ ਬਾਗ ਬਗੀਚੇ,
ਇਸ ਆਤਸ਼ ਦੇ ਵਹਿਣ,

ਕੁੜੀਏ ਤੇਰੇ ਨੈਨ।
ਹਾਏ ਕਿਉਂ ਇਹ ਡੁਲ੍ਹ ਡੁਲ੍ਹ ਪੈਨ।

***

ਮੌਤ ਦਾ ਹੈ ਜ਼ਹਿਰ ਵਧਦਾ ਜਾ ਰਿਹਾ।
ਇਸ ਲਈ ਕਿ,
ਜ਼ਿੰਦਗੀ ਦਾ ਫੁੱਲ ਹੈ ਮੁਰਝਾ ਰਿਹਾ।
ਇਸ ਲਈ ਕਿ
ਸਾਗਰਾਂ ਦੀ ਬੜਵਾ ਅਗਨੀ ਵਧ ਰਹੀ।
ਸੰਜੀਵਨੀ ਨਦੀਆਂ ਦਾ ਅੰਮ੍ਰਿਤ
ਬਣ ਗਿਆ ਜ਼ਹਿਰੀਲੀ ਖਾਰ।
ਵੇਖਣਾ, ਰਹਿਣਾ ਖਿਜਾਂ ਤੋਂ
ਸਦ ਬਹਾਰੇ! ਹੋਸ਼ਿਆਰ!
ਕਲਰੀ ਧਰਤੀ 'ਚੋਂ ਮੁਸ਼ਕੇ,
ਕੌਲ ਫੁੱਲਾ! ਤੈਨੂੰ ਜਰਨੇ ਪੈ ਗਏ
ਕਲਰੀ ਸੱਪਾਂ ਦੇ ਸ਼ੂਕ ਅੰਗਾਰੇ।
ਆਫ਼ਤਾਂ ਦੇ ਪਰਬਤਾਂ 'ਚੋਂ
ਝਰਦੀਏ ਨੀ ਆਬਸਾਰੇ!
ਸਮਝ ਕਰਦੇ ਕੀ ਇਸ਼ਾਰੇ ?
ਰਮਜਾਂ ਪਾਂਦੇ ਕੀ ਕਿਨਾਰੇ ?
ਤਿਆਰ ਨੇ ਬੱਸ ਆਪੋ ਵਿਚ
ਗਲਵੱਕੜੀ ਇਹ ਪਾਉਣ ਨੂੰ,
ਲਾਂਬੂ ਤੇਰੇ ਪਾਣੀਆਂ ਨੂੰ ਲਾਉਣ ਨੂੰ,
ਆ ਰਹੀ ਕਨਸੋ ਤੇਰੀ ਮੌਤ ਦੀ,
ਮੌਤ ਦੇ ਲਾਵੇ ਨੂੰ ਠਲ੍ਹ
ਕਰ ਕੋਈ ਤਦਬੀਰ ਕਾਰੀ!
ਹੇ ਮਹਾਂ ਮਾਇਆ *ਮਹਿਖਿਆਰੀ!
ਹੇ ਜਗਤ-ਜੀਵਨ ਅਮਰ ਨਾਰੀ!
ਮੁਸਕਰਾਂਦੀ ਰਹਿ ਪਿਆਰੀ!

*'ਜਨ-ਸਾਹਿਤ'*

**ਮਹਿਖਿਆਰੀ-ਰਾਕਸ਼ਾਂ ਦੀ ਦੁਸ਼ਮਨ-ਦੁਰਗਾ*

***

# ਚੰਦ ਤੇ ਮੈਂ

ਚੰਦ ਅਸਮਾਨੀ ਚਮਕ ਰਹੇ ਨੂੰ, ਕਿਹਾ ਮੈਂ ਕੋਲ ਬੁਲਾਕੇ
ਸੱਚ ਅਫਸੋਸ ਕਿ ਤੇਰੀ ਹਿਕ ਤੇ ਮਾਨਵ ਨਚਿਆ ਜਾ ਕੇ
ਮਾਨੋ ਕਾਲੀ ਨਾਗ ਦੇ ਫਨ ਤੇ, ਕਾਹਨ ਨੇ ਨਾਚ ਰਚਾਇਆ
ਲਭ ਕੇ ਲੁਕਿਆ ਭੇਤ ਕੁਦਰਤੀ, ਮਾਨਵ ਜਸ਼ਨ ਮਨਾਇਆ
ਤੇਰੇ ਹੁਸਨ ਜਮਾਲ ਦੀ ਮਿਟੀ, ਉਹਨੇ ਪੁਟ ਉਡਾਈ
ਤੇਰੀ ਸੁੰਦਰਤਾ ਦੀ ਗਾਥਾ, ਉਹਨੇ ਝੂਠ ਬਣਾਈ
ਸਦੀਆਂ ਤੋਂ ਬੰਦ ਅੱਖ ਕਵੀਆਂ ਦੀ ਨੀਲ* ਨੇ ਦਸ ਕੇ ਖੋਲ੍ਹੀ
ਚੰਦ ਦਾ ਮੁਖ ਅਸੁੰਦਰ ਕੋਝਾ, ਖਰਵੀ ਤੇਰੀ ਬੋਲੀ
ਜੁਗਨੂੰ ਤੈਨੂੰ ਮਾਤ ਪਾ ਸਕੇ, ਕੋਈ ਨਾ ਪਾਸਾ ਚਮਕੇ
ਕਾਲੀ ਰਾਤ ਏਂ ਕਾਈਆਂ ਤੇਰੀ, ਕੇਵਲ ਕਾਲਕ ਦਮਕੇ
ਕਹਿੰਦੇ ਤੇਰੀ ਦੁਨੀਆ ਨ੍ਹੇਰੀ, ਜੁੱਸਾ ਡੂੰਘੀਆਂ ਖਾਈਆਂ
ਤੇਰੀ ਤਕਣੀ ਨਹਿਸ਼ ਖਲਾਰੇ, ਚੰਦਰੀਆਂ ਪਰਛਾਈਆਂ

ਚੰਦ ਬੋਲਿਆ ਬੋਲ ਅੰਗਮੀ, ਡੋਲ ਕੇ ਹੰਝੂ ਬੁਕ ਬੁਕ
ਗਲਾ ਗਿਲੇ ਭਰਿਆ ਉਹਦਾ, ਕਿਹਾ ਉਸ ਕੁਝ ਰੁਕ ਰੁਕ
ਹੋਸ਼ ਹਵਾਸ਼ ਦਾ ਰਸਾ ਤੇਰਾ ਟੁੱਟ ਗਿਆ ਸਣ ਕਿੱਲੇ
[1]ਪੁਰਜ਼ੇ ਘੜਣ ਹਾਰਿਆ, ਤੇਰੇ ਪੁਰਜ਼ੇ ਦਿਸਦੇ ਢਿੱਲੇ
ਇਸ ਨਾ ਸ਼ੁਕਰੀ ਦੁਨੀਆ ਅੰਦਰ, ਸੰਭਵ ਸਭ ਕੁਝ ਹੋਵੇ
ਕਾਲਾ ਕਾਂ ਤਾਂ ਬਾਘੀਆਂ ਪਾਵੇ, ਮੋਰ ਅਥਰੂ ਚੋਵੇ
ਜਦ ਸੂਰਜ ਥੱਕ ਟੁੱਟ ਜਾਂਦਾ, ਉਹਦਾ ਕੰਮ ਭੁਗਤਾਵਾਂ
ਕਾਲੀਆਂ ਰਾਤਾਂ ਚਾਨਣ ਵੰਡਾ ਸ਼ੀਤਲਤਾ ਵਰਤਾਵਾਂ
ਮੈਂ ਤੇ ਸੂਰਜ ਜਦੋਂ ਵਿਚਾਲੇ, ਧਰਤੀ ਆਨ ਖਲੋਵੇ
ਮੇਰੀ ਲੋ ਤੋਂ ਰਾਤ ਵਿਚਾਰੀ, ਹਥ ਧੋਵੇ ਤੇ ਰੋਵੇ
ਧਰਤੀ ਆਪਣੀ ਬੇਮੁਖਤਾ, ਚਤੁਰਾਈਆਂ ਹੇਠ ਲਕੋਵੇ
ਮਸਲੇ *ਰਾਹੂ ਕੇਤੂ ਦੇ ਘੜ, ਝੂਠੀ ਸੱਚੀ ਹੋਵੇ

ਬਣਿਆ ਮੇਰਾ ਪ੍ਰਾਹੁਣਾ ਮਾਨਵ, ਮੈਂ ਸਿਰ ਸੇਵਾ ਲੀਤੀ
ਫਿਰ ਵੀ ਜਗ ਦੀ ਸੇਵਾ ਦੇ ਵਿੱਚ, ਕੁਝ ਵੀ ਕੰਮੀ ਨਾ ਕੀਤੀ
ਪਹਿਲਾਂ ਵਾਂਗੂੰ ਚਮਕ ਰਿਹਾ ਹਾਂ, ਕਿਰਨਾਂ ਹਾਸੇ ਵੰਡਾਂ
ਇਸ ਧਰਤੀ ਨੂੰ ਨੂਰ ਆਪਣਾ, ਭਰ ਭਰ ਕਾਸੇ ਵੰਡਾਂ

ਠੀਕ ਮੈਂ ਚਾਨਣ ਸੂਰਜ ਕੋਲੋਂ, ਲੈਕੇ ਅਗੇ ਵੰਡਾਂ
ਪਰ ਉਹ ਜਗ ਨੂੰ ਗਰਮੀ ਦੇਵੇ, ਮੈਂ ਵਰਸਾਵਾਂ ਠੰਡਾਂ
ਇਸ ਵਿੱਚ ਮੈਨੂੰ ਸ਼ਰਮ ਨਾ ਕੋਈ ਆਪਣਾ ਫਰਜ਼ ਨਿਭਾਵਾਂ
ਕਾਦਰ ਵਲੋਂ ਮਿਲੇ ਹੁਕਮ ਵਿੱਚ ਆਪਣੀ ਕਾਰ ਕਮਾਵਾਂ
ਪੁਲਾੜ ਯਾਤਰੀ ਮਹਿਮਾਨਾਂ ਨੂੰ, 'ਜੀਉ ਆਇਆਂ ਨੂੰ', ਆਖਾਂ
ਕੀ ਆਖਾਂ ਇਨ੍ਹਾਂ ਚੋਰਾਂ ਨੂੰ ਪਰ, ਜਿਨ੍ਹਾਂ ਗਵਾਇਆਂ ਸਾਖਾਂ
ਕੀ ਭੇਤ ਉਨੀ ਮੇਰਾ, ਮੇਰੀ ਦੁਨੀਆਂ ਦਾ ਯਾ ਲਭਾ
ਦੋ ਘੜੀਆਂ ਸਾਹ ਕਢਕੇ ਇੱਥੇ ਕੋਈ ਤੱਤ ਆ ਲਭਾ
ਕੀ ਲੈ ਗਏ ਚੁਕਕੇ ਇੱਥੋਂ, ਕੁਝ ਪਥਰ ਯਾ ਗਿਟੀ
ਯਾ ਸਿਰ ਮੁਨੀ ਸਾਇੰਸ ਦੇ ਸਿਰ ਪਾਉਣ ਲਈ ਬੁਕ ਬੁਕ ਮਿਟੀ
ਜਿਨ ਹਾਲੇ ਨਾ ਰਮਜ ਇਹ ਪਾਈ, ਕਿਵੇਂ, ਕਿਉਂ ਮੈਂ ਚਮਕਾਂ
ਕਿਸ ਹੁਸਨ ਦੀ ਲਿਸ਼ਕ ਦਾ ਸਦਕਾ, ਪਰਬਤ ਨੇਰ ਦਾ ਦਮਕਾਂ
ਕਵੀ ਇਨ੍ਹਾਂ ਦੇ ਭੁਚਲਾਵੇ 'ਚ ਤਿੰਨ ਕਾਲ ਨਾ ਆਸਨ
ਸੁੰਦਰੀਆ ਦੇ ਮੁਖ ਦੀ ਆਭਾ, ਮੇਰੇ ਨਾਲ ਮਿਲਾਸਨ
ਥੁਕਕੇ ਚਟੇ ਕਲ ਨੂੰ ਫਿਰ, ਅਜ ਜੋ ਵਿਗਿਆਨ ਏ ਕਹਿੰਦਾ
ਚੰਨ ਦੇ ਉੱਤੇ ਥੁਕਿਆ, ਆਪਣੇ ਮੂੰਹ ਤੇ ਪੈਂਦਾ

ਮੈਂ ਕਿਹਾ ਚੰਨਾ ਸੱਚ ਤਾਂ ਇਹ ਵੇ, ਖੋਤਿਓਂ ਡਿਗੀ ਘੁਮਾਰੀ
ਐਵੇਂ ਚੜੇ ਘੁਮਾਰ ਤੇ, ਉਹੋ ਤੈਨੂੰ ਵੀ ਬੀਮਾਰੀ

***

*ਨੀਲ ਆਰਮ ਸਟਰੋਂਗ ਅਮਰੀਕੀ ਪੁਲਾੜ ਯਾਤਰੀ ਜਿਸਨੇ ਸਭ ਤੋਂ ਪਹਿਲਾ 21 ਜੁਲਾਈ, 1969 ਨੂੰ ਚੰਦਰਮਾ ਤੇ ਪੈਰ ਧਰਿਆ।

* ਰਾਹੂ ਦਾਨਵ ਪੁੱਤਰ ਸੀ, ਸਮੁੰਦਰ ਮੰਥਨ ਸਮੇਂ ਇਹ ਭੇਸ ਬਦਲ ਕੇ ਦੇਵਤਿਆਂ 'ਚ ਆ ਰਲਿਆ ਅਤੇ ਅੰਮ੍ਰਿਤ ਲੈ ਕੇ ਪੀ ਗਿਆ। ਸੂਰਜ ਅਤੇ ਚੰਦਰਮਾ ਨੇ ਇਸਨੂੰ ਪਹਿਚਾਣ ਲਿਆ ਅਤੇ ਵਿਸ਼ਨੂੰ ਭਗਵਾਨ ਨੂੰ ਦੱਸਿਆ। ਉਹਨਾਂ ਨੇ ਇਸਦਾ ਸਿਰ ਵੱਢ ਦਿਤਾ। ਸਿਰ ਨੂੰ ਰਾਹੂ ਅਤੇ ਕੇਤੂ ਧੜ ਨੂੰ ਕਹਿਦੇ ਹਨ। ਆਪਣਾ ਪੁਰਾਣਾ ਵੈਰ ਬਰਕਰਾਰ ਰੱਖਦੇ ਹੋਏ ਇਹ ਸੂਰਜ ਚੰਦਰਮਾ ਨੂੰ ਗ੍ਰਸਦੇ ਹਨ ਅਤੇ ਗ੍ਰਹਿਣ ਲੱਗਦਾ ਹੈ।

1. ਇਹ ਕਵਿਤਾ ਕਿਸੀ ਅਖਬਾਰ/ਰਸਾਲੇ ਵਿਚ ਛਪੀ ਨਹੀਂ, ਮੇਰੇ ਸਵਰਗੀ ਪਿਤਾ ਜੀ ਨੇ ਮੇਰੀ ਬੇਨਤੀ ਤੇ ਲਿਖ ਕੇ ਮੈਨੂੰ ਭੇਜੀ ਸੀ, ਜਦ ਕਿ ਮੈਂ ਹੁਸ਼ਿਆਰਪੁਰ ਪੋਲੀਟੈਕਨਿਕ ਵਿਚ ਮਕੈਨੀਕਲ ਇੰਜੀਨਅਰਿਗ ਕਰ ਰਿਹਾ ਸੀ। ਇਸੀ ਕਾਰਣ ਪੁਰਜ਼ੇ ਘਾੜਨ ਹਾਰੀਆ ਕਿਹਾ ਗਿਆ ਹੈ।

ਕਵਿਤਾ ਉਚਾਰਣ ਦਾ ਮੁਕਾਬਲਾ ਹੋਣਾ ਸੀ ਜੋ ਕਿ ਬਾਦ ਵਿਚ ਮੁਲਤਵੀ ਹੋ ਗਿਆ। ਇਹ 1969-70 ਦੀਆਂ ਗੱਲਾਂ ਹਨ।

## ਅਰਦਾਸ

ਐ ਕਿ ਜਿਸ ਦੇ ਹੱਥ ਹੈ ਜੀਵਾਲਣਾ ਤੇ ਮਾਰਨਾ,
ਐ ਕਿ ਜਿਸ ਦੇ ਬਸ ਹੈਸੀ, ਡੋਬਨਾ ਤੇ ਤਾਰਨਾ।
ਇਹ ਤਕ ਪਟੜੀ ਰੇਲ ਦੀ, ਤੇ ਲਾਗਲੀ ਗੰਦੀ ਫਿਜ਼ਾ,
ਵਾਂਗ ਮੱਛਰ ਜ਼ਿੰਦਗੀ ਨੂੰ ਦੇਂਵਦੀ ਏ ਵਾ ਨਸਾ।

ਇਹ ਟੁੱਟੀਆਂ ਕੁਝ ਕੁੱਲੀਆਂ, ਇਹ ਕਾਮਿਆਂ ਦੇ ਆਲ੍ਹਣੇ,
ਅਧਮੋਏ ਜੀਵਨ ਦੇ ਸਿਵੇ, ਦੁਖ ਦੇ ਪੰਘੂੜੇ ਪਾਲਣੇ।
ਜੀ ਭਿਆਣੀ ਲੜ ਖੜਾਂਦੀ, ਜ਼ਿੰਦਗੀ ਰਹੀ ਝਟ ਲੰਘਾ,
ਖਾ ਕੇ ਠੋਕਰ ਉਠਦੀ ਏ, ਚੀਕ ਪੈਂਦੀ ਥਰ ਥਰਾ।

ਇਹ ਬੇਇਲਾਜਾ ਮਰ ਗਿਆ ਪੁਤ੍ਰ ਕਿਸੇ ਮਜ਼ਦੂਰ ਦਾ,
ਮਜਬੂਰੀਆਂ ਗਲ ਘੁਟ ਦਿੱਤਾ, ਏ ਕਿਸੇ ਮਜਬੂਰ ਦਾ।
ਐ ਮੇਰੇ ਜੀਵਨ ਭੰਡਾਰੀ, ਐ ਮੇਰੇ ਪ੍ਰਮਾਤਮਾ।
ਰਖੀਂ ਆਵਾਗਾਉਣ ਤੋਂ, ਇਹ ਦੂਰ ਦੁਖੀ ਆਤਮਾ।

ਮਜ਼ਦੂਰ ਪੁਤ੍ਰ ਦੇ ਜਿਸਮ ਵਿਚ, ਟਿਕ ਸਕੀ ਨਾ ਚਾਰ ਦਿਨ,
ਕਦੋਂ ਵੇਖਣਗੇ ਇਹ ਨਿਰਧਨ, ਸੁਖ ਦੇ ਨਾਦਾਰ ਦਿਨ।
ਤੇਰੇ ਦਰ ਤੇ ਹੈ ਪ੍ਰਭੂ, ਫ਼ਰਿਆਦ ਹੈ ਅਰਦਾਸ ਹੈ,
ਬਣ ਕੇ ਸੱਧਰ ਤੜਫਦੀ, ਪਈ ਦਿਲ ਮੇਰੇ ਦੀ ਆਸ ਹੈ।

ਜਨਮ ਮੁੜ ਕੇ ਲਏ ਨਾ, ਇਹ ਘਰ ਕਿਸੇ ਮਜ਼ਦੂਰ ਦੇ,
ਇਸ ਨ੍ਹੇਰੀ ਕਿਸਮਤ ਨੂੰ ਨਾ ਭੇਜੀਂ, ਘਰ ਵਤਨ ਦੇ ਨੂਰ ਦੇ।
ਸੂਲੀ ਟੰਗੀ ਹੀ ਰਹੇਗੀ, ਹਾਮਲਾ ਮਜ਼ਦੂਰਨੀ,
ਮਜ਼ਦੂਰੀ ਭੀ ਨਾ ਕਰ ਸਕੇਗੀ, ਚੰਦਰੀ, ਮਜਬੂਰਨੀ।

ਇਹ ਗ਼ਰੀਬੀ ਗੰਦਗੀ, ਜਮਣ, ਮਰਨ ਦੀ ਪੀੜ ਆਹ।
ਇਹ ਰੋਗ, ਟੁੱਟਣ ਦਮਾਂ ਦਾ, ਇਹ ਆਫਤਾਂ ਦੀ ਭੀੜ ਆਹ।
ਇਸ ਜਾਮ ਪਹੀਏ ਨਾਲ ਕੀ, ਰਫਤਾਰ ਦਾ ਹੁਣ ਮੇਲ ਏ?
ਜੂੰ ਦੇ ਕੋਲੋਂ ਸ਼ੂਕਦੀ, ਬੇਖਬਰ ਜਾ ਰਹੀ ਰੇਲ ਏ।

ਰੋਕ ਲੈਸੀ ਰਾਹ ਇਕ ਦਿਨ, ਜੂੰ ਇਹ ਖ਼ੂਨੀ ਰੇਲ ਦਾ,
ਅੰਤ ਹੋ ਕੇ ਰਹੇਗਾ ਬੇਖ਼ਬਰਿਆਂ ਦੇ ਖੇਲ ਦਾ।
ਪਿਘਲ ਪਥਰ ਜਾਨ ਸੁਣ, ਕਿਲਕਾਰੀ ਇਸ ਫਰਯਾਦ ਦੀ,
ਕੰਧ ਢੈ ਕੇ ਰਹੇਗੀ, ਨਿਰਧਨਤਾ-ਪੂੰਜੀ ਵਾਦ ਦੀ।

ਕੌਮੀ ਸੁਤੰਤਰ

# ਸਮੇਂ ਦੀ ਚਨੌਤੀ

ਅੱਜ ਅੰਨ ਸੰਕਟ ਏ ਹਰ ਪਾਸੇ ਛਾਇਆ
ਮੇਰੇ ਦੇਸ਼ ਨੂੰ ਟੋਟਾ ਅੰਨ ਦਾ ਏ ਆਇਆ
ਮੇਰੇ ਦੇਸ਼ ਵਿਚ ਮੂੰਹ ਵਧੇ ਨੇ ਅਨੇਕਾਂ
ਜਿਵੇਂ ਛਾਨਣੀ ਹੋਵੇ ਖਾ ਲਈ ਏ ਛੇਕਾਂ

ਜਿਹਦੇ ਸਾਹਵੇਂ ਖੇਤਾਂ ਦੀ ਕੁਝ ਨਹੀਂ ਏ ਪਾਇਆਂ
ਦਮ ਤੋੜ ਦਿੱਤਾ ਏ ਗਊਆਂ ਦੇ ਜਾਇਆਂ
ਅਨਾਜਾਂ ਦੇ ਅੰਬਾਰ ਨੀਵੇਂ ਨੇ ਹੋਏ
ਨਦੀਆਂ ਦੇ ਪਾਣੀ ਜਿਉਂ ਰੇਤਾ ਲੁਕੋਏ

ਲਖ ਹਲ ਚਲਾਵੋ ਤੇ ਲਖ ਹੋਵੇ ਵਰਖਾ
ਵਧੇ ਪੈਲੀਆਂ ਦੀ ਨਾ ਤਾਂ ਭੀ ਸਮਰਥਾ
ਵਧਦੀ ਆਬਾਦੀ ਨੇ ਦਾਣੇ ਮੁਕਾਏ
ਸੋਚੇ ਕਿਸਾਨੋ ਕਿਵੇਂ ਪੇਸ਼ ਜਾਏ

ਕਣਕਾਂ ਦਾ ਘਾਟਾ ਤੇ ਛੋਨੇ ਦਾ ਤੋੜਾ
ਜਿੱਨਾ ਉਗਾਵੋ ਇਹ ਉੱਨਾ ਈ ਥੋੜਾ
ਖੇਤਾਂ 'ਚੋਂ ਨਾ ਲੋੜ ਵੀ ਪੂਰੀ ਹੁੰਦੀ
ਨਾ ਰਾਂਝੇ ਨੂੰ ਦੇ ਹੀਰ ਤੋਂ ਚੂਰੀ ਹੁੰਦੀ

ਕਦੇ ਕਣਕ ਦੇ ਥੋਕ ਦਾ ਸੀ ਵਪਾਰੀ
ਉਹ ਕਰਨ ਬਣਿਆ ਅਜ ਦਾ ਭਿਖਾਰੀ
ਕਦੇ ਜੱਗ ਦੀ ਸੀ ਜੋ ਭੁੱਖ ਨੂੰ ਮਿਟਾਂਦਾ
ਉਹ 'ਮਿਰਕਨ (ਅਮਰੀਕਨ) ਤੋਂ ਰੋਟੀ ਮੰਗਾ ਕੇ ਹੈ ਖਾਂਦਾ

ਇਹ ਕੇਡੀ ਏ ਲੱਜਾ ਇਹ ਮਜਬੂਰੀ ਕੇਡੀ
ਇਹ ਮਜਬੂਰੀ ਦੀ ਵੀ ਏ ਮਸ਼ਹੂਰੀ ਕੇਡੀ
ਕਿ ਭਾਰਤ ਦਾ ਗਹਾ ਕਿ ਨਿਘਰ ਗਿਆ ਏਡਾ
ਕਿ ਕੰਮ ਉਹਦਾ ਕਰਦਾ ਆਕੇ ਕੈਨੇਡਾ

ਨਾ ਕੇਵਲ ਇਹ ਸਰਕਾਰ ਦੀ ਜ਼ਿੰਮੇਵਾਰੀ
ਤੁਹਾਡੀ ਵੀ ਇਸ ਵਿਚ ਬਹੁਤ ਹਿਸੇਦਾਰੀ
ਇਸ ਮੋਰਚੇ ਅਗੇ ਹੋਣਾ ਪਵੇਗਾ
ਤੁਹਾਨੂੰ ਕਲੰਕ ਇਹੋ ਧੋਣਾ ਪਵੇਗਾ

ਇਹ ਚੈਲੰਜ ਸਮੇਂ ਦਾ ਸਮੇਂ ਦੀ ਚਨੌਤੀ
ਥੋੜਾਂ ਦੇ ਦਾਨਵ ਲਈ ਬਣ ਜਾਉ ਭਗੌਤੀ
ਕਦ ਤਕ ਕਣਕ ਦੇ ਜਹਾਜ਼ਾਂ ਨੇ ਆਉਣਾ
ਕਦ ਤਕ ਹੱਥ ਦੂਜੇ ਅੱਗੇ ਫੈਲਾਉਣਾ

ਸੋਚੋ ਤੇ ਦਸੋ ਕੋਈ ਯਤਨ ਐਸਾ
ਭਾਰਤ 'ਚ ਰਹਿ ਜਾਏ ਭਾਰਤ ਦਾ ਪੈਸਾ
ਇਹ ਪੈਸਾ ਬਣਾ ਸਕਦੇ ਦੋ ਭਾਖੜੇ
ਜੋ ਦੇਸ਼ ਦੇ ਕੰਮ ਕਰਨ ਗਾਖੜੇ

ਇਹ ਪੈਸਾ ਬਣਾਵੇ ਅਜਿਹੀਆਂ ਕੋਈ ਖਾਦਾਂ
ਮਿਲਨ ਬਾਂਝ ਧਰਤੀ ਨੂੰ ਆਸਾ ਮੁਰਾਦਾਂ
ਕੋਈ ਬੀਜ ਵੱਡੀ ਸਮਰਥਾ ਦਾ ਬੀਜੋ
ਕਲ ਵਲ ਭੀ ਤਕੋ, ਨਾ ਅੱਜ ਤੇ ਹੀ ਰੀਝੋ

ਇਹ ਦਰਦ ਏ ਤੁਹਾਡਾ, ਤੁਹਾਡੀ ਕਹਾਣੀ
ਇਹ ਪੀੜਾ ਤੁਹਾਡੀ, ਤੁਹਾਨੂੰ ਸੁਨਾਣੀ
ਭਾਰਤ ਦੀ ਗੁਲਜ਼ਾਰ ਦੇ ਬਾਗਬਾਨੋ
ਭਾਰਤ ਦੀ ਬੇੜੀ ਦੇ ਨਾਵਕ ਕਿਸਾਨੋ

ਪਸੀਨਾ ਵੀ ਡੋਲ੍ਹੋ ਤੇ ਅਕਲਾਂ ਖ਼ੋਚੋ
ਕੋਈ ਵਲ ਉਪਜ ਨੂੰ ਵਧਾਵਣ ਦਾ ਸੋਚੋ
ਵਿਗਿਆਨ ਵਿਚ ਧੋਵੋਂ ਬੀ ਅਤੇ ਰੂੜੀ
ਦੂਣੀ ਕਰੋ ਬੌਲਦ ਦੀ ਕਣਕ ਤੂੜੀ

ਮੇਰੇ ਵਤਨ ਦੀ ਸ਼ਰਮ ਨੂੰ ਲਕੋਵੋ
ਫਸਲ ਆਤਮ ਨਿਰਭਰਤਾ ਦੀ ਕੋਈ ਬੋਵੋ
ਅੰਨ ਦਾ ਹੀ ਦਾਤਾਰ ਹੁੰਦਾ ਮੁਖੀ ਏ
ਅੰਨ ਦਾ ਹੀ ਦਾਤਾਰ ਹੁੰਦਾ ਸੁਖੀ ਏ

***

*ਜਾਗ੍ਰਤੀ-ਅਗਸਤ 1966*

# ਮੈਂ ਕਣਕ ਮੈਂ ਜੀਵਨ ਦਾਤੀ

ਮੈਂ ਕਣਕ ਮੈਂ ਜੀਵਨ ਦਾਤੀ
ਤੁਰਦੀ ਮੇਰੀ ਇਉਂ ਕਹਾਣੀ
ਜਨਮ ਮੇਰੀ ਮਾਂ ਜਿਮੀਂ ਤੋਂ ਲੀਤਾ, ਪਹਿਲਾਂ ਜੱਟ ਨੇ ਇੱਦਾਂ ਕੀਤਾ
ਹਲ ਵਾਹ ਡੂੰਘੇ ਟੋਏ 'ਚ ਪਾਇਆ ਨਾਲ ਸੁਹਾਗੇ ਖ਼ੂਬ ਦਬਾਇਆ
ਖ਼ੂਬ ਸਿੰਜਿਆ ਪਾਣੀ ਦਿਤਾ ਕੱਤਕ ਵਿਚ ਉਨ ਕੀਤਾ ਕਿੱਤਾ।
ਕੂੰਜਾਂ ਕਦੋਂ ਪਹਾੜੋਂ ਲਹੀਆਂ ਉਹਦੇ ਆਣ ਸਰ੍ਹਾਣੇ ਬਹੀਆਂ।
ਕਹਿਣ 'ਹਸ਼ਰ ਦੀ ਲਓ ਨਿਆਮਤ, ਮੁਰਦਿਓ ਉਠੋ ਆਈ ਕਿਆਮਤ।
ਪਾੜ ਕਬਰ ਉਹ ਉਠ ਖਲੋਈ, ਹੌਲੀ ਹੌਲੀ ਉੱਚੀ ਹੋਈ
ਜਿਉਂ ਸਪੋਲੀਏ ਨਿਕਲ ਖਲੋਏ, ਧਰਤੀ ਦੇ ਲੂੰ ਕੰਡੇ ਹੋਏ
ਦਿਨਾਂ ਨੇ ਉਹਨਾਂ ਦਾ ਜੀਵਨ ਗਿਣਿਆ, ਗਿੱਠੀਂ ਮੁੱਠੀ ਉਹਨੂੰ ਮਿਣਿਆ।
ਸਾਵੀ ਪੈਲੀ ਜੱਟ ਨੂੰ ਭਾਣੀ,
ਹਰੀ ਕਚੂਰ ਜਾਂ ਰੰਗਤ ਮਾਣੀ,
ਮੇਰੀ ਅੱਗੇ ਵਧੇ ਕਹਾਣੀ।

ਮੱਘੇ ਕਢਦਾ ਮੱਘਰ ਆਇਆ, ਮਾਂ ਦਾ ਜੀਵਨ-ਤੰਦ ਵਧਾਇਆ।
ਪਹਿਲਾਂ ਮਸਾਂ-ਮਸਾਂ ਮੈਂ ਗਿੱਟੇ-ਗਿੱਟੇ, ਗੋਡੇ-ਗੋਡੇ, ਨਿਕਲੇ ਸਿੱਟੇ।
ਵਰਖਾ ਆਈ ਉਹ ਨ੍ਹਾਤੀ ਧੋਤੀ, ਧੁੱਪ ਸੇਕਦੀ ਖੜੀ ਖੜੋਤੀ।
ਸ਼ੀਂਹ ਦੀਆਂ ਮੁੱਛਾਂ ਜਹੇ ਕਸਾਰ, ਮੈਂ ਨਿੱਮਣ ਦੀ ਲਾਈ ਬਹਾਰ।
ਪੁਗੇ ਦਿਨਾਂ ਤੇ ਲਗੇ ਰੋਂਏ, ਤ੍ਰੇਲਾਂ ਆਈਆਂ ਲੈ ਕੇ ਢੋਏ।
ਸਰ੍ਹੋਂ ਨਾਲ ਉਨ ਬਾਤਾਂ ਪਾਈਆਂ, ਲੋਹੜੀ ਆਈ ਦੇਣ ਵਧਾਈਆਂ।
ਆਈ ਪੋਹ ਦੀ ਜਦੋਂ ਮਸਾਂਤ, ਸੁੰਦਰੀ 'ਸ਼ਿਸ਼ਰ' ਦੀ ਗਈ ਭ੍ਰਾਂਤ।
'ਤੁਖਾਰ' ਕਿਸ਼ੋਰ ਨੇ ਆਸ ਪੁਜਾਈ, ਸੋਹਣੀ ਨੂੰ ਗਲਵਕੜੀ ਪਾਈ।
ਮੱਜਨ ਮਾਘ ਮੁਸ਼ਕਤ ਕੀਤਾ, ਮਸਤਕ ਮੁੜਕਿਉਂ ਅੰਮ੍ਰਿਤ ਪੀਤਾ।
ਮਾਂ ਕੁਖ ਸਫਲੀ ਰੱਬ ਦੇ ਭਾਣੇ, ਮੋਤੀਆਂ ਵਰਗੇ ਪੈ ਗਏ ਦਾਣੇ।
ਸਿੱਪੀਆਂ ਸਿੱਟੇ ਸਾਰੇ ਭਰ ਗਏ, ਜੱਟ ਦੀ ਆਸ ਦੇ ਬੇੜੇ ਤਰ ਗਏ।
ਟੁਟਾ ਮੇਰੀ ਚੁਪ ਦਾ ਫਾਕਾ, ਛੋਲਿਆਂ ਨੂੰ ਆ ਪਿਆ ਪਟਾਕਾ।
ਪਏ ਪਟਾਕਣ ਸੁਬਹ ਸਵੇਰੇ, ਆਇਆ ਸਾਧੂ ਫੜਨ ਬਟੇਰੇ।

ਹੋ ਗਈ ਮਾਂ ਤਦ ਸਾਵੀਉਂ ਪੀਲੀ,
ਸੋਨੇ ਦਾ ਜਦ ਚੜ੍ਹ ਗਿਆ ਪਾਣੀ,
ਹਾਲੇ ਅਗਾਂਹ ਮੈਂ ਗੱਲ ਸੁਨਾਣੀ।

ਫ਼ਾਗ ਖ਼ੁਸ਼ੀ ਵਿਚ ਗ਼ਮ ਆ ਰਲਿਆ, ਚੇਤ੍ਰ ਆਇਆ ਚਿੰਤਾ ਬਲਿਆ।
ਕੀਤੀ ਜੱਟ ਨੇ ਚੰਗੀ ਰਾਖੀ, ਮੈਂ ਪੱਕੀ ਤੇ ਆਈ ਵਿਸਾਖੀ।
ਦਾਤੇ ਦਾ ਉਨ ਸ਼ੁਕਰ ਮਨਾਇਆ, ਰਜ ਰਜ ਕੇ ਉਨ ਭੰਗੜਾ ਪਾਇਆ।
ਫੜੀ ਦਾਤੀਆਂ ਆਹਵਤਾਂ ਆਈਆਂ, ਵਢ-ਵਢ ਧੜੀਆਂ ਉਨ੍ਹਾਂ ਨੇ ਲਾਈਆਂ।
ਚਲੇ ਫਲ੍ਹੇ ਤੇ ਹੋਈ ਗਹਾਈ, ਮਾਂ ਦੀ ਗੋਦੋਂ ਹੋਈ ਪਰਾਈ।
ਧੰਨ ਜੱਟ ਤੇ ਉਹ ਦੀ ਕਮਾਈ ਜਿਸਨੇ ਜਨਕ ਦੀ ਪਦਵੀ ਪਾਈ।
ਬੀਜ ਕੁਇੰਟਲ ਲਾਲਿਆ ਬੋਲ੍ਹ, ਮਿਹਨਤ ਦਿੱਤੀ ਕਿਸਮਤ ਖੋਲ੍ਹ।
ਨੀਯਤ ਨੇਕ ਨੂੰ ਨੇਕ ਮੁਰਾਦ,
ਜੱਟ ਦੀ ਖੱਟੀ ਜਗ ਨੇ ਖਾਣੀ,
ਪੁੱਜੀ ਸਿਖਰ ਤੇ ਆਣ ਕਹਾਣੀ।

ਸੁਰਗ ਮੇਰੇ ਲਈ ਆਦਮ ਛਡਿਆ, ਅਦਨ ਬਾਗ 'ਚੋਂ ਗਿਆ ਉਹ ਕੱਢਿਆ,
ਮੇਰਾ ਇਸ਼ਕ ਸਹੇੜ ਲਿਆ ਉਨ, ਨਾਗ ਸਿਦਕ ਦਾ ਛੇੜ ਲਿਆ ਉਨ,
ਦੱਸਿਆ ਮੈਨੂੰ ਤੌਰ ਤ੍ਰੀਕਾ, ਕਰਨਾ ਮੌਤ ਦੇ ਨਾਲ ਸ਼੍ਰੀਕਾ,
ਮੈਂ ਵੀ ਉਹਦੇ ਪਿੱਛੇ ਧਾਈ, ਸਤਰ ਪਾੜ ਮੈਂ ਬੇਲੇ ਆਈ,
ਜਿਵੇਂ ਹੀਰ ਨੂੰ ਤਕ ਨਾ ਸਕੀ, ਸਿਹਤੀ ਪਹਿਰੇ ਲਾ ਲਾ ਥੱਕੀ,
ਡਕ ਹੱਟੀ ਤਿਉਂ ਚੋਰ ਬਾਜ਼ਾਰੀ ਲੋਕ ਦੁਸ਼ਮਨੀ ਮੈਥੋਂ ਹਾਰੀ,

ਜ਼ਿੰਦਗੀ ਦੀਵੇ ਤੇਲ ਮੈਂ ਪਾਵਾਂ,
ਬਣ ਕੇ ਭੁਖ ਦੀ ਕਾਲ ਤੇ ਕਾਤੀ,
ਮੈਂ ਕਣਕ ਮੈਂ ਜੀਵਨ ਦਾਤੀ,
ਯੁਗਾਂ-ਯੁਗਾਂ ਦੀ ਮੈਂ ਹਾਂ ਹਾਣੀ,
ਆਪਣੀ ਕਥਾ ਮੈਂ ਆਪ ਵਖਾਣੀ।

*ਜਾਗ੍ਰਤੀ-ਮਈ, 1967*

***

# ਲਕੜੀ ਨੂੰ ਲਕੜੀ ਨੇ ਕਟਿਆ

ਤੜਫਦੀ ਬੀਮਾਰ ਬੱਚੀ ਪੀੜ ਨਾਲ,
ਛਟਪਟਾ ਰਹੀ ਮੌਤ ਦੀ ਉਹ ਗੋਦ ਦੇ ਵਿਚ ਪੈਣ ਲਈ,
ਕਾਲ ਦੇ ਕੰਜੂਸ ਪੱਲੇ ਨੂੰ ਉਹ ਪਰ, ਪਰਵਾਨ ਨਾ।
ਹੁੱਟੀ ਹੁੱਸੀ ਜ਼ਿੰਦਗੀ ਏ ਧਰੂ ਰਹੀ ਵਲ ਆਪਣੀ,
ਤਕ ਰਿਹਾ ਏ ਕਾਲ ਜੀਵਨ ਦਾ ਸੰਘਰਸ਼,
ਹੱਥ ਮਲਦਾ, ਬੇ-ਵਸੀ ਦਾ ਅੰਤ ਬਣ
ਆਸ ਦੀ ਨਾ ਡੋਰ ਛਡਦਾ ਪਿਉ ਭੀ
ਜਿਸ ਨਿਰਧਨ ਕੰਗਲੇ ਲਾਚਾਰ ਹੋ
ਪੁਤਰੀ ਦੀ ਜ਼ਿੰਦਗੀ ਦੇ ਦਾਉ ਤੇ
ਲਾ ਦਿੱਤਾ ਅੰਤ ਆਪਣਾ ਕੋਟ ਭੀ
ਆਪਣੇ ਧਨਵਾਨ ਮਿਤਰ ਕੋਲ ਗਿਰਵੀ ਰੱਖ ਕੇ,
ਅਤਿ ਠੰਡੇ ਯਖ਼ ਲੰਡਨ ਸ਼ਹਿਰ ਵਿਚ
ਗਰਮ ਆਹਾਂ ਨਾਲ ਗਰਮੀ ਦੇ ਰਿਹਾ
ਹੌਲੀ-ਹੌਲੀ ਪੈ ਰਹੇ ਠੰਡੇ ਸ਼ਿਸ਼ੂ ਦੇ ਜਿਸਮ ਨੂੰ।
ਉਸ ਕੁੜੀ ਨੂੰ ਮੌਤ ਆਖ਼ਰ ਖਾ ਗਈ।
ਦੁਖੀ ਪਿਉ ਦਾ ਦਿਲ ਲਾਵਾ ਬਣ ਗਿਆ
ਗ਼ਮ ਗੁੱਸੇ ਗੀਜ਼ ਤੇ,
ਗ਼ਜ਼ਬ ਦੀ ਨਫ਼ਰਤ ਦੇ ਨਾਲ
ਉਹਦੀ ਗ਼ਰੀਬੀ, ਪੁੱਤਰੀ ਦੀ ਮੌਤ ਦਾ ਕਾਰਨ ਬਣੀ।
ਮੌਤ ਦਾ ਮੂੰਹ ਭੰਨ ਦੇਂਦਾ ਉਹ ਜ਼ਰੂਰ,
ਜੇ ਕਦੇ ਹੁੰਦਾ ਕੋਈ ਧਨਵਾਨ ਉਹ।
ਅਨ-ਬਰਾਬਰ ਕਾਣੀ ਵੰਡ ਸਰਮਾਏ ਦੀ,
ਜ਼ਿੰਦਗੀ ਦੇ ਚੰਨ ਮੱਥੇ ਦਾ ਕਲੰਕ
ਪੱਥਰ ਅਜਿਹਾ ਬੰਨ੍ਹਿਆ ਪੂੰਜੀਪਤੀ
ਜੀਵਨ ਦਾ ਪੰਛੀ ਫੜ ਫੜਾ ਸਕਦਾ ਨਾ ਪੰਖ।
*ਡਾਸ ਕੈਪੀਟਲ ਲਿਖ ਕੇ ਪੂਰਿਆਂ ਉਨ ਨਾਂਦ ਸੰਖ,
ਸੋਨ ਮਹਿਲਾਂ ਦੇ ਕਲਸ ਕੰਬੇ ਜਿਹਦੀ ਲਲਕਾਰ ਤੋਂ
ਕਾਮੇ ਕਿਰਤੀ ਭਖੇ ਭੁੱਖੇ ਜਿਸਦੀ ਵੰਗਾਰ ਭੌਂ,
ਇਸ ਵਿਚ ਭੂੰਚਾਲ ਦੀ ਸ਼ਕਤੀ ਭਰੀ ਸੀ ਕਿਸ ਨੇ ?
ਗੋਲੇ ਭਰੇ ਇਸ ਤੋਪ ਦੇ ਮੂੰਹ ਵਿਚ ਭਲਾ ਸੀ ਕਿਸ ਨੇ ?

ਬਖ਼ਸ਼ ਦਿੱਤੇ ਭਲਾ ਇਸ ਆਰੇ ਨੂੰ ਦੰਦੇ ਕਿਸ ਪਤੈ ?
ਕਿਤੇ ਏਂਜਲ ਧਨਪਤੀ ਜੇ ਕਰ ਨਾ ਯਾਰੀ ਪੂਰਦਾ,
ਇਸ ਇਨਕਲਾਬੀ ਲਿਖਤ ਦੇ ਪ੍ਰਕਾਸ਼ ਦੀ,
ਜੇ ਭਲਾ ਕੀਮਤ ਕਦੇ ਨਾ ਤਾਰਦਾ,
ਬੰਨ੍ਹੀ ਬਨ੍ਹਾਈ ਅੱਖਰਾਂ ਦੀ ਪੁੜੀ ਇਹ,
ਸਰਮਾਏਦਾਰੀ ਦੀ ਦਵਾਈ ਕਿਰਮ ਨਾਸ਼ਕ,
ਰਹਿ ਜਾਂਦੀ ਸਿਉਂਕ ਦਾ ਆਹਾਰ ਬਣ।
ਵਿਸਫੋਟ ਦੀ ਸਮਰਥਾ ਦਿਲ ਵਿਚ ਘੁੱਟ ਕੇ
ਰਹਿ ਜਾਂਦਾ ਬੰਬ ਇਹ ਬੇਕਾਰ ਬਣ।
ਯਾਰ ਯਾਰੀ ਤੋਂ ਨਾ ਪਿਛੇ ਹਟਿਆ
ਦਸਤੇ ਕੁਹਾੜੇ ਵਿਚ ਪੈ ਕੇ
ਲਕੜੀ ਨੂੰ ਲਕੜੀ ਨੇ ਕਟਿਆ।
ਰਾਮ ਨੇ ਰਾਵਣ ਨੂੰ ਮਾਰਨ ਦੇ ਲਈ
ਜਿਵੇਂ ਭਬੀਸ਼ਨ ਲਭਿਆ।
ਤਾਰੀਖ਼ ਦੇ ਇਸ 'ਅਗਰ' ਤੇ ਇਸ 'ਮਗਰ' ਨੇ
ਜ਼ਿੰਦਗੀ ਦੇ ਬੇਮੁਹਾਰੇ ਲਗਦੇ ਜਾਂਦੇ ਵਹਿਣ ਨੂੰ
ਕਦਮ ਮੋੜਨ ਲਈ ਏ ਪਟਿਆ।
ਮਜਬੂਰੀਆਂ ਜੀਵਨ ਦੀਆਂ
ਆਦਮੀ ਨੂੰ ਪਾ ਕੇ ਔਝੜੇ
ਪੁੱਛਣ, "ਗਵਾਇਆ ਕੀ ਤੈਂ ਯਾ
ਦਸ ਕੀ ਏ ਖਟਿਆ ?"

***

* ਡਾਸ ਕੈਪੀਟਲ: ਪੂੰਜੀਵਾਦ ਦਾ ਆਲੋਚਨਾਤਮਕ ਅਧਿਐਨ ਕਾਰਲ ਮਾਰਕਸ ਵਲੋਂ ਕੀਤਾ ਗਿਆ। ਇਹ ਕਾਰਜ ਉਹਨਾਂ ਨੇ ਪੂੰਜੀਵਾਦ ਅਧੀਨ ਹੋ ਰਹੇ ਉਤਪਾਦਨ ਨੂੰ ਅਰਥ ਸ਼ਾਸਤਰ ਤੇ ਸਿਧਾਂਤਾਂ ਅਧੀਨ ਦੱਸਣ ਲਈ ਕੀਤਾ। ਉਂਜ ਤਾਂ ਕਾਰਲ ਮਾਰਕਸ ਦੇ ਸਿਧਾਂਤਾਂ ਦਾ ਅੰਗਰੇਜ਼ੀ ਵਿਚ ਉਲਥਾ ਹੋ ਚੁੱਕਾ ਸੀ, ਪਰ 1970 ਵਿਚ ਇਸਦਾ ਦੂਸਰਾ ਸੰਸਕਰਣ 1970 ਵਿਚ ਛਪਿਆ।

## ਭਾਈ ਵੀਰ ਸਿੰਘ ਜੀ

ਭਾਈ ਵੀਰ ਸਿੰਘ ਉਹ ਆਜ਼ਾਦ ਪੰਛੀ,
ਜੋ ਪਿੰਜਰੇ ਪੈਣਾ ਨਾ ਸਹਿ ਸਕਿਆ।
ਫਿਰਿਆ ਗਾਵੰਦਾ ਡਾਲੀਓਂ ਡਾਲ ਉਤੇ,
ਇਕ ਥਾਂ ਟਿਕ ਕੇ ਜੋ ਨਾ ਬਹਿ ਸਕਿਆ।
ਜਿਹੜਾ ਨਰਗਸ ਦੇ ਨੈਣਾਂ ਦਾ ਮਸਤ ਭੌਰਾ,
ਗੁਲਦਾਊਦੀਆਂ ਬਿਨਾ ਨਾ ਰਹਿ ਸਕਿਆ।
ਲਏ 'ਮਟਕ-ਹੁਲਾਰੇ' ਜਿਨ ਡੱਲ ਉੱਤੇ,
'ਮਾਰਤੰਡ' ਦੀ ਵੇਦਨਾ ਕਹਿ ਸਕਿਆ।

ਅਜ਼ਲੀ ਨੂਰ ਦੇ ਲਹਿਰਦੇ ਪਲੂਆਂ ਦੇ,
ਪਿਛੇ ਆਤਮਾ ਕਰਦੀ ਸੀ ਧਾਈ ਉਹਦੀ।
ਆਏ ਹੱਥ ਨਾ ਭਾਵੇਂ ਪ੍ਰਵਾਹ ਕੁਝ ਨਹੀਂ,
ਬੱਸ ਕੰਬਦੀ ਰਹੇ ਕਲਾਈ ਉਹਦੀ।

ਉਹ ਅਲਬੇਲਾ ਸੈਲਾਨੀ ਸਫੀਰ ਸੋਹਲ,
ਛਡੇ ਅਰਸ਼ ਤੇ ਫਰਸ਼ ਵੀ ਗਾਹ ਜਿਹਨੇ।
ਲਾਟ ਬਾਲ ਕੇ 'ਲਾਟ' ਦੇ ਦਿਲ ਅੰਦਰ,
ਗਿਣ ਲਏ 'ਕੁਤਬ' ਦੇ ਧੜਕਦੇ ਸਾਹ ਜਿਹਨੇ।
ਲਾ ਕੇ ਵਲਵਲੇ ਦੇਸ਼ ਦੇ ਨਾਲ ਯਾਰੀ,
ਪਾਈ ਰਮਜ਼ ਹਕੀਕੀ ਦੀ ਰਾਹ ਜਿਹਨੇ।
ਸਾਂਭ ਸਾਂਈਂ ਦੀ ਸੈਨਿਤ ਨੂੰ ਸੂਝ ਅੰਦਰ,
ਭਰ ਲਈ ਇਸ਼ਕ ਦੀ ਦਿਲ ਵਿਚ ਭਾਹ ਜਿਹਨੇ।

ਤਾਰੇ ਅਰਸ਼ ਦੇ, ਫਰਸ਼ ਦੇ ਫੁਲ ਜਾਪਨ,
ਜਾਦੂ ਸੂਕਸ਼ਮ ਜਿਹਦੇ ਤਸਵਰਾਂ ਦਾ।
ਉਹਦੀ ਕਾਨੀ ਦੇ ਰਤਾ ਜਿਹੇ ਜੌਹਰ ਅਗੇ,
ਮਾਨ ਟੁਟਦਾ ਮਾਨੀ ਮੁਸੱਵਰਾਂ ਦਾ।

ਫੜ ਕੇ ਚੰਦ ਨੂੰ ਮੱਥੇ ਤੇ ਲਾ ਲਿਆ ਉਨ,
ਕਈ ਕਰਤਬ ਸਨ ਉਸ ਮਦਾਰੀ ਦੇ ਵਿਚ।

ਉਸ ਮਾਂਦਰੀ ਕੀਲਿਆ ਅਜਗਰਾਂ ਨੂੰ,
ਪਾਏ ਆਕੀ ਖਿਆਲ ਪਟਾਰੀ ਦੇ ਵਿਚ।
ਚੰਦਰ ਭਾਲ ਉਹ ਸ਼ਿਵਜੀ ਭੌਂ ਭੌਂ ਕੇ,
ਦੁਨੀਆਂ ਕਲਪਨਾ ਲੋਕ ਦੀ ਸਾਰੀ ਦੇ ਵਿਚ।
ਗੰਗਾ ਖਿਚ ਲਿਆਇਆ ਨਵੀਨਤਾ ਦੀ,
ਪਾਈ ਜਾਨ ਪੰਜਾਬੀ ਵਿਚਾਰੀ ਦੇ ਵਿਚ।

ਲਾਇਆ ਸ਼ਾਇਰੀ ਉਤੇ ਉਨ ਬੰਨ੍ਹ ਐਸਾ,
ਸੋਮੇ ਸਾਰੇ ਰਵਾਇਤੀ ਸੁਕਾ ਦਿੱਤੇ।
ਉਸ ਸੋਕੇ 'ਚ ਰੱਸ ਰੋਮਾਂਸ ਭਰਕੇ,
ਰੰਗ ਰੂਪ ਦੇ ਵਹਿਣ ਚਲਾ ਦਿੱਤੇ।

ਬੰਧਨ ਭਾਏ ਨਾ ਓਸ ਦੀ ਆਤਮਾ ਨੂੰ,
ਖੇੜਾ ਮੰਗਿਆ ਨਦੀਆਂ ਤੇ ਬੇਲਿਆਂ ਤੋਂ।
ਨਾਪੀ ਵਿਥ ਉਨ ਜ਼ਿਮੀਂ ਅਸਮਾਨ ਦੀ ਭੀ,
ਉੱਚਾ ਉੱਡ ਕੇ ਝਗੜੇ ਝਮੇਲਿਆਂ ਤੋਂ।
ਕੌੜੀ ਵੇਲ ਇਹ ਵਿਗਸਦੀ ਮੌਲਦੀ ਰਹੀ,
ਚੁਪ ਸ਼ਾਂਤ ਇਕਾਂਤ ਦੇ ਮੇਲਿਆਂ ਤੋਂ।
ਇਹ ਘਾਬਰੀ ਵਿਹਲ ਦੇ ਡਾਕੂਆਂ ਤੋਂ,
ਮੁਲਾਕਾਤਾਂ ਦੇ ਤਿੱਖਿਆਂ ਸੇਲਿਆਂ ਤੋਂ।

ਉਹਲੇ ਦੁਨੀਆਂ ਦੀ ਅੱਖ ਤੋਂ ਦੂਰ ਨੀਵਾਂ,
ਖਿੜਿਆ ਰਹਿਣ ਦੀ ਲੋਚਦਾ ਖੁਲ੍ਹ ਸੀ ਉਹ।
ਆਪਾ ਆਪੇ ਈ ਮਾਨਣ ਦੀ ਰੀਝ ਉਹਦੀ,
ਕਲਾਕਾਰ ਬਨਫਸ਼ੇ ਦਾ ਫੁਲ ਸੀ ਉਹ।

ਕੁਦਰਤ ਸੁੰਦਰਾਂ ਉਸ ਜੋਗੀਸ਼ਵਰ ਲਈ,
ਮਹਿਲ ਮੋਤੀਆਂ ਨਾਲ ਉਸਾਰਦੀ ਰਹੀ।
ਇਸ ਪੂਰਨ ਦੀ ਫੇਰੀ ਲਈ ਸਹਿਕਦੀ ਰਹੀ,
ਇਹਦੇ ਰਾਹ ਵਿਚ ਜਾਦੂ ਖਿਲਾਰਦੀ ਰਹੀ।

ਧਾ ਧਾ ਭਰਮ ਭੁਲਾਵੇ ਛਲਾਵਿਆਂ ਦੇ,
ਬਿਜਲੀ ਇਹਦੇ ਲਈ ਹਾਰ ਸ਼ਗਾਰਦੀ ਰਹੀ।
'ਪ੍ਰੀਤ ਪ੍ਰੀਤ' ਪੁਕਾਰ ਤੇ ਕੂਕ ਹਰਦਮ,
ਇਹਦੀ ਵੀਣਾ ਦੀ ਹਰ ਇਕ ਤਾਰ ਦੀ ਰਹੀ।

ਇਹਨੂੰ ਡੋਲ੍ਹ ਪਿਆਲੇ ਪਿਲਾਂਵਦੀ ਰਹੀ,
ਕਿਰਨਾਂ ਖਾ ਖਾ ਸ਼ਾਇਰੀ ਰਿਹਾ ਕਰਦਾ।
ਬਣ ਕੇ ਛੇਵਾਂ ਦਰਿਆ ਪੰਜਾਬ ਦਾ ਇਹ,
ਮੁਰਦਾ ਰੂਹਾਂ ਵਿਚ ਜ਼ਿੰਦਗੀ ਰਿਹਾ ਭਰਦਾ।

*ਜੀਵਨ ਪ੍ਰੀਤੀ-ਜੂਨ 1964*

*(ਇਹ ਕਵਿਤਾ ਭਾਈ ਸਾਹਿਬ ਦੀ ਸਤਵੀਂ ਬਰਸੀ, 10 ਜੂਨ 1964 ਦੇ ਮੌਕੇ ਲਿਖੀ ਗਈ।)*

***

## ਬਲ ਰਹੀ ਅਗਨੀ

ਸ਼ੁਅਲਿਆਂ ਨਾਲ ਭਰ ਗਈ ਵਿਥ
ਹੈ ਜ਼ਿਮੀਂ ਅਸਮਾਨ ਦੀ
ਪੁੱਤ੍ਰੀ ਇਹ ਸ਼ਕਤੀਆਂ ਦੇ
ਬਣਦੇ ਉਚੇ ਖਹਿ ਰਹੇ
ਬਾਂਸਾਂ ਦੇ ਹੈ ਅਭਿਮਾਨ ਦੀ
ਇਸ ਅਗਨੀ ਦੁਆਲੇ ਲੈ ਰਿਹਾ,
ਹਿਰਨਯਕਸ਼ਿਪੁ ਏ ਫੇਰੀਆਂ
ਸ਼ੈਤਾਨ ਲਾਵਾਂ ਪੜ੍ਹ ਰਿਹਾ
ਬੰਬਾਂ ਦੀ ਨੌਬਤ ਵਜਦੀ
ਤੋਪਾਂ ਬਜਾਵਨ ਭੇਰੀਆਂ
ਇਸ ਨੌਬਤ ਨਗਾਰੇ ਦੇ ਵਿਚਾਲੇ
ਉਪਜੇ ਸੱਚ ਦਾ ਨਾਦ ਉਹ
ਇਸ ਕੱਲਰੀ ਧਰਤੀ ਦੀ ਕੁਖੋਂ
ਉਪਜੇ ਕੋਮਲ ਕੰਵਲ ਇਕ,
ਨਿਆਏ ਦਾ ਚੰਦ–ਪ੍ਰਹਿਲਾਦ ਉਹ
ਬਲਣ ਦੇਵੋ ਅੱਗ ਲੋਕੋ
ਨਾ ਬੁਝਾਓ ਖਬਰਦਾਰ।
ਮਰ ਰਹੇ ਕੀੜੇ ਪਲੇਗੀ
ਹੋ ਰਹੀ ਏ ਪੌਣ ਸ਼ੁਧ
ਤੇ ਹੋ ਰਿਹਾ ਖੰਭਾ ਤਿਆਰ
ਇਨਸਾਫ਼ ਜਾਂ ਇਸ ਥੰਮ ਨੂੰ
ਗਲਵਕੜੀ ਇਕ ਪਾਏਗਾ।
ਢੈ ਜਾਏਗਾ ਕੁਫਰ ਦਾ ਗੜ੍ਹ
ਚੜ੍ਹ ਰਹੀ ਹੈ ਮਰਣ ਮਿੱਟੀ,
ਤੂਫ਼ਾਨ ਇਹ ਥਮ ਜਾਏਗਾ
ਹਰ ਹਾਲ ਇਹਨੂੰ ਬਲਣ ਦੇਵੋ
ਵਗਣ ਦੇਵੋ ਵਾ ਤਿਖੀ
ਮੌਲਣ ਦਿਓ ਨਮਰੂਦ ਨੂੰ,
ਅਣਖ ਇਬਰਾਹੀਮ ਦੀ
ਅਰਸ਼ੀ ਸੁਨੇਹੇ ਘਲ ਰਹੀ।
ਬਲ ਰਹੀ ਅਗਨੀ ਭਿਆਨਕ ਬਲ ਰਹੀ

## ਬੰਦ ਕਰੋ ਸ਼ਿਵ ਤਾਂਡਵ ਨਾਚ

ਆਫਰ ਗਈਆਂ *ਯੋਗਨੀਆਂ ਨੇ,
ਪੀ ਪੀ ਕੇ ਰਤ ਜੋਕਾਂ ਵਾਂਗੂੰ।

ਪਏ ਡਕਾਰਨ ਕਾਂ ਤੇ ਕੁੱਤੇ,
ਇੱਲਾਂ ਤੇ ਗਿਧ ਖਾ ਖਾ ਮਾਸ।

ਅਗ ਉਗਲਦੀ ਤੀਜੀ ਅੱਖੀ,
ਥਕ ਗਈ ਏ ਲਾਵਾਂ ਮੁਕਾ।

ਭਸਮ ਹੋ ਗਇਆ ਕਾਮ ਦੇਵਤਾ,
ਰਤੀ ਰੋਵੇ ਰੱਤ ਦੇ ਅਥਰੂ।

ਮਧਮ ਪੈ ਗਿਆ ਵਜ ਵਜ ਡਮਰੂ,
ਚੌਂਹ ਪਾਸੀਂ ਏ ਛਾਈ ਉਦਾਸੀ।

ਪਾਰਬਤੀ, ਇਹ ਕਹਿੰਦੀ ਦਾਸੀ,
ਬੰਦ ਕਰੋ ਸ਼ਿਵ ਤਾਂਡਵ ਨਾਚ।

'ਨੀਲਕੰਠ ਹੁਣ ਹੋ ਗਿਆ ਖਾਲੀ,
ਜ਼ਹਿਰ ਪਸਰ ਗਈ ਜਗ ਵਿਚ ਸਾਰੇ।

ਮਾਨਵਤਾ ਦਾ ਪਿੰਡਾ ਕੀਤਾ,
ਨੀਲਾ ਨਾਗਾਂ ਡੰਗ ਡੰਗ ਕੇ ਤੇ।

ਮੁੜ ਗਈਆਂ ਅਣੀਆਂ ਤ੍ਰਿਸ਼ੂਲੀ,
ਛਾਤੀਆਂ ਅੰਦਰ ਖੁਭ ਕੇ ਤ੍ਰਿੱਖੀਆਂ।

ਮਦਰਾ ਹੋ ਗਈ ਬੇਸੁਆਦੀ,
ਬੇਤਾਲੀ ਤੇ ਅਸਰ ਤੋਂ ਖਾਲੀ।

ਪਬ ਅੰਬ ਗਏ ਹਿਲਦੇ ਹਿਲਦੇ,
ਸਿਥਲ ਹੋ ਗਿਆ ਜਿਸਮ ਤੁਹਾਡਾ
ਸੀਸ ਝੁਕ ਗਿਆ ਨਾਥ ਤੁਹਾਡਾ

ਭਾਰਾ ਹੋ ਗਿਆ ਹਾਰ ਮੁੰਡਾਂ ਦਾ,
ਪਰਲੋਂ ਝੋਂ ਗਈ ਵਹਿੰਦੀ ਵਹਿੰਦੀ।

ਹੇ ਸਿਰਤਾਜ ਸੁਆਮੀ ਮੇਰੇ,
ਹੋਰ ਨਹੀਂ ਹੁਣ ਦੇਖ ਮੈਂ ਸਕਦੀ।'
ਅਰਜ਼ ਕਰਾਂ ਇਹ ਝਕਦੀ ਝਕਦੀ,
'ਰੂਹ ਮੇਰੀ ਹੁਣ ਪੀੜ ਗ੍ਰਾਸੀ, ਖਤਮ ਕਰੋ ਹੁਣ ਤਾਂਡਵ
ਬੰਦ ਕਰੋ ਸ਼ਿਵ ਤਾਂਡਵ ਨਾਚ।'

***

ਪੁਰਾਤਨ ਸ਼ਾਸਤਰਾਂ ਵਿੱਚ ਅੱਠ ਤੋਂ ਲੈ ਕੇ ਅਠਾਸਠ ਯੋਗਿਨੀਆਂ ਦਾ ਜ਼ਿਕਰ ਹੈ। ਇਹ ਦੁਰਗਾ ਅਤੇ ਕਾਲੀ ਦੀ ਸਹੇਲੀ ਅਤੇ ਉਹਨਾਂ ਦੀ ਸੇਵਾ ਵਿੱਚ ਰਹਿੰਦੀ ਸੀ। ਦਸਮ ਗੁਰੂ ਸਾਹਿਬ ਨੇ ਦੋ ਵਾਰ ਯੋਗਿਨੀਆਂ ਦਾ ਜ਼ਿਕਰ, ਚੰਡੀ ਚਰਿਤ੍ਰ ਅਤੇ ਬੈਰਾਹ ਅਵਤਾਰ ਵਿੱਚ ਕੀਤਾ ਹੈ।

# ਪੂਰਬ-ਪੱਛਮ

ਉਡ ਉਡ ਤਰਤਰ
ਹਵਾਈ ਅਤੇ ਸਮੁੰਦਰੀ
ਨਿਕੇ ਵੱਡੇ ਜਹਾਜ਼ਾਂ
ਪੂਰਬ ਨੂੰ ਕੀਤਾ ਧਾਵਾ।

ਨਿਕਲ ਨਿਕਲ ਧਰਤੀ ਦੀ ਕੁੱਖੋਂ
ਸੁਏਜ਼ ਪਾਨਾਮਾ ਨਹਿਰਾਂ
ਬੇਚੈਨ ਕੰਬਦੀਆਂ ਲਹਿਰਾਂ
ਮਿਲਨੀ ਦੀਆਂ ਮੁਸ਼ਤਾਕ ਭੁਖੀਆਂ।
ਵਸਲ ਦੀਆਂ ਤ੍ਰਿਹਾਈਆਂ
ਕਰ ਕਰ ਆਈਆਂ ਧਾਈਆਂ
ਮਸ਼ਰਕ ਦੇ ਰਾਹ ਵਿਚ ਵਿਛੀਆਂ।

ਵਾਸਕੋ ਅਤੇ ਕੋਲੰਬਸ
ਓਹ ਖੋਜਾਂ ਦੇ ਵਣਜਾਰੇ
ਰਖ ਰਖ ਕੇ ਦਿਲ ਵਿਚ ਦਾਈਏ
ਉਚੇ ਜੇਡ ਮੁਨਾਰੇ,
ਇਹ ਟਿਮ ਟਿਮਾਉਂਦੇ ਦੀਵੇ
ਝਖੜ ਤੂਫ਼ਾਨ ਵਿਚਾਲੇ
ਸਾਗਰ ਦੇ ਉਤੇ ਤਰਦੇ
ਸੂਰਜ ਦੇ ਦੇਸ਼ ਦੇ ਦਰਸ਼ਨ
ਦੇ ਕਾਂਖੀ ਬਣ ਕੇ ਨਿਕਲੇ।
ਇਨ੍ਹਾਂ ਰਾਹੀਆਂ ਰਾਹ ਸਿਮਟਾਏ
ਕੀਮਤ ਤੇ ਕਦਰ ਪਲੱਟੀ
ਇਨ੍ਹਾਂ ਸਿੱਕੇ ਨਵੇਂ ਚਲਾਏ
ਸਰਹਦਾਂ ਨੇ ਸਿਰ ਜੋੜੇ
ਰਹਿ ਗਏ ਫਾਸਲੇ ਥੋੜ੍ਹੇ
ਸੁੰਗੜੇ ਹੋ ਪੈਂਡੇ ਨੇੜੇ
ਵਾਟਾਂ ਦੇ ਮੁਕੇ ਝੇੜੇ
ਪੂਰਬ ਨੂੰ ਪੱਛਮ ਮਿਲਿਆ।

ਖੁਲਾਂ ਦੇ ਪ੍ਰਚਾਰਕ
ਖੁਲ੍ਹੇ ਖੁਲ੍ਹ ਦੇ ਆਸ਼ਕ—
ਨੂੰ ਸੋਨੇ ਦੀਆਂ ਜ਼ੰਜੀਰਾਂ—
ਤੇ ਵਾਦਿਆਂ ਦੀਆਂ ਤਸਵੀਰਾਂ
ਦੋ ਢੋਏ ਭੇਟਾ ਕੀਤੇ।
ਦੋ ਬਿਲਕੁਲ ਉਲਟ ਖਿਆਲ
ਮਿਲੇ ਤੇ ਮਿਲ ਟਕਰਾਏ।
ਇਕ ਦਯਾ ਦਾ ਚਮਕਦਾ ਸੂਰਜ
ਇਕ ਡਿਪਲੋਮੇਸੀ, ਕਾਲੀ
ਰਾਤ ਦਾ ਟਿਮਕਦਾ ਤਾਰਾ,
ਜਿਹਦੇ ਲਿਸ਼ਕਣ ਬੁਝਣ ਨੂੰ ਅਜ ਤਕ
ਸਮਝ ਨਹੀਂ ਸਕਿਆ ਸੂਰਜ
ਹੈ ਬੁਰੀ ਤਰ੍ਹਾਂ ਇਹ ਫਸਿਆ
ਨੀਤੀ ਨੇ ਦਯਾ ਨੂੰ ਗ੍ਰਸਿਆ
ਹਿਕਾਂ ਨੇ ਭਾਵੇਂ ਜੁੜੀਆਂ
ਤੇ ਦੂਰੀਆਂ ਨੇ ਉਠ ਗਈਆਂ
ਪਰ ਉਨ੍ਹਾਂ ਦੀਆਂ ਥਾਂਵਾਂ
ਹਨ ਦੂਈਆਂ ਨੇ ਲੈ ਲਈਆਂ
ਧੜਕਨ ਦਾ ਇਕ ਦੀ ਤਾਲ
ਮਿਲਦਾ ਨਹੀਂ ਦੂਜੀ ਨਾਲ
ਬੇ ਸੁਰਾ ਰਾਗ ਇਹ ਮਾਰੂ
ਹੈ ਫ਼ੌਜੀ ਕੂਚ ਦਾ ਬਿਗੁਲ।

***

# ਕੌਮ ਨੂੰ

ਤੇਰੇ ਸਾਜ਼ ਚੋਂ ਰਾਗ ਏਕੇ ਦਾ ਨਿਕਲੇ, ਤੂੰ ਸੁਰ ਤਾਲ ਐਸਾ ਰਲਾ ਵੀਰ ਕੌਮੇਂ
ਤੇਰੇ ਲਾਡਲੇ ਹੋਣ ਵਰਿਆਮ ਸੂਰੇ, ਤੂੰ ਅਣਖਾਂ ਦੀ ਘੁੱਟੀ ਪਲਾ ਵੀਰ ਕੌਮੇਂ।
ਜਗਤ ਦੇ ਅਕਾਸ਼ੀ ਦੇ ਵਿਦਯਾ ਦੀ ਡੋਰੀ, ਹੁਨਰ ਦੀ ਤੂੰ ਗੁੱਡੀ ਚੜ੍ਹਾ ਵੀਰ ਕੌਮੇਂ।
ਤੂੰ ਕੌਮਾਂ ਚੋਂ ਕੌਮਾਂ ਦੀ ਸਿਰਤਾਜ ਹੋਵੇ, ਰਤਾ ਨੀਵਾਂ ਸਿਰ ਉੱਚਾ ਚਾ ਵੀਰ ਕੌਮੇਂ।
ਹੁਨਰ ਵਿਦਿਯਾ ਤੰਦਰੁਸਤੀ ਭ੍ਰਪੱਣ, ਤੇ ਸੇਵਾ ਦੀ ਉਂਗਲਾਂ ਬਨਣ ਮੁਠ ਏਕਾ।
ਜ਼ਮਾਨੇ ਦੀ ਤਲਵਾਰ ਦੀ ਧਾਰ ਮੁੜ ਜਾਏ, ਫੜੇ ਢਾਲ ਇਹੋ ਖੜੇ ਉਠ ਏਕਾ।

***

# ਇਹ ਜੁਗ ਗਰਦੀ ਦੇ ਆਸਾਰ

ਭਠ ਤਪਦਾ ਹਿੰਦੁਸਤਾਨ ਵਿਚ,
ਪਈ ਸੜਦੀ ਦੇ ਸ਼ਮਸ਼ਾਨ ਵਿਚ,
ਕੋਈ ਲਾਸ਼ ਮਰੇ ਸਾਮਰਾਜ ਦੀ,
ਕੋਈ ਲੋੜ ਨਹੀਂ ਹੁਣ ਤਾਜ ਦੀ,
ਇਹ ਤਖਤ ਸਿੰਘਾਸਨ ਚੁਕ ਲਉ,
ਇਹ ਕਲਗੀਆਂ ਜੀਗੇ ਸਾਂਭ ਲਉ,
ਨਹੀਂ ਆਪੇ ਹੀ ਉਡ ਜਾਣਗੇ,
ਜੰਤਾ ਦੇ ਬੇ ਸਬਰ ਦੀ,
ਆ ਰਹੀ ਹਨੇਰੀ ਕਾਲੀ ਬੋਲੀ,
ਨਾਲੇ ਝਖੜ ਸੀਟੀ ਦਾਰ,
ਇਹ ਜੁਗ ਗ਼ਰਦੀ ਦੇ ਅਸਾਰ।

ਤੋਪਾਂ ਚੋਂ ਅੱਗ ਬਾਹਰ ਆਵੇ,
ਕੰਬ ਕੰਬ ਧੂੰਆਂ ਡਿਗਦਾ ਜਾਵੇ,
ਲਾਠੀਆਂ ਸਮਝਿਆ ਛੱਲੀਆਂ ਸਾਨੂੰ,
ਮਾਲੀ, ਕਲੀਆਂ ਅੱਲੀਆਂ ਸਾਨੂੰ,
ਸਾਡੇ ਹੁਣ ਕੰਡੇ ਉਗ ਆਏ,
ਲਾਉਂਦਾ ਹੱਥ ਜਿਹੜਾ, ਹੁਣ ਲਾਏ,
ਪਿਛਲੀ ਭਾਜੀ ਭਾਲੇ ਕੋਈ ਨਾ,
ਅੱਖਾਂ ਚੋਂ ਹੁਣ ਅਗ ਹੀ ਨਿਕਲੂ,
ਚੱਲੇ ਟੀਅਰ ਗੈਸ ਹਜ਼ਾਰ,
ਇਹ ਜੁਗ ਗਰਦੀ ਦੇ ਅਸਾਰ।

ਜਰ ਜਰ ਕਰਦੀ ਬੇੜੀ ਟੁੱਟੀ,
ਇਸ ਬੇੜੀ ਦੀ ਕਿਸਮਤ ਫੁੱਟੀ,
ਇਸ ਲੱਕੜ ਸੀ ਲੋਹੜਾ ਪਾਇਆ,
ਲੋਹਾ ਇਸਨੇ ਹੇਠ ਛੁਪਾਇਆ,
ਲਹਿਰਾਂ ਦੇ ਜਿਨ ਦਿਲ ਸੀ ਚੀਰੇ,
ਸਿਪੀਆਂ ਤੋਂ ਜਿਨ ਖੋਹੇ ਹੀਰੇ,

ਉਹ ਲਹਿਰਾਂ ਅਜ ਬਾਗ਼ੀ ਹੋਈਆਂ,
ਰੋਹ ਭਰੀਆਂ ਅੱਜ ਉੱਠ ਖਲੋਈਆਂ,
ਘੇਰ ਲਿਆ ਅੱਜ ਕਿਲਾ ਏ ਕੇੜ੍ਹਾ,
ਪਾ ਦਿੱਤੀਆਂ ਦੀਵਾਰ 'ਚ ਤੇੜਾਂ,
ਕਿਹੜਾ ਹੁਣ ਤੂਫ਼ਾਨ ਨੂੰ ਰੋਕੇ,
ਕੱਪਰਾਂ ਦੇ ਵਿਚ ਕਿਹੜਾ ਚੱਲੇ,
ਮੌਤ ਖੜੀ ਦਿਸਦੀ ਮੰਝਧਾਰ,
ਇਹ ਜੁਗ ਗਰਦੀ ਦੇ ਆਸਾਰ।

ਪਿਆ ਤਪਦਾ ਅੱਜ ਤੰਦੂਰ ਏ,
ਅੱਜ ਤਾ ਦੀ ਭਾਵੇਂ ਜ਼ਰੂਰ ਏ,
ਪਰ ਦੇਖਿਓ ਜਲ ਜਾਏ ਕਿਤੇ ਨਾ
ਪਕਦਾ ਜੋ ਨਾਨ ਆਜ਼ਾਦੀ ਦਾ,
ਹਥ ਫੜ ਲਓ ਹੋਰ ਨਾ ਪਾ ਸਕੇ,
ਕੋਈ ਝੁਲਕਾ ਬਾਲਣ ਸਾਡੇ ਦਾ,
ਹੋਰ ਨਹੀਂ ਏ ਹੁਣ ਦਰਕਾਰ,
ਇਹ ਜੁਗ ਗਰਦੀ ਦੇ ਆਸਾਰ।

***

## ਆਹ ! ਮਹਾਂ ਕਵੀ

ਦੇਸ਼ ਪਰੇਮ ਦੀ ਘਟਾ ਨੂੰ ਤਕ ਕੇ,
ਨਚ ਉਠਿਆ ਜੋ ਵਾਂਗੂ ਮੋਰ।
ਨਾਲ ਸਧਰਾਂ ਰਿਹਾ ਜੋ ਵੇਂਹਦਾ।
ਗਭਰੂਆਂ ਨੂੰ ਵਾਂਗ ਚਕੋਰ।
ਪਛਮ ਤਾਈਂ ਸੁਣਾਏ ਜਾ ਕੇ,
ਪੂਰਬ ਦੇ ਜਿਸ ਕੋਇਲ ਗੀਤ।
ਕਲਾ, ਨਾਟਯਕਾਰ ਹਾ! ਤੁਰਿਆ,
ਦੇਸ਼ ਭਗਤ ਮਹਿਰਿਸ਼ੀ ਟੈਗੋਰ।

*7 ਅਗਸਤ, 1941*

***

# ਟੈਗੋਰ ਨੂੰ

ਉਹ ਭਾਰਤ ਦੇ ਮਹਾਂ ਕਵੀਆ! ਕਲਾਕਾਰੀ ਦੇ ਅੰਬਰ ਦੇ ਧਰੂ ਤਾਰੇ
ਤੇਰੀ ਕਵਿਤਾ ਨੂੰ ਪ੍ਰਨਾਮਾਂ, ਕਲਾ ਤੇਰੀ ਤੋਂ ਬਲਿਹਾਰੇ

ਤੇਰੀ ਕਾਨੀ ਨੂੰ ਪੂਜਾਂ ਮੈਂ, ਤੇਰੀ ਮੈਂ ਤੂਲਿਕਾ ਚੁੰਮਾਂ
ਮੈਂ ਤੇਰੀ ਸੋਚ ਦੇ ਰਾਹਾਂ ਦੀ ਧੂੜੀ ਧੂਲਿਕਾ ਚੁੰਮਾਂ

ਸੁਤੰਤਰਤਾ ਦੇ ਪੈਗੰਬਰ! ਤੇਰੀ ਜ਼ਖ਼ਮੀ ਅਣਖ ਕੂਕੀ
ਤੇਰੇ ਭਖਦੇ ਹੋਏ ਜਜ਼ਬੇ ਨੇ ਰੂਹ ਮੋਇਆ 'ਚ ਆ ਫੂਕੀ

ਤੂੰ ਵਾਂਗੂੰ ਬਾਲਮੀਕੀ ਦੇ, ਭਵਿਖ ਚੋਂ ਤੱਕ ਕੇ ਆਜ਼ਾਦੀ
ਤ੍ਰਾਨਾ ਕੌਮ ਦਾ ਰਚਿਆ, ਗੁਲਾਮਾਂ ਦਾ ਤੂੰ ਬਣ ਹਾਦੀ

ਤੇਰਾ 'ਜਨ ਗਨ' ਦਾ ਮੰਤਰ ਪੜ੍ਹ ਸ਼ਹੀਦਾਂ ਫ਼ਾਂਸੀਆਂ ਚੁੰਮੀਆਂ
ਤੇਰੀ ਕਵਿਤਾ ਦੇ ਫੁੱਲਾਂ ਤੇ ਆਸ ਦੀਆਂ ਤਿਤਲੀਆਂ ਘੁੰਮੀਆਂ

ਤੇਰੇ 'ਨਈਵੇਦ' ਦੇ ਕਿਣਕੇ ਨੂੰ ਲੱਖਾਂ ਨਾਸਤਕ ਸਹਿਕਣ
ਅਮਰ ਪੰਛੀ ਮਨੁੱਖਤਾ ਦੇ, ਤੇਰੇ ਇਕ ਬੋਲ ਤੋਂ ਚਹਿਕਣ

ਤੇਰੇ ਗੀਤਾਂ ਦੀ ਥਰਕਣ ਤੋਂ ਵਿਸ਼ਵ ਪੀੜਾ ਭੀ ਨਚ ਉੱਠੀ
ਤੇ ਮੱਧਮ ਲਾਟ ਮਾਨਵਤਾ ਦੇ ਦੀਵੇ ਦੀ ਭੀ ਮਚ ਉੱਠੀ

ਓ ਦਰਦੀ ਦਰਦ-ਮੰਦਾਂ ਲਈ ਤੂੰ ਕੇਰੇ ਤਰਸ ਦੇ ਹੰਝੂ
ਤੇਰੇ ਦੁਖ ਦੇ ਪਪੀਹੇ ਲਈ ਸੁਆਂਤੀ ਬਰਸਦੇ ਹੰਝੂ

ਗਿਆ ਬੰਗਾਲ ਜਾਂ ਵੰਡਿਆ, ਕਰੋਧ ਆਪਣਾ ਤੂੰ ਵੰਡ ਦਿੱਤਾ
ਜਦੋਂ ਡਾਇਰ ਨੇ ਅੱਗ ਲਾਈ *'ਸਰ' ਸਿਰ ਤੋਂ ਤੂੰ ਛੰਡ ਦਿੱਤਾ

ਤੂੰ ਕਿਰਸਾਨਾਂ ਦੇ ਮੁੜ੍ਹਕੇ ਦਾ, ਲੈ ਮਥੇ ਤੇ ਤਿਲਕ ਲਾਇਆ
ਬਣਾ ਕੇ ਦੇਵਤਾ ਕਿਰਤੀ ਨੂੰ ਦੇਵਸਥਾਨ ਬਿਠਲਾਇਆ

ਸੜਕ ਕੁਟਦੇ ਮਜ਼ੂਰਾਂ ਚੋਂ ਤੇਰਾ ਸਾਕਾਰ ਰੱਬ ਦਿਸਿਆ
ਤੇ ਭੁਖੇ ਭਿਖ ਮੰਗੇ ਚੋਂ ਤੇਰਾ ਭਗਵਾਨ ਝੱਬ ਦਿੱਸਿਆ

ਖ਼ੁਦਾਈ ਚੋਂ ਖ਼ੁਦਾ ਲਭੇ ਉਹ ਦੂਰ-ਅੰਦੇਸ਼ ਤੂੰ ਹੀ ਸੈਂ
ਮੰਗੇ ਜੋ ਪਿਆਰ ਦਰ ਦਰ ਤੋਂ ਉਹੋ ਦਰਵੇਸ਼ ਤੂੰ ਹੀ ਸੈਂ

ਤੇਰੇ ਸੋਚਾਂ ਦੇ ਹੰਸਾਂ ਨੇ ਤ੍ਰੇਲਾਂ ਦੇ ਚੁਗੇ ਦਾਣੇ
ਹੁਲਾਰੇ ਪੀਂਘ ਸਤਰੰਗੀ ਦੇ ਤੇਰੀ ਲੋਚ ਨੇ ਮਾਣੇ

ਬਣਦੀ ਹੀਰ ਰਾਂਝੇ ਲਈ ਏ ਤੇਰੀ ਕਲਪਣਾ ਮੋਹਣੀ
ਤਸੁੱਵਰ ਦੇ ਮਹੀਂਵਾਲਾ ਲਈ ਤਰਦੀ ਨਦੀ ਸੋਹਣੀ

ਉਪਨਿਸ਼ਦਾਂ ਦੀ ਊਸ਼ਾ ਚੋਂ ਤੇਰਾ ਸੂਰਜ ਉਦੇ ਹੋਇਆ
ਤੇ ਪੱਛਮ ਨੂੰ ਤੂੰ ਭਾਰਤ ਦੇ ਜਾ ਚਾਨਣ ਦਾ ਢੋਆ ਢੋਇਆ

ਇਹ ਮਾਇਆਵਾਦ ਦੇ ਯੁਗ ਵਿਚ ਤੇਰਾ ਪੈਗ਼ਾਮ ਰੂਹ ਬਣਿਆ
ਹੜਾਂ, ਧੁੰਦਾਂ, ਤੂਫ਼ਾਨਾਂ ਵਿਚ ਮੁਹਾਣੇ ਦਾ ਤੂੰ *ਨੂਹ ਬਣਿਆ

ਮਹਾਂ ਗਾਇਕ! ਤੇਰਾ ਜੀਵਨ ਪ੍ਰਭੂ ਦੇ ਗੀਤ ਗਾ ਜਾਣਾ
ਤੇਰਾ ਨਿਰਵਾਣ, ਪ੍ਰੀਤਮ ਨੂੰ ਤੇਰੇ ਗੀਤਾਂ ਦਾ ਭਾ ਜਾਣਾ

ਤੇਰਾ ਜੀਵਨ ਮਹਾਂ ਨਾਟਕ, ਤੂੰ ਹੰਝੂ ਪੀ ਕੇ ਮੁਸਕਾਇਆ
ਮਹਾਂ ਨਾਚਾਂ ਦੀ ਪਿਠ ਭੂਮੀ ਤੇ ਪਾਇਆ ਏ ਗ਼ਮਾਂ ਦਾ ਸਾਇਆ

ਤੇ ਹਾਵੇ ਹੌਕਿਆਂ ਦੇ ਸਾਜ਼ ਦੀ ਝਨਕਾਰ ਤੂੰ ਬਣਿਉਂ
ਤੇ ਦੁਖ ਦਰਦਾਂ ਦੀ ਰੰਗ ਸ਼ਾਲਾ ਦਾ ਸੂਤਰ ਧਾਰ ਤੂੰ ਬਣਿਉਂ

ਤੇਰੇ ਲਈ ਜਗਤ, ਸੀਤਾ ਦੀ ਅਸ਼ੋਕਾ-ਵਾਟਕਾ ਵਾੜੀ
ਵਿਆਂਧੜ-ਕਾਲ ਲਾੜੇ ਦੀ ਬਣੀ ਤੇਰੀ ਏ ਜਿੰਦ ਲਾੜੀ

ਬਰਬਰਤਾ ਦੇ ਡੂੰਘੇ ਨ੍ਹੇਰ ਤੇਰੀ ਆ ਕਿਰਨ ਚੀਰੇ
ਚੁਪ ਮੜ੍ਹੀਆਂ ਦੀ, ਜੀਵਨ ਦਾ ਸੁਨਹਿਰੀ ਜਿਉਂ ਹਿਰਨ ਚੀਰੇ।

ਨਮਸਕਾਰਾਂ ਮੈਂ ਜੀਵਨ ਦੇ ਤਿਮਰ ਨਾਸ਼ਕ ਲਿਖਾਰੀ ਨੂੰ
ਮੇਰੀ ਸ਼ਰਧਾਂਜਲੀ ਭੇਟਾ ਅਮਰ ਮਾਨਵ ਦੇ ਮੰਦਰ ਦੇ ਪੁਜਾਰੀ ਨੂੰ

*ਜੀਵਨ ਪ੍ਰੀਤੀ- ਸਤੰਬਰ 1961*

***

ਜਲ੍ਹਿਆਂਵਾਲਾ ਬਾਗ, ਅੰਮ੍ਰਿਤਸਰ ਦੀ ਸਾਲ 1919 ਈ: ਦੀ ਵੈਸਾਖੀ ਨੂੰ ਹੋਈ ਖ਼ੂਨੀ ਘਟਨਾ ਤੋਂ ਪੀੜਤ ਹੋ ਕੇ ਗੁਰੁਦੇਵ ਟੈਗੋਰ ਨੇ ਅੰਗਰੇਜ਼ਾਂ ਤੋਂ ਮਿਲਿਆ 'ਸਰ' ਦਾ ਖਿਤਾਬ ਸਰਕਾਰ ਨੂੰ ਵਾਪਸ ਕਰ ਦਿੱਤਾ ਸੀ।

ਹਿੰਦੂਮਤ ਅਨੁਸਾਰ ਮਨੁੱਖ ਜਾਤਿ ਦਾ ਆਦਿ ਪੁਰਖ: ਮਨੁ ਹੈ। ਮਹਾਂ ਭਾਰਤ ਵਿਚ ਕਥਾ ਹੈ ਕਿ ਪ੍ਰਲਯ ਤੋਂ ਪਹਿਲਾਂ ਹੀ ਮਨੁ ਨੇ ਕਿਸ਼ਤੀ ਬਣਾ ਲਈ ਸੀ ਅਤੇ ਪ੍ਰਲਯ ਹੋਣ ਤੇ ਮਨੁ ਸਪਤ ਰਿਸ਼ੀਆਂ, ਜੀਵ ਜੰਤੂ, ਪੇੜ-ਪੌਦਿਆਂ ਤੇ ਬੀਜ਼ ਲੈ ਕੇ ਕਿਸ਼ਤੀ ਵਿਚ ਸਵਾਰ ਹੋਇਆ ਅਤੇ ਬੇੜੀ ਨੂੰ ਮਗਰ ਦੇ ਸਿੰਗ ਨਾਲ ਬੰਨ ਦਿੱਤਾ ਫਿਰ ਹਿਮਾਲਯ ਪ੍ਰਬਤ ਨਾਲ ਬੰਨਿਆ ਅਤੇ ਸ੍ਰਿਸ਼ਟੀ ਦਾ ਬਚਾਓ ਹੋਇਆ। ਇਸੀ ਤਰ੍ਹਾਂ ਦੀ ਕਥਾ ਬਾਈਬਲ ਅਤੇ ਕੁਰਾਨ ਵਿਚ ਹੈ। ਕਰਨਲ ਟਾਡ ਲਿਖਦਾ ਹੈ ਕਿ ਨੂਹ ਇਹੀ ਮਨੁ ਸੀ।

# ਜੀਵਨਾ ਕਿਉਂ ਕਠਨ ਏ?

ਜੀਵਨਾ ਕਿਉਂ ਕਠਨ ਏ ?
ਕਠਨਤਾ ਏ ਜ਼ਿੰਦਗੀ!
ਕਿਉਂ ਵਟ ਰਹੀ ਏ ਦੁਖ ਸਹਿਣੀ ?
ਬਣ ਰਹੀ ਕਿਉਂ ਸੁਖ ਰਹਿਣੀ ?
ਲਾ ਲਏ ਕਿਉਂ ਰੋਗ ਇਸ ?
ਸਹੇੜ ਲਏ ਕਿਉਂ ਸੋਗ ਇਸ ?
ਭਾਏ ਨਾ ਇਹਨੂੰ ਚਾਲ ਮੱਠੀ—
ਸਹਿਜ ਭਾ ਸੰਤੋਖ ਦੀ ਛਡ ਕੇ ਚੁਲੀ
ਸਮੇਂ ਦੇ ਨਾਲ ਸ਼ਰਤ ਲਾਕੇ
ਅਬਰਾਂ ਦੀਆਂ ਗਰਦਸ਼ਾਂ ਤੇ ਬੁਕ ਕੇ
ਕਰ ਰਹੀ ਏ, ਪਾਰੇ ਵਾਂਗੂ ਬੇਕਰਾਰ
ਬਿਜਲੀਆਂ ਦੀ ਤੇਜ਼ੀ ਕੱਠੀ।
ਜਿਸ ਨੂੰ ਮੌਤ ਦਾ ਕਾਰਨ ਸਮਝਕੇ
ਮਹਾਂਭਾਰਤ ਦੇ ਮਹਾਂ ਦੁਖਆਂਤ ਬਾਦ
ਜ਼ਿੰਦਗੀ ਦੇ ਪਿਆਰਿਆਂ ਨੇ
ਦੀਰਘ ਆਯੂ ਇਛੁਕਾਂ ਨੇ।
ਹਿੰਦ ਸਾਗਰ ਵਿਚ ਸੀ ਤਦ ਸੁਟ ਪਾਇਆ
ਜੀਵਨ ਗਲੋਂ ਸੀ ਫਾਹ ਲਾਇਆ।
ਅਜ ਪੂਰਨ ਕਢਦਾ ਹਾੜੇ ਪਿਆ
ਮਾਂ ਲੂਣਾਂ ਸੁੰਦਰੀ ਦੀ ਸੇਜ ਮਾਨਣ ਦੇ ਲਈ
ਲੋਹੜਾ ਓਏ! ਦਰੋਪਦ ਕੁਮਾਰੀ ਮਹਾਰਾਣੀ
ਐਸ਼ ਸੁਖ ਦੇ ਜੂਏ ਵਿਚ
ਹਰ ਜਾਣ ਲਈ ਪਈ ਉਮਲ੍ਹਦੀ।
ਕਾਹਲਾ ਪੈ ਕੇ ਹੁਸ ਰਿਹਾ
ਸੀਤਾ ਦਾ ਸਾਹ ਗਲਵਕੜੀ ਵਿਚ ਰਾਮ ਦੀ
ਸੋਨੇ ਦੇ ਮਿਰਗਾਂ ਤੋਂ ਜੋ ਅਜ ਇਹ ਛਲੀ ਗਈ
ਸ਼ਗਨ ਇਹ ਚੰਗੇ ਨਹੀਂ
ਇਹਦੀਆਂ ਅਖਾਂ 'ਚ ਸੋਨੇ ਦਾ ਖੁਮਾਰ
ਇਹਦੀਆਂ ਬਾਹਾਂ ਨੂੰ ਮਿਰਗ ਗਲ ਲਗਣ ਦਾ ਚਾ
ਅਜ ਤਾਂ ਇਹ ਕਾਰਾਂ ਭੀ ਟਪ ਜਾਏਗੀ

ਸਾਧ ਤੋਂ ਨਾ ਵਖਰਿਆ ਸਕੇਗੀ
ਹਰਗਿਜ਼ ਚੋਰ ਨੂੰ
ਚੋਰਾਂ ਨੂੰ ਭਿਛਿਆ ਪਾਏਗੀ
ਮਿਰਗ ਪ੍ਰਾਪਤ ਹੋਣ ਦਾ ਵਰਦਾਨ
ਲੈਵਣ ਦੇ ਲਈ
ਹਾਂ, ਅਜ ਇਹ ਬਚਦੀ ਨਹੀਂ,
ਫੇਰ ਇਹ ਲੰਕੇਸ਼ ਦੇ ਪੰਜੇ 'ਚ ਸਮਝੋ ਚਲੀ ਗਈ
ਸੋਨੇ ਦੇ ਮਿਰਗਾਂ ਤੋਂ ਜੇ ਅਜ ਇਹ ਛਲੀ ਗਈ
ਚਕਵੀ ਚਕਵੇ ਤੋਂ ਵਿਛੜ ਜਾਏਗੀ
ਜ਼ਿੰਦਗੀ ਮਾਨਣ ਤੋਂ ਨਿਖੜ ਜਾਏਗੀ
ਵਾਨਰਾਂ ਦੇ ਦਰ ਤੇ ਜਾਣਾ ਪਏਗਾ
ਅਯੁਧਿਆ ਪਤੀ ਦਸ਼ਰਥੀ ਸੁਕੁਮਾਰ ਨੂੰ
ਮਰਯਾਦਾ ਪਰਸ਼ੋਤਮ ਵਿਸ਼ਨ (ਵਿਸ਼ਨੂੰ) ਅਵਤਾਰ ਨੂੰ
ਰਾਮ ਨਾਮੀ ਇਟ ਦੇ ਫਿਰ ਸਾਗਰਾਂ ਤੇ
ਫਰਸ਼ ਬੰਨ੍ਹਣੇ ਪੈਣਗੇ।

ਕਾਸ਼ ਇਸ ਖਲਜਗਨ ਤੋਂ ਬਚ ਜਾਣ ਲਈ
ਜ਼ਿੰਦਗਾਨੀ ਜਾਗ ਹੀ ਪਏ ਤਿਲਸਮਾਤੀ ਖਾਬ 'ਚੋਂ
ਇਸ ਤੋਂ ਪਹਿਲਾਂ ਕਿ
ਧੁਰੇ ਤੋਂ ਹਿਲ ਜਾਏ ਜ਼ਮੀਨ
ਇਸ ਤੋਂ ਪਹਿਲਾਂ ਕਿ
ਮੌਤ ਬੰਦੇ ਦੀ ਹੀ ਬਣ ਜਾਏ ਮਸ਼ੀਨ
ਕਿਉਂਕਿ—
ਤਲਵਾਰਾਂ ਨੂੰ ਤਲਵਾਰਾਂ ਨਹੀਂ ਜੇ ਖਾਂਦੀਆਂ
ਜੁਗਨੂੰਆਂ ਨੂੰ ਖਾਣ ਦੀ ਬੁਲਬੁਲ ਸ਼ੌਕੀਨ
ਜ਼ੋਰਾਵਰ ਦਾ ਖਾਜ ਹੁੰਦਾ ਪਰ ਅਧੀਨ
ਸੋਚ ਨੀ ਕੁਝ ਸਮਝ ਪਿਆਰੀ ਜ਼ਿੰਦਗੀ
ਜੀਵਨਾ ਨਹੀਂ ਕਠਨ ਬਲਕਿ
ਕਠਨਤਾ ਏ ਜ਼ਿੰਦਗੀ

*ਪ੍ਰੀਤਮ, ਦਿੱਲੀ-ਮਈ 1960*

***

# ਇਹ ਸਾਇੰਸਦਾਨ ਮਹਾਨ

ਇਹ ਫ਼ਲਸਫ਼ੀ ਇਹ ਵਿਦਵਾਨ
ਇਹ ਸਾਇੰਸਦਾਨ ਮਹਾਨ
ਨਿਤ ਰਹੇ ਖੋਜਦਾ ਗਿਆਨ,

ਆਪ ਸਵਾਰਥ ਅਟਿਆ
ਅਕਲਈਆ (ਅਕਲੀਆ) ਚਤੁਰ ਸੁਜਾਨ।
ਇਹ ਪਥਰ ਦਿਲ ਇਨਸਾਨ।

ਇਨ ਅਪਨੇ ਮਤਲਬ ਖ਼ਾਤਰ
ਕਈ ਜੋੜੇ ਜੁੜੇ ਵਿਛੋੜੇ,
ਪ੍ਰੀਤਾਂ ਦੇ ਤਾਣੇ ਪੇਟੇ
ਵਸਲਾਂ ਦੇ ਵਲੀਂ ਵਲੇਟੇ
ਇਨ ਤਾਰ ਤਾਰ ਕਰ ਤੋੜੇ।

ਬੇਹੱਦੀ ਧਰਤੀ ਉਤੇ,
ਪਰਬਤ ਦਰਿਆਵਾਂ ਅੰਦਰ
ਭਰੇ ਵਿਤਕਰੇ ਵਿਥਾਂ
ਸੀਮਾਂ, ਸਰਹੱਦ ਬਸੀਮਾਂ,—
ਦੀਆਂ ਕਾਲੀਆਂ ਕੋਝੀਆਂ ਲੀਕਾਂ।
ਦੇ ਚਿੰਨ੍ਹ ਨਿਸ਼ਾਨ ਬਣਾਏ,
ਅਪਣਤ ਦੀ ਕੋਮਲ ਹਿੱਕ ਤੇ
ਇਨ ਰੁਖ ਕਰੀਰ ਉਗਾਏ।

ਅਫਰੀਕਾ ਏਸ਼ੀਆ ਵੀਰਾਂ—
ਦਾ ਜੋੜ ਨਾ ਇਹਨੂੰ ਭਾਇਆ
ਤੋੜ ਸਾਂਝ ਗਲਵਕੜੀ
ਇਸ ਮੇਲ ਦੀ ਗਰਦਨ ਉਤੇ
ਨਿਰਦਈ ਨੇ ਨਹਿਰ ਸੁਏਜ਼—
ਦਾ ਖੰਜਰ ਆ ਲਿਸ਼ਕਾਇਆ।

ਭਰ ਦਿਤਾ ਖ਼ੂਨ ਸਮੁੰਦਰ
ਦਿਲ ਹੋ ਗਏ ਟੋਟੇ ਟੋਟੇ,
ਸੀਨੇ 'ਚੋਂ ਨਿਕਲਨ ਆਹਾਂ
ਜੋ ਭੱਜ ਨੇ ਗਈਆਂ ਬਾਹਾਂ।

ਪਰ ਸਾਇੰਸਦਾਨ ਮਹਾਨ
ਇਹ ਫਲਸਫੀ ਇਹ ਵਿਦਵਾਨ
ਬੇਤਰਸ ਤੇ ਬੇਲਿਹਾਜ਼
ਲਾਲ ਸਾਗਰ ਦੇ ਵਿਚੋਂ ਆਪਣਾ
ਕਢ ਲੈ ਗਿਆ ਜਹਾਜ਼

*ਜੀਵਨ ਪ੍ਰੀਤੀ-ਮਘਰ, 2005 (1958)*

***

## ਮਾਨੁਖਤਾ ਸੀ ਜਦ ਅਰਸ਼ਾਂ ਉਤੇ

ਮਾਨੁੱਖਤਾ ਸੀ ਅਰਸ਼ਾਂ ਉਤੇ
ਮਾਨੁਖ ਸੀ ਧਰਤੀ ਤੋਂ ਉੱਚਾ

ਪਾਕ ਫ਼ਿਜ਼ਾ ਵਿਚ ਇਹਦਾ ਟਿਕਾਣਾ
ਲਾਲਚ ਸੰਗ ਸੰਕੋਚ ਤੋਂ ਸੁੱਚਾ
ਖੁਲ ਨਗਨਤਾ ਇਹਦਾ ਬਾਣਾ
ਰੁੱਖਾਂ ਦੀ ਟੀਸੀ ਦਾ ਤਾਜ
ਕੁਦਰਤ ਦਿਲ ਤੇ ਇਹਦਾ ਰਾਜ
ਤਾਰਿਆਂ ਦੀ ਸ਼ਤਰੰਜ ਇਹ ਖੇਡੇ
ਚੰਦ ਗੇਂਦ ਨੂੰ ਲਾਏ ਠੇਡੇ
ਊਸ਼ਾ ਇਹਦੀ ਉਹ ਨੌਕਰਾਣੀ
ਜਿਹਨੂੰ ਫਿਕਰ ਵੇਲੇ ਸਿਰ ਇਹਨੂੰ
ਨਿਤ ਸੁਆਨ ਜਗਾਨ ਦਾ ਰਹਿੰਦਾ,
ਜਦ ਨੀਂਦਰ ਤੋਂ ਜਾਗ ਸੀ ਪੈਂਦਾ
ਸੂਰਜ ਇਹਦਾ ਮਸਾਲਚੀ ਬਨਕੇ
ਇਹਦੇ ਜਗ ਵਿਚ 'ਲੋ ਸੀ ਕਰਦਾ
ਰੋਗਾਂ ਨੂੰ ਇਹ ਜਾਣਦਾ ਨਹੀਂ ਸੀ
ਪਰੇ ਇਸਦੀ ਸਮਝੋਂ ਸੋਚਾਂ
ਭੁਖ ਦਾ ਇਹਨੂੰ ਗਿਆਨ ਨਹੀਂ ਸੀ
ਅਜ ਵਰਗਾ ਇਨਸਾਨ ਨਹੀਂ ਸੀ।
ਮਾਨੁਖਤਾ ਸੀ ਜਦ ਅਰਸ਼ਾਂ ਉਤੇ

ਮਾੜੇ ਦਿਨ ਫਿਰ ਇਸਦੇ ਆਏ
ਇਕ ਦਿਨ ਆ ਕਿਸੇ ਸ਼ੈਤਾਨ
ਫੂਕ ਮਾਰਕੇ ਇਸ ਦੇ ਕੰਨ ਵਿਚ
ਕਿਹਾ ਇਸਨੂੰ ਓ ਜੰਗਲੀ ਇਨਸਾਨ
ਇਹਸਾਸ ਜਗਾਏ ਇਹਦੇ ਮਨ ਵਿਚ।
ਲਾਲਚ ਦੇ ਕਈ ਜਾਲ ਵਛਾਕੇ
ਸੋਚਾਂ ਦੀ ਬੀਮਾਰੀ ਲਾ ਕੇ
ਖੰਭ ਇਸ ਦੇ ਝਾੜ ਚਾ ਸੁਟੇ

ਆਲ੍ਹਣੇ ਇਹਦੇ ਸਾੜ ਚਾ ਸੁੱਟੇ
ਪੈਰੀਂ ਇਹਦੇ ਡੋਰਾਂ ਪਾ ਕੇ
ਇਹਨੂੰ ਕਿਦਾਂ ? ਕਿਉਂ ? ਸਿਖਾਕੇ
ਇਹ ਨਹੀਂ ਪੀਣਾਂ, ਓਹ ਨਹੀਂ ਖਾਣਾ
ਇਥੇ ਬਹਿਣਾ, ਉਥੇ ਜਾਣਾ
ਵਹਿਮ ਇਸ ਦੇ ਦਿਲ ਵਿਚ ਪਾਏ
ਸੋਚਾਂ ਵਿਚ ਕਈ ਸਹਿਮ ਟਿਕਾਏ
ਹੋਲੇ ਨੂੰ ਉਸ ਕੀਤਾ ਭਾਰਾ
ਡਿਗਿਆ ਅਰਸ਼ੋਂ ਹੇਠ ਵਿਚਾਰਾ
ਮਾੜੇ ਦਿਨ ਜਦ ਇਸਦੇ ਆਏ।

ਪਿਛਲੀ ਯਾਦ ਜਦ ਕੋਈ ਆਏ
ਦੂਰਬੀਨ ਲਾ ਤਾਰੇ ਗਿਣਦਾ
ਅਸਲ ਟਿਕਾਣੇ ਜਾਣਾ ਲੋਚੇ।
ਚੰਨ ਦੀ ਕਦੀ ਉਚਾਈ ਮਿਣਦਾ
ਫੇਰ ਪਿਛਲੀਆਂ ਸੋਚਾਂ ਸੋਚੇ।
ਸ਼ੇਰਾਂ ਨਾਲ ਸੀ ਮਿਰਾ ਯਰਾਨਾ
ਸੱਪਾਂ ਤੋਂ ਸਾਂ ਨਹੀਂ ਬਿਗਾਨਾ
ਰਬ ਦੀ ਸਾਰੀ ਕਾਇਨਾਤ
ਪ੍ਰੇਮ ਭਰੀ ਇਕ ਸਭ ਦੀ ਜ਼ਾਤ
ਹੁਣ ਆਪੋ ਵਿਚ ਨਹੀਂ ਇਤਬਾਰ
ਨਫ਼ਰਤ ਭਰਿਆ ਡਰ ਵਿਚਕਾਰ
ਪਰਬਤ ਨਦੀਆਂ ਠੰਡੀਆਂ ਵਾਵਾਂ
ਮੇਰੀਆਂ ਕਦੇ ਇਹ ਲੈਣ ਬਲਾਵਾਂ
ਕਰਦੇ ਹਰਨ ਕੁਲੇਲਾਂ ਦੇਖੇ
ਪੰਛੀਆਂ ਨੂੰ ਤਕ ਲਾਏ ਲੇਖੇ
ਪਿਆ ਬੰਧਨਾਂ ਵਿਚ ਘਬਰਾਂਦਾ
ਇਹਦਾ ਦਿਲ ਭੀ ਉੜਨਾ ਚਾਹੁੰਦਾ
ਨਗਨ ਬਸਤੀਆਂ ਕਦੀਂ ਵਸਾਏ
ਪਿਛੇ ਦੇ ਵਲ ਦੌੜਾਂ ਲਾਏ

ਮੋਹ ਮਾਇਆ ਦੇ ਜਾਦੂ ਹੇਠਾਂ
ਜੰਗ ਅਮਨ ਦਾ ਠੇਕੇਦਾਰ
ਫ਼ਰਜ਼ਾਂ ਦੀ ਮਜਬੂਰੀ ਥਲੇ
ਪਿੰਜਰੇ ਪਏ ਹੋਏ ਪੰਛੀ ਵਾਂਗੂੰ
ਬੇਵਸ ਹੋਇਆ ਫੜਕ ਨਾ ਸਕੇ।
ਕਦੀਂ ਜਿਹਦਾ ਸੀ ਗਗਨ ਤੇ ਵਾਸਾ
ਚੜ੍ਹਿਆ ਜਿਹਾ ਤਹਿਜ਼ੀਬ ਦੇ ਧਕੇ
ਖੜਾ ਨਿਵਾਣੀਂ ਬਿਟ ਬਿਟ ਤਕੇ
ਪਿਛਲੀ ਯਾਦ ਜਦੋਂ ਕੋਈ ਆਏ।

ਰਹੀ ਮਨੁੱਖਤਾ ਅਰਸ਼ਾਂ ਉਤੇ
ਪੱਥਰ ਤੇ ਧਾਤਾਂ ਦੇ ਯੁਗ ਦਾ
ਮਾਨਵ ਸੁਪਨੇ ਲੈਂਦਾ ਆਇਆ
ਸਾਇੰਸ ਦੀਆਂ ਖੇਡਾਂ ਵਿਚ ਪੁਗਦਾ
ਪੂਰਨਤਾ ਦੀ ਫੜਦਾ ਛਾਇਆ।
ਛੁਹ ਥੱਕਾ ਐਟਮ ਦਾ ਸੀਨਾ
ਜਿਸ ਚੋਂ ਮਿਲਿਆ ਸਾੜਾ ਕੀਨਾ।
ਅਦਨ ਬਾਗ਼ ਵਿਚ ਛਡ ਮਾਨੁਖਤਾ
ਪਰੀ ਤਹਿਜ਼ੀਬ ਨੂੰ ਭਾਲਦਾ ਫਿਰਦਾ
ਪੁਜ ਗਿਆ ਏ ਨਾਗਾਸਾਕੀ
ਹੀਰੋਸ਼ੀਮਾਂ ਦੇ ਖੰਡਰਾਂ ਤਕ।

ਅਧ ਝੁਲਸੀ ਤਹਿਜ਼ੀਬ ਆਹ! ਜਿਥੇ,
ਕਢਦੀ ਪਈ ਏ ਹੌਕੇ ਆਹਾਂ।
ਹਥ ਮਲਦਾ ਇਨਸਾਨ ਰਹਿ ਗਿਆ
ਝੂਰਦਾ ਫੜਕੇ ਮੱਥਾ ਬਹਿ ਗਿਆ
ਗਲ ਰਹੀ ਨਾ ਇਹਦੇ ਵੱਸ ਦੀ
ਫਰਸ਼ੀ ਕੀੜੇ ਉਤੇ ਹਸਦੀ
ਰਹੀ ਮਾਨੁਖਤਾ ਅਰਸ਼ਾਂ ਉਤੇ

*ਜੀਵਨ ਪ੍ਰੀਤੀ, ਜੁਲਾਈ 1950*

***

## 'ਮੈਂ ਜਾਣਾ ਦੁਖ ਮੁਝ ਕੋ...'

ਮੇਰੇ ਦੇਸ਼ ਦੇ ਟੋਟੇ ਹੋ ਗਏ, ਵੀਰਾਂ ਦੀਆਂ ਟੁੱਟੀਆਂ ਬਾਹਾਂ
ਮੰਦਰਾਂ ਚੋਂ ਹੌਕੇ ਨਿਕਲੇ, ਮਸਜਦ ਚੋਂ ਉਠੀਆਂ ਆਹਾਂ
ਅਨਖਿੜੀਆਂ ਡੋਡੀਆਂ ਭੁਰੀਆਂ, ਕਲੀਆਂ ਦੀਆਂ ਝੁਰੀਆਂ ਚਾਹਾਂ
ਭਰ ਦਿੱਤੀਆਂ ਲਾਸ਼ਾਂ ਡੰਡੀਆਂ, ਤੇ ਰੱਤ ਨੇ ਮੇਟੀਆਂ ਰਾਹਾਂ।

'ਮੈਂ ਜਾਣਾਂ ਦੁੱਖ ਮੁਝ ਕੋ'—, ਮੇਰੀ ਖੋਟੀ ਵਾਟ ਪਿਆਰ ਦੀ
'ਮੈਂ ਉੱਚਾ ਚੜ੍ਹਕੇ ਵੇਖਿਆ, ਸਭ ਉਲਟੀ ਗਤਿ ਸੰਸਾਰ ਦੀ
ਫਲਸਤੀਨ ਤੇ ਜਰਮਨ ਵੰਡਿਆ, ਗਈ ਲਗ ਨਜ਼ਰ ਹਤਿਆਰ ਦੀ
ਕਿਤੇ ਚੀਨੀ ਚੀਨੀ ਭਿੜ ਪਏ, ਮਾਂ ਰਹਿ ਗਈ ਵਾਜਾਂ ਮਾਰਦੀ।

ਆਹ ਜੀਵਨ ਵਢੇ ਕੁਤਰੇ, ਦਫਨਾਏ ਬਿਸਮਲ ਜਾ ਰਹੇ
ਕਤਲਾਮ ਕੋਰੀਆ ਹੋ ਰਿਹਾ, ਪੈਗਾਮ ਯੂ. ਐਨੋ. ਆ ਰਹੇ
ਫਿਰ ਮਾਨਵ ਪਾਗਲ ਹੋ ਗਿਆ, ਸਿਆਸਤਦਾਨ ਹਲਕਾ ਰਹੇ,
ਫਿਰ ਧੌਲ ਧਰਤ ਦਾ ਕੰਬਿਆ, ਤਹਜ਼ੀਬ ਦੇ ਥੰਮ ਲਰਜ਼ਾ ਰਹੇ।

ਅਜ ਘੁਗੀਆਂ ਸਹਿਮੀਆਂ ਆਲ੍ਹਣੀਂ, ਜਦ ਬਾਜ਼ ਸਿਰੀਂ ਮੰਡਲਾਨ,
ਮਰਦਾਨੇ ਧਰੀ ਰਬਾਬ ਏ, ਛਡ ਚੌਰੀਆਂ ਬਾਲੇ ਜਾਨ
ਗੁਰੂ ਨਾਨਕ ਕੱਲੇ ਸੋਚਦੇ, ਪਏ ਮੂੰਹ ਵਿਚ ਉਂਗਲਾਂ ਪਾਨ
ਬਣ ਕੂਕ ਜੰਗਲ ਦੀ ਰਹਿ ਗਈ, ਮੇਰੀ ਸਿਖਿਆ ਤੇ ਫੁਰਮਾਨ।

ਮੇਰੇ ਦਿਲੋਂ ਫ਼ਰੀਦ ਇਹ ਕੂਕਿਆ, 'ਓਏ ਦੁਖ ਸਬਾਇਆ ਜੱਗ'
ਹਰ ਪਾਸੇ ਇਹੋ ਪਿਟਨੇ, ਓਏ 'ਘਰ ਘਰ ਇਹਾ ਅੱਗ'
ਮਾਂ ਹੱਵਾ! ਆਵਾ ਊਤਿਆਂ, ਰੋਏਂ ਕਿਸਦੇ ਗਲ ਤੂੰ ਲੱਗ
ਅੱਜ ਕੋਈ ਨਾ ਦਿਸਦਾ ਆਜੜੀ, ਹੋ ਗਿਆ ਨਿਖੱਸਮਾ ਵੱਗ।

ਓਏ ਅਮਨ ਦਿਓ ਰਖਵਾਲਿਓ!
ਹੁਣ ਜੋੜ ਕੇ ਮੋਢੇ ਬਾਹਾਂ
ਫੜੋ ਸਿੰਗ ਇਸ ਮਹਿਖੇ ਦੈਂਤ ਦੇ
ਮਾਨੁਖਤਾ ਦੀਆਂ ਮੇਟੋ ਆਹਾਂ।

*(ਜੀਵਨ ਪ੍ਰੀਤੀ-ਮਾਰਚ, 1951)*

***

## ਤਿਆਰੀ

*(ਪ੍ਰੇਮ ਸੰਦੇਸ਼ ਦੇ ਸਾਲਾਨਾ ਅੰਕ ਦੇ ਟਾਈਟਲ ਪੇਜ ਦੀ ਤਸਵੀਰ ਤੋਂ ਪ੍ਰਭਾਵਤ ਹੋ ਕੇ ਲਿਖੀ ਗਈ)*

ਹੇ ਮੇਰੇ ਪਰਮਾਤਮਾ! ਜੇ ਹੈ ਕੋਈ ਹਸਤੀ ਤੇਰੀ।
ਸ਼ੱਕ ਤੇਰੀ ਹੋਂਦ ਬਾਰੇ ਪਾ ਰਹੀ ਮਸਤੀ ਮੇਰੀ।

ਇਹ ਸੁਪਨ ਹੈ ਯਾ ਸਚ ਮੁਚ, ਜੋ ਅਖੀਆਂ ਨੂੰ ਦਿਸ ਰਿਹਾ।
ਪ੍ਰਤੀਤ ਬੇਪ੍ਰਤੀਤੀ ਦੇ ਦੋਂਹ ਪੁੜਾਂ ਵਿਚ ਦਿਲ ਪਿਸ ਰਿਹਾ।

ਮਿਰਗ ਤ੍ਰਿਸ਼ਨਾ ਦਾ ਕਿਤੇ ਇਹ ਜਾਲ ਤਾਂ ਤਣਿਆ ਨਹੀਂ ?
ਮਰਦ ਛਲੀਆ ਅੱਜ ਤਕ ਤਾਂ ਦੇਵਤਾ ਬਣਿਆ ਨਹੀਂ।

ਢੈ ਰਹੀ ਹੈ ਕਾਲ ਕੋਠੀ ਦੀ ਮੇਰੀ ਦੀਵਾਰ ਅੱਜ।
ਦੂਰ ਤੀਕਰ ਕਰ ਰਹੀ ਸੀਮਤ ਨਿਗਾਹ ਏ ਮਾਰ ਅੱਜ।

ਕੁਝ ਸਾਹ ਸੌਖਾ ਆ ਰਿਹਾ, ਕੁਝ ਦਿਲ ਦੀ ਧੜਕਣ ਬੜ੍ਹ ਰਹੀ।
ਚੇਤਨਤਾ ਚੂੰਢੀ ਵਢ ਰਹੀ, ਉਤਸ਼ਾਹ ਖ਼ੁਮਾਰੀ ਚੜ੍ਹ ਰਹੀ।

'ਬੂਹਾ' ਬਾਹਰ, 'ਚਾਨਣਾ' ਇਹ ਕੀ ਬਲਾਵਾਂ ਨੇ ਭਲਾ।
ਸਿਰ ਵਿਚ ਹਥੌੜੇ ਵਜਦੇ, ਮੇਰੇ ਖ਼ੁਦਾ, ਮੇਰੇ ਖ਼ੁਦਾ।

ਹੈ ਇਹ ਤੇਰਾ ਮੋਜਜ਼ਾ [1](ਮੁਅਜ਼ਜ਼ਾ), ਜਾਂ ਤੜਫਣਾਂ ਲਾਚਾਰੀ ਦੀ।
ਯਾ ਸੂਚਨਾ ਜੁਗ ਗਰਦੀਆਂ ਦੀ ਸੁਬਿਹ ਦੀ ਤਿਆਰੀ ਦੀ।

ਮਿਟ ਗਏ ਹਨੇਰੀ ਕਬਰ ਤੋਂ ਭੀ ਮੌਤ ਦੇ ਪੜਛਾਵੇਂ ਹੁਣ।
ਹੋ ਗਏ ਨੇ ਗੀਤ ਬਾਗ਼ੀ ਸ਼ੂਨਤਾ ਦੇ ਸਾਹਵੇਂ ਹੁਣ।

ਜਾਗ ਉਠੀ ਲਾਟ ਜੀਵਨ ਦੀ ਬੁਝੇ ਅੰਗਿਆਰ ਚੋਂ।
ਨਰ ਸਿੰਘ ਪ੍ਰਗਟ ਹੋ ਗਿਆ ਹਰਨਾਕਸ਼ੀ ਮੀਨਾਰ ਚੋਂ।

ਹੈ ਰੂਹ ਮੇਰੀ ਉਡ ਰਹੀ ਆਕਾਸ਼ ਦੀ ਉਚਿਆਨ ਵਿਚ।
ਤੇ ਲਗ ਰਹੇ ਨੇ ਪਰ ਮੇਰੀ ਬਾਹਾਂ ਨੂੰ ਮੇਰੇ ਧਿਆਨ ਵਿਚ।

ਜੰਗਾਲੀਆਂ ਇਹ ਬੇੜੀਆਂ ਭੀ ਟੁੱਟ ਰਹੀਆਂ ਪੈਰ ਚੋਂ।
ਨਿਕਲ ਰਹੀਆਂ ਬਿਜਲੀਆਂ ਨੇ ਮੇਰੇ ਸਾਹ ਦੇ ਫੇਰ 'ਚੋਂ

ਕਰ ਦਿਆਂਗੇ ਜੇਲ੍ਹਖਾਨੇ ਗੜ੍ਹ ਗੁਲਾਮੀ ਦੇ ਫਨਾਹ
ਰੋਕੇ ਕਿਹੜਾ ਰੋਕਦਾ ਇਸ ਵਗ ਰਹੇ ਲਾਵੇ ਦਾ ਰਾਹ।

ਬਸ ਮੇਰੇ ਆ ਗਈ ਏ ਸਮੇਂ ਦੀ ਰਫ਼ਤਾਰ ਹੁਣ।
ਮੇਰੇ ਇਸ਼ਾਰੇ ਤੇ ਚਲੇਗਾ ਅੱਥਰਾ ਸੰਸਾਰ ਹੁਣ।

***

*ਪ੍ਰੇਮ ਸੰਦੇਸ਼-ਲਾਹੌਰ*

ਮੋਜ਼ਜਾਂ (ਮੁਅਜ਼ਜ਼ਾ) = ਕਰਾਮਾਤ, ਸਿੱਧੀ

# ਅਜ ਜ਼ਿੰਦਗੀ ਚਿਚਲਾ ਰਹੀ

ਛੁਰਿਆਂ ਤੋਂ ਸਹਿਮੀ ਜ਼ਿੰਦਗੀ,
ਚਾਕੂ ਤੋਂ ਤ੍ਰਹਿਕੀ ਸਭਿਤਾ
ਹੈ ਨੀਵੀਂ ਪਾ ਕੇ ਝੂਰਦੀ
ਆ ਬਰਬਰੀਅਤ ਘੂਰਦੀ
ਅੱਗਾਂ ਚੌਤਰਫੀਂ ਲਾ ਰਹੀ
ਅਜ ਜ਼ਿੰਦਗੀ ਚਿਚਲਾ ਰਹੀ।

ਬੰਬਾਂ ਦਾ ਸਾਰੇ ਸ਼ੋਰ ਏ
ਵਹਿਸ਼ੀ ਪੁਣੇ ਦਾ ਜ਼ੋਰ ਏ
ਜਰਵਾਣਿਆਂ ਦਾ ਰਾਜ ਏ
ਦੁੱਖੀ ਮਾਨੁੱਖ ਸਮਾਜ ਏ
ਜਾਹਲ ਹਮਾਕਤ ਸਾਹਮਣੇ
ਹਥਿਆਰ ਸੁਟਕੇ ਹਥ ਬੰਨੀ
ਮੌਤ ਭੀ ਹੈ ਛਾ ਰਹੀ
ਅੱਜ ਜ਼ਿੰਦਗੀ ਚਿਚਲਾ ਰਹੀ।

ਮਾਸੂਮੀ ਭੀ ਸਕਦੀ ਹੋੜ ਨਾ,
ਮਿੰਨਤ ਵੀ ਸਕਦੀ ਮੋੜ ਨਾ

ਸੰਗਦਿਲੀਆਂ ਸੰਗਲ ਪਾ ਲਿਆ
ਹਕੂਮਤਾਂ ਭਰਮਾ ਲਿਆ
ਅਜ ਖ਼ੂਨ ਚਿੱਟੇ ਹੋ ਗਏ
ਲਹੂਆਂ 'ਚ ਪਾਣੀ ਪੈ ਗਿਆ
ਇਨਸਾਨ ਏ ਹਲਕਾ ਗਿਆ।
ਰਹਿ ਗਿਆ ਹੈਵਾਨ ਪਿਛੇ
ਪਸ਼ੂ ਹੋ ਹੈਰਾਨ ਤੱਕੇ
ਅਜ ਇਹਦੇ ਕਾਰਨਾਮੇ

ਕਾਲੇ ਨੇ ਏਲਾਨ ਨਾਮੇ
ਰੂਹ—
ਰਾਮ ਤੇ ਰਹਿਮਾਨ ਦੀ
ਹੈ ਦੇਖਕੇ ਕੁਰਲਾ ਰਹੀ
ਅਜ ਜ਼ਿੰਦਗੀ ਚਿਚਲਾ ਰਹੀ।

ਗੁਆਂਢ ਦੀ ਕੋਈ ਸ਼ਰਮ ਨਾ
ਲਿਹਾਜ਼ ਨਾ ਕੋਈ ਪਿੰਡ ਦਾ
ਹਾਏ! ਕਿਥੇ ਸ਼ਹਿਰਦਾਰੀ ?
ਤੋੜ ਰਹੀਆਂ ਦਮ ਸਾਂਝਾ
ਉੜ ਗਈ ਅਪਨੱਤ ਵੀ
ਝੁਲਸ ਗਏ ਮਸਜਦ ਤੇ ਮੰਦਰ
ਆਬਰੂ ਦਾ ਕਹਿਣ ਕੀ ?
ਵਿਚੇ ਸ਼ਾਮਤ ਹੁਸਨ ਦੀ
ਮਜ਼ਹਬ ਧਰਮ ਦੇ ਨਾਂ ਤੋਂ—
ਨਮਿਤ ਜਿਸ ਦੇ ਹੋ ਰਹੇ
ਖਲ-ਜਗਣ ਖ਼ੂਨੀ ਆਤਸ਼ੀ—
ਮਾਨੁਖਤਾ ਘਬਰਾ ਰਹੀ
ਅਜ ਜ਼ਿੰਦਗੀ ਚਿਚਲਾ ਰਹੀ।

*ਕੌਮੀ ਸੁਤੰਤਰ-23 ਅਗਸਤ 1947*

***

## ਮੁਲ ਬਨੌਟੀ ਰੋਸ਼ਨੀਆਂ ਦਾ

ਰਾਤ ਪਈ ਤੇ ਬਾਲਿਆ ਦੀਵਾ
ਨ੍ਹੇਰੇ ਚੀਰਦਾ ਆਇਆ ਚਾਨਣ
ਅੱਖਾਂ ਖ਼ੁਸ਼ ਹੋ ਚਮਕਾਂ ਮਾਨਣ
ਲੂੰ-ਲੂੰ ਮੇਰਾ ਖੀਵਾ।

ਛਹਿ (ਸ਼ਹਿ) ਕੇ ਨ੍ਹੇਰੇ ਦਾਓ ਚਲਾਇਆ
ਦਿਨ ਚੜ੍ਹਿਆ ਤਾਂ ਚਿੱਟੀ ਕੰਧ ਤੇ
ਸੱਪ ਖੜੱਪੇ ਵਾਂਗੂੰ ਦਿਸੇ,
ਦਿਲ ਤੇ ਡੰਗ ਚਲਾਏ ਕਸ ਕਸ
ਕਾਲੀ ਸ਼ਾਹ ਲਕੀਰ।

ਅਮਨ ਸਰਲਤਾ ਬੇਪਰਵਾਹੀ
ਰਬੀ ਦਾਤ ਸ਼ਾਂਤੀ ਵਾਲੀ
ਉਹ ਪੰਘੂੜਾ ਜਿਸ ਵਿਚ ਖੇਡੇ,
ਦੁੱਧ ਚੁੰਘਦੀ ਮਾਨੁਖਤਾ ਬਾਲੀ
ਸਮਝ ਇਹਨੂੰ ਇਨਸਾਨ ਨੇ ਮੱਸਿਆ
ਤਹਿਜ਼ੀਬਾਂ ਦੇ ਦੀਵੇ ਬਾਲੇ
ਅਕਲੀਂ ਚਾਨਣ ਦਿਲ ਵਿਚ ਨ੍ਹੇਰੇ
ਛਹਿ ਅਗਿਆਨਤਾ ਵਾਰ ਚਾ ਕੀਤਾ
ਅਮਨ ਦੀ ਚਿੱਟੀ ਕੰਧ ਦੇ ਉੱਤੇ
ਪਾਈ ਜੰਗ ਦੀ ਲਾਲੋ ਲਾਲ
ਅਤਿ ਗੂੜ੍ਹੀ ਅਣਮਿਟ ਲਕੀਰ
ਮੁੱਲ ਬਨੌਟੀ ਰੌਸ਼ਨੀਆਂ ਦਾ
ਤਾਰਨਾ ਪਏ ਜ਼ਰੂਰ ਅਖ਼ੀਰ।

ਰਾਤ ਪਈ ਤੇ ਦੀਵਾ ਬਾਲਿਆ,
ਕੁਦਰਤ ਦੀ ਇਸ ਹੁਕਮ ਅਦੂਲੀ—
ਦਾ ਇਹ ਬੱਜਰ ਦੰਡ।

*ਪ੍ਰੇਮ ਮਾਰਗ–ਅਗਸਤ 1944*

***

# ਮੰਜ਼ਲ ਹਾਲੇ ਦੂਰ ਅਸਾਡੀ

ਪੁਜ ਗਏ ਭਾਵੇਂ ਅਧ ਅਸਮਾਨੇ,
ਧਰਤੀ ਦੇ ਭੁਲ ਗਏ ਅਫ਼ਸਾਨੇ।
ਅਸੀਂ ਪੁਜਣਾ ਉਥੇ ਜਿਥੇ,
ਸੋਚ ਤਿਲਕਦੀ ਜਾਏ ਤੁਹਾਡੀ।

ਚੰਨ ਸੂਰਜੋਂ ਦੂਰ ਪਰੇਰੇ,
ਇਕ-ਰਸਤਾ ਦੀ ਸੰਝ-ਸਵੇਰੇ
ਮਾਨਵਤਾ, ਰਬ ਪਾ ਕੇ ਵੰਗਲੀ,
ਵਿਤਕਰਿਆਂ ਦੀ ਟਪ ਗਏ ਖਾਡੀ।

ਅਜ਼ਲ ਹਸ਼ਰ ਦੀ ਉਬਕ[1] ਹੈ ਜਿਥੇ
ਪਿਆਰਾਂ ਦੀ ਨਿਤ ਸ਼ਫਕ[2] (ਸਫਕਤ) ਹੈ ਜਿਥੇ
ਤਾਂਘ ਫੁਲ ਨੂੰ ਕੰਡੇ ਦੇ ਗਲ,
ਲਗਣ ਦੀ ਏ ਦਿਲ ਵਿਚ ਡਾਢੀ।

ਜਿਥੇ ਧਰਤੀ ਵਾਸ਼ਨਾ ਲੋਚਦੀ,
ਅਕਲ ਲੋਭ ਦੀ ਨਹੀਂ ਖ੍ਰੋਚਦੀ।
ਹੱਦਾਂ ਦੀ ਹਦ ਮੁਕ ਜਾਏ ਜਿਥੇ,
ਹੋਸ਼ ਬੇਹੋਸ਼ੀ ਰਹੇ ਦੁਰਾਡੀ।

ਜਫੀਆਂ ਪਾਂਦੇ ਨ੍ਹੇਰ ਤੇ ਚਾਨਣ,
ਰੰਗ ਸ਼ਕਲ ਦੀ ਸਾਰ ਨ ਜਾਨਣ।
ਉਸ ਟਿਕਾਣੇ ਪੁਜਣਾ ਏ ਜਿੰਦੇ!
ਇਥੇ ਅਟਕ ਨ ਰਹਿ ਜਾਈਂ ਫਾਡੀ
ਮੰਜ਼ਲ ਹਾਲੇ ਦੂਰ ਅਸਾਡੀ।

ਉਬਕ: ਚਤੁਰ, ਹੋਸ਼ਿਆਰ
ਸ਼ਫਕ (ਸਫਕਤ): ਮਿਹਰਬਾਨੀ

***

# ਔਹ ! ਧੁੱਪ ਗਈ ਉਸ ਟਿੱਬੇ 'ਤੇ

ਜਿਉਂ ਦੂਰ ਦੇ ਢੋਲ ਸੁਹਾਵਣੇ,
ਤਿਉਂ ਪਰਬਤ ਮਨ ਨੂੰ ਭਾਵਣੇ।

ਇਕ ਪਾਸੇ ਧੁੰਦਾਂ ਕਾਲੀਆਂ
ਉਨ੍ਹਾਂ ਹੇਠਾਂ ਨੀਂਦ ਵਿਗੁੱਤੀਆਂ,
ਊਂਘਣ ਮੁਟਿਆਰ ਪਹਾੜੀਆਂ।

ਉਪਰ ਏ ਲਾਲੀ ਸੰਝ ਦੀ,
ਆਵਾ ਹੀ ਪਈ ਬਨਾ ਰਹੀ,
ਲਾਵਾ ਪਿਆ ਬਰਫ਼ ਦਾ ਬਣ ਰਿਹਾ।

ਇਧਰ ਅੱਧ ਕੱਚਾ ਚਾਨਣਾ,
ਭਾ ਨੀਲੀ ਨੀਲੀ ਮਾਰਦਾ,
ਸਾਵੇ ਤੋਂ ਕਾਲੇ ਹੋ ਰਹੇ,
ਰੁੱਖਾਂ ਤੇ ਜਾਲ ਪਸਾਰਦਾ।

ਜਾਏ ਧੁੱਪ ਨੂੰ ਅਗੇ ਧੱਕਦਾ,
ਜਿਵੇਂ ਕੋਈ ਨਿੱਕਾ ਛੋਹਰੂਆ,
ਲਾ ਵੱਗ ਨੂੰ ਅਗੇ ਹੱਕਦਾ।

ਇਹ ਧੁੱਪ ਨਾ ਇਕ ਥਾਂ ਟਿਕਦੀ,
ਇਹ ਚੰਚਲ ਤਿਤਲੀ ਚੁੰਮਦੀ,
ਟਿਬਿਆਂ ਦੇ ਮੱਥਿ ਉਡ ਉਡ।

ਮੈਂ ਫਸਿਆ ਮਾਇਆ ਜਾਲ ਵਿਚ
ਹਾਂ ਥਾਂ ਥਾਂ ਰਹਿੰਦਾ ਬਲਦਾ!

ਛਾਂ ਠੰਡੀ ਜਿਸਮ ਝੰਜੋੜਦੀ,
ਸਾਹ ਸੱਤ ਦੀ ਰੱਤ ਨਚੋੜਦੀ।
ਨਜ਼ਰਾਂ ਨੂੰ ਪਿੱਛੇ ਛਡਦੀ,
ਹੈ ਨੱਸ ਗਈ ਇਸ ਟਿਬਿਊਂ।

ਮਾਹਣੂਏ ਦੀ ਵੰਝਲੀ ਦੀ ਹੇਕ ਨੇ,
ਹੈ ਖਿਚਿਆ ਖਿੱਚਣ ਹਾਰ ਨੂੰ।
ਉਹ ਤੋੜ ਕੇ ਕੌਲ-ਕਰਾਰ ਨੂੰ,
ਔਹ, ਧੁੱਪ ਗਈ ਉਸ ਟਿੱਬੇ ਤੇ।

ਕੀ ਭਰਵਾਸਾ ਵੈਰਨ ਦਾ ?
ਕੀ ਇਤਬਾਰ ਪਹਾੜਨ ਦਾ ?

***

*ਮਈ, 1955*

## ਦਿੱਲੀ ਚਲੋ

ਉਠੋ ਵੀਰੋ ਕਰੋ ਤਿਆਰੇ,
ਲਗ ਗਈ ਦਿੱਲੀ ਚੋਟ ਨਗਾਰੇ।

ਪੁਜੀ ਦੁਨੀਆਂ ਮੰਜ਼ਲ ਉਤੇ
ਤੁਸੀਂ ਰਹੇ ਹੋ ਮਾਰ ਘੁਰਾੜੇ

ਆਲਸ ਤਿਆਗੋ ਕਮਰਾਂ ਕਸੋ
ਮਰਦ ਪੁਣੇ ਦੇ ਜੌਹਰ ਦਸੋ
ਖ਼ੁਦਗਰਜ਼ੀ ਨੂੰ ਮਾਰ ਦੁਗਾੜੇ

ਭਾਗਾਂ ਵਾਲਿਓ ਭਾਗ ਜਗਾ ਲਓ
ਨ੍ਹੇਰ ਲਿਸ਼ਕੋ ਬਣਕੇ ਤਾਰੇ।
ਲਗ ਗਈ ਦਿੱਲੀ ਚੋਟ ਨਗਾਰੇ।

ਗ਼ਫਲਤ ਬੁਰੀ ਬਲਾ ਏ ਹੁੰਦੀ
ਗ਼ਫਲਤ ਸੌਰੇ ਕੰਮ ਬਿਗਾੜੇ

ਮਿਰਜ਼ੇ ਦੇ ਸਿਰ ਮੌਤ ਆ ਹੱਸੀ
ਰੁਲੀ ਥਲਾਂ ਵਿਚ ਨਾਜ਼ਕ ਸਸੀ
ਮਰ ਗਈ ਪਾਉਂਦੀ ਚੀਕ ਚਿਹਾੜੇ

ਦਰਦਾਂ ਦੀ ਕੋਈ ਬਣੋ ਦਵਾਈ
ਹਾਜਤਮੰਦ ਦੇ ਬਣੋ ਸਹਾਰੇ
ਲਗ ਗਈ ਦਿੱਲੀ ਚੋਟ ਨਗਾਰੇ

ਇਨਸਾਨੀਅਤ ਲੁਛ ਲੁਛ ਮਰਦੀ
ਕਢਦੀ ਸ਼ੇਰਾ ਤੇਰੇ ਹਾੜੇ

*ਅਸਰ ਫੀਲ ਕਰਨਾ ਏ ਫੂਕੀ
ਕਿਸਮਤ ਵਾਲੀ ਚਿੜੀ ਏ ਚੂਕੀ
ਮੁਰਦਿਆਂ ਕਬਰੀਂ ਕਫ਼ਨ ਪਾੜੇ

ਲਰਜ਼ਾ ਗਈ ਏ ਦੁਨੀਆ ਸਾਰੀ
ਕੰਬ ਗਈਆਂ ਨੇ ਕੂੰਚਾਂ ਚਾਰੇ
ਲਗ ਗਈ ਦਿੱਲੀ ਚੋਟ ਨਗਾਰੇ

ਲੋੜ ਘੜਨ ਦੀ ਨਵੀਂ ਖ਼ੁਦਾਈ
ਦਸ ਜੋਹਰ ਹੁਣ ਓ ਬੁੱਤ ਘਾੜੇ!

ਨਵੀਂ ਤ੍ਰਿਹ ਤੇ ਨਵੇਂ ਪਿਆਲੇ
ਨਵੀਂ ਭੁੱਖ ਤੇ ਨਵੇਂ ਨਿਵਾਲੇ
ਨਵੇਂ ਯੁਗ ਦੇ ਨਵੇਂ ਪਵਾੜੇ

ਪੀਰਾਂ ਮਾਰਿਆ ਜਾਗ ਰਾਂਝਿਆ,
ਹੀਰ ਸਿਆਲੀ ਵਾਜਾਂ ਮਾਰੇ
ਲਗ ਗਈ ਦਿੱਲੀ ਚੋਟ ਨਗਾਰੇ

ਪਹੁ ਫੱਟਨ ਦੇ ਲਗਦੇ ਨਾਹਰੇ,
ਉਠੋ ਵੀਰੋ ਕਰੋ ਤਿਆਰੇ।

***

* ਅਸਰ-ਫੀਲ: ਇਹ ਸ਼ਬਦ ਕਈ ਜਗਾ 'ਖੜਗ' ਜੀ ਨੇ ਵਰਤਿਆ ਹੈ। ਇਸਦੇ ਵੱਧ-ਘੱਟ ਇਕੋ ਜਿਹੇ ਅਰਥ ਹਨ। ਫ਼ੀਲ ਸ਼ਬਦ ਹਾਥੀ ਤੋਂ ਲਿਆ ਹੈ ਅਤੇ ਅਸਰ ਫੀਲੀ ਦਾ ਅਰਥ ਹੈ, ਹਾਥੀ ਦੀ ਤਰ੍ਹਾਂ ਨਕਾਰਾਤਮਕ ਅਤੇ ਵਿਨਾਸ਼ਕਾਰੀ ਪ੍ਰਭਾਵ ਪਾਉਣਾ।

# ਪੈਲਾਂ ਪਾਉਂਦੇ ਮੋਰ ਨੂੰ

ਫੰਗ ਫੈਲਾ ਕੇ
ਪੈਲਾਂ ਪਾ ਕੇ
ਧੜਕਦੀ ਹਿਕੇ

ਕੀ ਪਿਆ ਤਕੇਂ ?
ਕੀ ਪਿਆ ਤਾਂਘੇ ?

ਕਾਲੀ ਘਟਾ ਦੇ ਪਰਦੇ ਉਹਲੇ
ਕੀ ਤੈਨੂੰ ਏ ਦਿਸ ਪਿਆ ਉਹੋ ?
ਜਿਸ ਦੀਆਂ ਭਾਲਾਂ ਕਰਦੇ ਮਰ ਗਏ
ਨਚਦੀ ਰਾਧਾ
ਪਾਗ਼ਲ ਮਜਨੂੰ

ਵੇ ਕੀ ਪਿਆ ਲੋਚੇਂ ?
ਕੀ ਪਿਆ ਸੋਚੇਂ ?
ਕੀ ਡਰਦਾ ਤੂੰ ਨ੍ਹੇਰੇ ਕੋਲੋਂ
ਬੇਚੈਨੀ ਵਿਚ ਪਿਆਂ ਉਡੀਕੇਂ
ਕਿਸੇ ਆਸ ਨੂਰਾਨੀ ਤਾਈਂ ?

ਹਾਂ ਤੜਫਦੀ ਤੇਰੇ ਵਾਂਗੂ
ਬਿਹਬਲ ਫੜਕਦੀ ਲੁਛਦੀ ਜੋਤੀ
ਉਤਰ ਉਚੀ ਦੇਂਦੀ ਹੋਈ
ਤੇਰੇ ਸਧਰ ਭਰੇ ਸੱਦੇ ਦਾ
ਔਹ ਅੰਬਾਂ ਦੇ ਉੱਚੇ ਝੁੰਡਾਂ
ਵਿਚੋਂ ਏ ਪਈ ਝਾਤੀਆਂ ਪਾਵੇ।

***

# ਇਕ ਖ਼ਬਰ ਇਕ ਕਹਾਣੀ

ਫਿਰ ਅੱਜ ਆਦਿ ਕਵੀ ਏ ਰੋਇਆ
ਸਦੀਆਂ ਪਹਿਲੇ ਜਿਵੇਂ ਸੀ ਰੋਇਆ
ਕਰਦੇ ਪਏ ਸਨ ਮੱਜਨ ਮਲ ਮਲ
ਤਮਸਾ ਨਦੀ ਦੇ ਨਿਰਮਲ ਜਲ ਵਿਚ
ਬ੍ਰਹਮ ਗਿਆਨ ਦੇ ਆਕਾਸ਼ਾਂ ਦੇ
ਜੋਤ ਮਈ ਪ੍ਰਭਾਕਰ
ਮਹਾਂ ਤਪਸਵੀ ਮਹਾਂ ਆਤਮਾ
ਬਾਲਮੀਕ ਰਤਨਾਕਰ।

ਕ੍ਰੌਂਚ ਕ੍ਰੌਂਚੀ ਕਰਨ ਕਲੋਲਾਂ
ਫੜ ਫੜ ਕਰਦੇ ਉਡਦੇ ਜਾਵਨ
ਚੁੰਝਾਂ ਡੋਬਦੇ ਪਾਣੀ ਅੰਦਰ।
ਬਣ ਬਣ ਵਹਿੰਦੇ ਪਰਛਾਈਆਂ ਦੇ
ਛਿਨ ਭੰਗਰ ਦੇ ਸੋਹਲ ਮੰਦਰ।
ਨ੍ਹਾਕੇ ਨਿਕਲੇ ਜਾਂ ਦਰਵੇਸ਼
ਮੋਢਿਆ ਉਤੇ ਛੰਡੇ ਕੇਸ਼।
ਲਾਹੇ ਗਿੱਲੇ ਨੁਚੜਦੇ ਬਸਤਰ
ਉਜਲੇ ਸੁੱਕੇ ਲਗੇ ਪਾਣ।
ਅਚਨਚੇਤ ਪੈਰਾਂ ਨੂੰ ਛੋਹਿਆ
ਜ਼ਖ਼ਮੀ ਪੰਛੀ ਕ੍ਰੌਂਚ ਨੇ ਆਣ।
ਫੜ ਫੜ ਕਰਦਾ ਤੜਫੇ ਲੁੱਛੇ
ਸੀਨਾ ਸੱਲਿਆ ਵਿਨ੍ਹਿਆ ਬਾਣ
ਲਿਬੜੇ ਚਰਨ ਰਿਸ਼ੀ ਦੇ ਸੀਤ
ਬੇਜ਼ਬਾਨ ਦੇ ਗਰਮ ਖ਼ੂਨ ਨਾਲ
ਹੋਏ ਤੱਤੇ ਅਤੇ ਪਲੀਤ।
ਤੜਫ ਤੜਫ ਕੇ ਠੰਡਾ ਹੋ ਗਿਆ
ਫਟੜ ਪੰਛੀ, ਤਜੇ ਪ੍ਰਾਣ।

ਵਿਲਕ ਵਿਲਕ ਕੇ ਰੋਈ ਕ੍ਰੌਂਚੀ
ਵਿਧਵਾ ਦੀ ਸੁਣ ਝੀਣੀ ਵੈਣ

ਤਰਸ ਤੇ ਗ਼ਮ ਨੇ ਕਲਵਲ ਖਾਧੀ,
ਫਿਰ ਪਲਸੇਟੇ ਲਏ ਕ੍ਰੋਧ ਨੇ
ਰੱਤੀਆਂ ਹੋਈਆਂ ਸੱਜਲ ਅੱਖਾਂ,
ਉਬਲਿਆ ਲਹੂ ਰਿਸ਼ੀ ਦਾ ਭਖ ਕੇ
ਸਾਹਵੇਂ ਖੜੇ ਸਯੱਾਦ ਨੂੰ ਤੱਕ ਕੇ।
ਦਿਲ ਪੀੜਾਂ ਨੂੰ ਜੀਭ ਲਗਾ ਕੇ
ਸਰਪ ਸ੍ਰਾਪ ਦੇ ਸ਼ੂਕਦੇ ਤਾਈਂ,
ਪਹਿਲ ਪਲੇਠੀ ਕਵਿਤਾ ਹੋਣ ਦਾ
ਬਖਸ਼ਣ ਲਗੇ ਮਾਣ।
ਆਦਿ ਕਵੀ ਭਗਵਾਨ
ਇਉਂ ਲਗੇ ਫੁਰਮਾਣ—
"ਓ ਹਤਿਆਰੇ ਪਾਂਬਰ ਨੀਚਾ!
ਜ਼ਿੰਦਗੀ ਦਾ ਨਿਰਮੋਲਕ ਹੀਰਾ,
ਪੱਥਰਾਂ ਦੇ ਨਾਲ ਤੋੜਨ ਵਾਲੇ!
ਦੋਂਹ ਜੀਵਾਂ ਦੇ ਮੇਲ ਦੇ ਦੁਸ਼ਮਨ
ਮਿਲਿਆਂ ਤਾਈਂ ਵਿਛੋੜਨ ਵਾਲੇ।
ਤੈਨੂੰ ਕਦੇ ਨਾ ਮਿਲੇ ਸ਼ਾਂਤੀ
ਰਹੇਂ ਭਟਕਦਾ ਵਿਚ ਭ੍ਰਾਂਤੀ।
ਜੀਵਨ ਮੌਤ ਦੇ ਅੱਧ ਵਿਚਕਾਰ
ਜੁਗਾਂ-ਜੁਗਾਂਤਰ ਰਹੇਂ ਲਟਕਦਾ।
ਬੱਜਰ ਪਾਪੀ ਓ ਅਤਤਾਈ,
ਮਹਾਂ ਪਾਤਕੀ ਜਗਤ ਕਸਾਈ।
ਰੱਖੀਂ ਤੂੰ ਇਹ ਚੇਤੇ ਬਾਤ
ਹਰ ਇਕ ਜਨਮ ਦਾ ਜੀਵਨ ਤੇਰਾ
ਖ਼ਤਮ ਕਰੇਗਾ ਆਤਮ ਘਾਤ।"
'ਏਵਮ ਅਸਤੂ' ਆਖ ਰਿਸ਼ੀ ਨੇ
ਓੜਕ ਅੰਜਲੀ ਛੱਡੀ ਜਲ ਦੀ।

ਖ਼ੁਦਕੁਸ਼ੀਆਂ ਚੋਂ ਲੰਘੀ ਪਾਪੀ
ਸਦੀਆਂ ਬੱਧੀ ਰੂਹ ਸ੍ਰਾਪੀ

ਓੜਕ ਲੈ ਨਿਰਵਾਨ ਬ੍ਰਾਤ
ਇਤਿਹਾਸਕ ਆਈ ਪ੍ਰਭਾਤ।
*ਛੇ ਮਈ ਉਨੀ ਸੌ ਬਾਸਠ,
ਹੀਰੋਸ਼ੀਮਾ ਸ਼ਹਿਰ ਅਭਾਗੇ,
ਐਟਮ ਬੰਬ ਦੇ ਬਲੀਦਾਨ ਹੋਏ—
ਮਾਸੂਮਾਂ ਦੇ ਅਮਨ-ਸਮਾਰਕ,
ਸਾਹਵੇਂ ਆ ਕੇ ਆਪਣੀ ਦੇਹ ਦਾ
*ਮਤਸੂ ਭੰਨਿਆ ਆਨ ਧਮਾਰਕ।

ਇਹ ਐਟਮ ਦੇ ਦੁਸ਼-ਪ੍ਰਭਾਵ ਦੇ
ਰੋਗ ਅਸਾਧ ਦਾ ਇਕ ਚਿਰ ਰੋਗੀ।
ਹੱਡੀਆਂ ਗੋਡੇ ਰਿਹਾ ਰਗੜਦਾ,
ਬਾਰਾਂ ਉਤੇ ਪੰਜ ਵਰ੍ਹੇ ਤਕ
ਹੌਸਪਿਟਲ ਦੀ ਪੱਕੀ ਪੀੜੀ
ਇਹਨੇ ਪ੍ਰੋਹਣਚਾਰੀ ਭੋਗੀ।
ਦਿਲ ਇਹਦਾ ਗ਼ਮਗੀਨ ਹਮੇਸ਼
ਰੂਹ ਇਹਦੀ ਨੂੰ ਬੜਾ ਕਲੇਸ਼
ਬੰਬਾਂ ਦਿਆਂ ਧਮਾਕਿਆਂ ਕੋਲੋਂ
ਅਣੂਆਂ ਦਿਆਂ ਤਜਰਬਿਆਂ ਕੋਲੋਂ।
ਅੱਕ ਕੇ ਇਹਨੇ ਰੋਸ ਵਜੋਂ
ਕੀਤਾ ਕਾਰਜ ਹਾਰੀ-ਕੀਰੀ।
ਅਣਖ ਵਾਟ ਦੇ ਰਾਹੀ ਮੀਰੀ,
ਮਰਦ ਨੇ ਕੀਤੀ ਅਲੋਕਾਰੀ।
ਦੇਹ ਪਿੰਜਰੇ ਦੀ ਖੋਲ੍ਹ ਕੇ ਬਾਰੀ
ਕਰ ਦਿੱਤੀ ਆਜ਼ਾਦ ਆਤਮਾ,
ਦੁਖੀ ਮਨੁੱਖਤਾ ਦੇ ਜੋ ਦੁੱਖ ਵਿਚ
ਹੋਈ ਝੂਰਦੀ ਉੱਜਲ ਹੰਸ
ਪਰਮ-ਆਤਮਾ ਦੀ ਮੁੜ ਅੰਸ।

ਤੱਕ ਕੁਰਬਾਨੀ ਉਸ ਰੋਗੀ ਦੀ,
ਜੁਗਤ-ਜ਼ਿੰਦਗੀ ਦੇ ਜੋਗੀ ਦੀ,

ਜਿਨ ਜਨਮਾਂ ਦਾ ਧੋਣਾ ਧੋਇਆ
ਫਿਰ ਅੱਜ ਆਦਿ ਕਵੀ ਏ ਰੋਇਆ।
ਹੋਏ ਦਿਆਲੂ ਭਗਵਾਨ ਆਪ,
ਕਹਿਣ ਲੱਗੇ "ਅੱਜ ਪੂਰਾ ਹੋ ਗਿਆ,
ਬੱਜਰ ਪਾਪ ਦਾ ਪਸ਼ਚਾਤਾਪ,
ਮੋੜ ਲਿਆ ਸੰਤਾਪ ਸ੍ਰਾਪ"।

*(ਟ੍ਰਿਬਿਊਨ, ਅੰਬਾਲਾ, 8 ਮਈ 1962)*
*ਜਨਸਾਹਿਤ, ਪਟਿਆਲਾ*

*ਹੀਰੋਸ਼ੀਮਾ, 7 ਮਈ 1962, ਸੈਂਚੀ ਮਸਤੂ ਸ਼ੀਮਾ, ਇਕ ਐਟਮ ਬੰਬ ਦੇ ਰੋਗੀ ਨੇ, ਪਹੁ ਫੁਟਾਲੇ ਤੋਂ ਕੁਝ ਚਿਰ ਪਹਿਲਾਂ, ਕੱਲ ਆਤਮਹੱਤਿਆ ਕਰ ਲਈ। ਉਸਨੇ ਅਜਿਹਾ, ਅਣੂ ਬੰਬ ਦੇ ਤਜਰਬਿਆਂ ਦੇ ਮੁੜ ਜਾਰੀ ਹੋਣ ਵਿਰੁੱਧ ਰੋਸ ਵਜੋਂ, ਸ਼ਾਂਤੀ ਸਮਾਰਕ ਦੇ ਸਾਹਮਣੇ ਕੀਤਾ।

***

# ਵਰਖਾ ਦੀ ਰੁੱਤ ਵਿਚ

ਵਰਖਾ ਦੀ ਰੁੱਤ ਵਿਚ ਚੋਂਦੀਆਂ ਪਹਾੜੀਆਂ।
ਕਿਹੜੇ ਕਿਹੜੇ ਦੁਖੜੇ ਨੇ ਰੋਂਦੀਆਂ ਪਹਾੜੀਆਂ।

ਪਾਰਬਤੀ ਦੇਵੀਆਂ ਦੇ
ਸਧਰਾਏ ਨੈਣਾਂ ਵਿਚੋਂ
ਡੁਲ੍ਹ ਡੁਲ੍ਹ ਪੈਣ ਹੰਝੂ ਬੁਕ ਬੁਕ ਤੱਤੇ ਤੱਤੇ
ਠੰਡੀ ਠੰਡੀ ਰੁੱਤ ਵਿਚ ਦਿਲਾਂ ਦੀ ਹਵਾੜ ਕਢ
ਜਿਗਰਾਂ ਦੇ ਫੱਟ ਅੱਲੇ ਧੋਂਦੀਆਂ ਪਹਾੜੀਆਂ।
ਕੂਲੇ ਕੂਲੇ ਪਿੰਡੇ ਹੇਠ
ਗ਼ਮਾਂ ਫਲਕਾਏ ਅੰਗ—
ਝੋਰਿਆਂ ਤੇ ਝੁਰੜੀਆਂ ਤੋਂ
ਫੱਟੇ, ਪੱਛੇ, ਜਰਜਰੇ ਹੋਏ—
ਦਰਦੀਆਂ ਤੋਂ ਡਰਦੀਆਂ ਲਕਾਉਂਦੀਆਂ ਪਹਾੜੀਆਂ।

ਹਰੇ ਹਰੇ ਭੋਛਨਾਂ ਤੇ
ਪਰਬਤਾਂ ਦਾ ਰੋਬ੍ਹ ਛੱਡੇ
ਭੈ ਉਗਲਛਦੀ, ਭਾਅ ਨੀਲੀ ਕਾਲੜੀ,
ਬੁਢੜੀਆਂ ਹੋ ਗਈਆਂ ਕੁੜੀਆਂ ਮਾਸੂਮ ਹੂਰਾਂ
ਝਖੜਾਂ ਤੂਫ਼ਾਨਾਂ ਅਤੇ ਬਿਜਲੀਆਂ ਦੀ ਮਾਰ ਹੇਠ।
ਮਹਾਦੇਵ ਸ਼ੈਲਪਤੀ
ਕੋਹਸਤਾਂ ਦੇ ਸ਼ਹਿਨਸ਼ਾਹ ਦਾ
ਪਾਣੀ ਪਾਣੀ ਹੋ ਕੇ ਪਾਣੀ ਭਰਦੀਆਂ ਬੇਚਾਰੀਆਂ।
ਅਜ਼ਲਾਂ ਤੋਂ ਨੇਰ ਪਈਆਂ ਢੋਂਦੀਆਂ ਪਹਾੜੀਆਂ।

ਮਾਰ ਖਾ ਖਾ ਹੋ ਗਈਆਂ ਨੀਲੀਆਂ ਤੇ ਸਾਵੀਆਂ
ਕਬਰਾਂ ਸਮਾਨ ਪਈਆਂ ਮੂੰਧੇ ਮੂੰਹ ਹੋ ਫਾਵੀਆਂ
ਤਕਣ ਹੈਰਾਨ ਹੋ ਕੇ ਵਰਤੀਆਂ ਕੀ ਭਾਵੀਆਂ
ਲੰਘ ਗਈਆਂ ਕੋਲੋਂ ਕਈ ਝਨਾਵਾਂ ਅਤੇ ਰਾਵੀਆਂ
ਹਿਕੜੀਆਂ ਬਣ ਰਹੀਆਂ ਆਹਾਂ ਨਾਲ ਆਵੀਆਂ

ਦਬੇ ਹੋਏ ਜਿਨ੍ਹਾਂ ਵਿਚ ਲਾਵੇ ਅਤੇ ਲਾਵੀਆਂ
ਪਤਾ ਨਹੀਂ ਇਨ੍ਹਾਂ ਪਰਚੰਡ ਕਦੋਂ ਹੋ ਜਾਣਾ ?
ਸੀਤਾ ਸੀਤ ਮੁਖ, ਸੀਤੀ ਨਿਬੜੇ ਹੋ ਚੰਡੀ ਜਿਵੇਂ
ਠੰਡੀਆਂ ਈ ਅੱਗ ਮੁਖ ਹੁੰਦੀਆਂ ਪਹਾੜੀਆਂ।

ਕਦੇ ਕਦੇ ਆਸ ਦਾ ਅਮੁਲ ਹੀਰਾ ਲਭ ਪੈਂਦਾ
ਮਸ ਫੁਟ ਛੁਹਰੁਏ ਦੀ ਬੰਸਰੀ ਦੀ ਵਾਜ ਚੋਂ,
ਜਿਵੇਂ ਪ੍ਰਭਾਤ ਦਾ ਸੁਨੇਹਾ ਮਿਲੇ ਚਾਣਚੱਕ
ਸ਼ਾਮ ਦੇ ਝਰੇਵਿਆਂ ਨੂੰ ਕਾਲੀ ਬੋਲੀ ਰਾਤ ਚੋਂ;
ਚਮਕ ਪੈਣ ਨੈਣ ਤਿਵੇਂ ਕਮਲੀਆਂ ਪਹਾੜੀਆਂ ਦੇ।
ਉਡ ਉਡ ਪਵੇ ਜੀਉ ਬੇ-ਪਰਾਂ ਕੈਦਣਾਂ ਦਾ—
ਸੁਖ ਵਾਲੇ ਨਿੱਘ ਦੀ ਤਾਂਘ ਵਿਚ ਸਹਿਕਦੀਆਂ,
ਦੁਖ ਵਾਲੇ ਸਦਾ ਠਰੇ ਥੱਲੇ ਪੜਛਾਂਵਿਆਂ ਦੇ,
ਜਿਹੜੀਆਂ ਨਿਰਾਸਤਾ ਦੇ ਧਾਗੇ ਵਿਚ ਰਹਿਣ ਸਦਾ
ਗ਼ਮਾਂ ਦੇ ਈ ਕਚ ਦੀਆਂ ਵੰਗਾਂ ਪ੍ਰੋਂਦੀਆਂ ਪਹਾੜੀਆਂ
ਮਾਰੂ ਸੁਰਾਂ ਵਿਚ ਓਹੋ ਦੀਪਕ ਦਾ ਰਾਗ ਚੁੱਕ
ਵਰਖਾ ਦੀ ਰੁੱਤ ਵਿਚ ਛੋਂਹਦੀਆਂ ਪਹਾੜੀਆਂ।

*ਜੀਵਨ ਪ੍ਰੀਤੀ-ਅਗਸਤ, 1963*

***

# ਚੀਨੀ ਸ਼ੀਸ਼ਾ ਟੁੱਟ ਗਿਆ

ਕੀ ਟੁਟ ਗਿਆ ?
ਆਹ ! ਸ਼ੀਸ਼ਾ ਟੁਟ ਗਿਆ
ਚੀਣਾ ਚੀਣਾ ਹੋ ਗਿਆ
ਹੋ ਗਿਆ ਕੁਰਬਾਨ ਮੈਥੋਂ
ਤਿਲ ਤਿਲ ਮੇਰੇ ਹੁਸਨ ਤੋਂ
ਬਿਖਰ ਗਿਆ ਏ ਵਿਛ ਗਿਆ ਏ ਧਰਤੀ·ਦੇ ਉੱਤੇ
ਟੁੱਟੇ ਨਿਖੁਟੇ ਸ਼ਬਨਮੀ ਮੋਤੀਆਂ ਦੇ ਹਾਰ ਵਾਂਗ।
ਬਣ ਗਿਆ ਮੈਂ ਰਕਤ ਬੀਜ ਇਕ ਤੋਂ ਅਨੇਕ।
ਮੇਰੀ ਹਸਤੀ ਰਮ ਗਈ ਏ ਰੱਬ ਵਾਂਗ
ਬੇਅੰਤ ਸ਼ੀਸ਼ੇ ਦੀਆਂ ਕਿਰਚਾਂ ਦੇ ਵਿਚ
ਵੰਡ ਲਿਆ ਮੇਰਾ ਹੁਸਨ ਇਕੋ ਜਿਹਾ
ਸਮੁਚਾ ਤੇ ਸਾਵਾਂ ਸਾਵਾਂ
ਸਾਂਭਿਆ ਹਰ ਕਿਰਚ ਨੇ।
ਮੈਨੂੰ ਕਲਾਵੇ ਲੈ ਲਿਆ
ਲਾਹ ਲਿਆ ਗਿਆ ਚੰਦ ਜਿਉਂ
ਛਿੰਦੇ ਕੁਸ਼ਲਿਆ ਲਾਲ ਲਈ,
ਪਦਮਨੀ ਜਿਉਂ ਭਾਂਬੜ ਆਪਣੇ ਅਕਸ ਦਾ
ਤੇ ਸ਼ੈਦ ਬਿਜਲੀ ਜੋਬਨੇ ਦੀ
ਲਿਸ਼ਕਦੀ ਤਲਵਾਰ ਦੇ ਪੜਛਾਵੇਂ ਜਿਹੀ
ਸਣੇ ਆਪਣੀ ਪਾਣ-ਪਤ ਦੇ
ਪਾ ਕੇ ਝੋਲੀ ਏਸ ਦੀ
ਸੰਭਾਲ ਗਈ ਇਹਨੂੰ
ਅਲਾਉੱਦੀਨ ਤੋਂ ਉਹ ਸਹਿਮਦੀ ਤੇ ਸਹਿਕਦੀ।
ਨਾਮਦੇਉ ਦੇ ਦਿਲ ਵਾਂਗ
ਜਿਹਦੇ ਵਿਚੋਂ ਤਕਦਾ ਉਹ ਰੱਬ ਨੂੰ
ਵਿਠਲ ਕਲੰਦਰ ਕੇਸ਼ਵਾ ਨੂੰ,
ਸੁਲਤਾਨ ਦੇ ਕੜਕਣ ਦੇ ਨਾਲ
ਫੁਟ ਗਿਆ ਉਹ ਟੁਟ ਗਿਆ
ਆਹ ਸ਼ੀਸ਼ਾ ਟੁਟ ਗਿਆ

ਪਾਰਾ ਖਾ ਕੇ ਪਿਠ ਜਿਹਦੀ ਬਣ ਜਾਏ ਅਭੇਦ ਕੰਧ
ਭੇਦਾਂ ਲਦੇ ਸੁਰਖ਼ ਕਿਲਿਆਂ ਦੀ ਫਸੀਲ
ਸਹਿ ਲਏ ਸੀਨੇ ਤੇ ਆਪਣੇ
ਰੂਪ-ਮਤੇ ਸੋਹਣਿਆਂ ਨੈਣਾਂ ਦੇ ਵਾਰ
ਯਾਕੂਬ ਦੇ ਮਗ਼ਰੂਰ ਪੁੱਤਰ ਦਾ ਹੁਸਨ
ਤੇ ਕਦੇ
ਏਦਾਂ ਵੀ ਹੁੰਦਾ ਏ, ਅਝਲਵੀਂ—
ਯਾ ਅੱਖੜਦੀ ਹਬਸ਼ਨਾਂ ਦੀ,
ਰੂਪ ਹੀਣੀ ਆਕ੍ਰਿਤਿ ਦਾ
ਦਿਓ ਆ ਗਲ ਘੁਟ ਗਿਆ
ਟੁੱਟ ਗਿਆ ਏਦਾਂ ਇਹ ਸ਼ੀਸ਼ਾ ਟੁਟ ਗਿਆ

ਆਪਣਾ ਹੀ ਆਪ ਦੇਖਨ ਦਾ ਸਾਮਾਨ
ਹੁਸਨ ਦੀ ਫੁੰਕਾਰਦੀ ਨਾਗਨ ਹਸੀਨਾ—
ਨੂੰ ਦਏ ਹੰਕਾਰ ਦਾ ਜੋ ਆ ਨਸ਼ਾ।
ਦਿਸੇ ਪੁੱਠਾ ਜਿਸ ਦੇ ਵਿਚੋਂ
ਸਿੱਧੇ ਅੱਖਰਾਂ ਦਾ ਸਰੂਪ
ਫਰੇਬ ਧੋਖਾ ਇਕ ਅਨੂਪ।
ਚੰਗਾ ਹੋਇਆ
ਬਿਨਸਿਆ ਏ ਨਿਖੁਟ ਗਿਆ
ਚੀਨੀ ਸ਼ੀਸ਼ਾ ਟੁਟ ਗਿਆ।*

** ਔਰੰਗਜ਼ੇਬ ਦੀ ਪੁੱਤਰੀ ਨੂੰ ਬਾਂਦੀ ਨੇ ਆਖਿਆ 'ਬਕਜ਼ਾ ਆਈਨਾ ਏ ਚੀਨੀ ਸ਼ਿਕਸਤ' (ਆਪਣੀ ਆਈ ਤੇ ਚੀਨੀ ਸ਼ੀਸ਼ਾ ਟੁਟ ਗਿਆ) ਜ਼ੇਬੁਨਿੰਸਾ ਨੇ ਉਸੇ ਰੰਗ ਵਿਚ ਉਤਰ ਦਿਤਾ, 'ਖ਼ੂਬ ਸ਼ੁਦ, ਸਾਮਾਨੇ ਖ਼ੁਦ-ਬੀਨੀ ਸ਼ਿਕਸ਼ਤ।' (ਚੰਗਾ ਹੋਇਆ ਆਪਾ ਦੇਖਣ ਅਤੇ ਯੂਸਫ਼ ਵਾਂਗ ਜੋਬਨ ਉੱਤੇ ਮਗ਼ਰੂਰ ਹੋਣ ਦਾ ਸਾਮਾਨ ਟੁੱਟ ਗਿਆ)। ਦਸਮ ਗ੍ਰੰਥ ਵਿਚ ਵੀ ਇਸ ਬਾਰੇ ਜ਼ਿਕਰ ਹੈ :*
*"ਜਬੈ ਜਲੀਖਾਂ ਜੁਸਫਹਿ ਰੂਪ ਬਿਲੋਕਯੋ ਜਾਇ॥*
*ਬਸੁ ਅਸੁ ਦੈ ਤਾਕੋ ਤੁਰਤ ਲਿਯੋ ਸੁ ਮੋਲ ਬਨਾਇ॥*
*(ਚਰਿਤ੍ਰ, ਸਫਾ 201, ਚੌਪਈ12)*

*ਜੀਵਨ ਪ੍ਰੀਤੀ-ਜੂਨ 1963*

***

## ਮਾਨਵਤਾ ਦਾ ਲਿਸ਼ਕੇ ਮੱਥਾ

ਅੱਜ ਧਰਤੀ ਏ ਲਹੂਆਂ ਰੱਤੀ,
ਮਾਂ ਪੁੱਤਰਾਂ ਦੀ ਰੱਤ ਲੈ ਮਾਂਗਾਂ ਦਾ ਕਰੇ ਸ਼ਿੰਗਾਰ ਵੇ।

ਅੱਜ ਗਗਨਾਂ ਤੋਂ ਢੈ ਪਏ ਤਾਰੇ,
ਅੱਜ ਹੰਸਾਂ ਨੂੰ ਮੋਤੀ ਭੁਲੇ, ਤ੍ਰੇਲ ਦੀ ਵਟੀ ਨੁਹਾਰ ਵੇ।

ਅੱਜ ਚੜ੍ਹਿਆ ਚੰਨ ਸਾਡੀ ਢਾਬੋਂ,
ਸੂਰਜ ਦੀਆਂ ਟਟੀਹਰੀਆਂ ਦਾ ਟੁਟ ਗਿਆ ਹੰਕਾਰ ਵੇ।

ਦਗ ਦਗ ਦਿਲ ਦੇ ਦਾਗ਼ ਦਗੇ ਅਜ
ਖਿੜ ਪਈ ਮੇਰੀ ਅੰਗਿਆਰਾਂ ਦੀ, ਤੱਕ ਲੋਕਾਂ! ਗੁਲਜ਼ਾਰ ਵੇ।

ਖੁਲਦੀ ਕਲੀ ਨੇ ਮੂੰਹ ਸੀਤਾ ਅੱਜ,
ਲੈ ਖਨਪੱਟੀ ਸੌਂ ਗਿਆ ਸੁੰਦਰਾਂ ਦਾ ਸੋਹਲ ਪਿਆਰ ਵੇ।

ਅੱਜ ਸੌਦੇ ਸਭ ਨਗਦ ਬਨਗਦੀ,
ਦਿੱਤਾ ਕਲਜੁਗ ਸ਼ਾਹ ਨੇ, ਨਾ ਮਿੱਠਾ ਰਹਿਣ ਉਧਾਰ ਵੇ।

ਅੱਜ ਫੁੱਲਾਂ ਤੋਂ ਖ਼ੁਸ਼ਬੂ ਆਕੀ,
ਭੰਬਟ ਭੌਂਦੇ ਜੁਗਨੂਆਂ ਉੱਤੇ, ਜਾਣ ਪਏ ਬਲਿਹਾਰ ਵੇ।

ਅੱਜ ਪਛਤਾਵੇ ਇਸ਼ਕ ਦਾ ਕਾਤਿਲ,
ਮਹੀਂਵਾਲ ਦੀ ਲਾਸ਼ ਨੂੰ ਚੁੰਮ-ਚੁੰਮ ਰੋਵੇ ਪਿਆ ਘੁਮਾਰ ਵੇ।

ਆਲ੍ਹਣਿਉਂ ਅੱਜ ਬਿਜਲੀ ਸਹਿਕੇ,
ਛਿੱਥਾ ਐਟਮ ਬੰਬ ਬਨਣ ਤੋਂ ਕਰੇ ਪਿਆ ਇਨਕਾਰ ਵੇ।

ਮਾਨਵਤਾ ਦਾ ਲਿਸ਼ਕੇ ਮੱਥਾ,
ਆਇਆ ਰੱਬ ਦੀ ਹਸਤੀ ਦਾ ਹਰਨਾਕਸ਼ ਨੂੰ ਇਤਬਾਰ ਵੇ।

*ਅਕਤੂਬਰ, 1962*

***

# ਮਿਲ ਗਿਆ ਤੈਨੂੰ ਤਲਾਕ

ਮਿਲ ਗਿਆ ਤੈਨੂੰ ਤਲਾਕ, ਹੁਣ ਤਾਂ ਤੂੰ ਆਜ਼ਾਦ ਏਂ।
ਬੇਰਹਿਮ ਉਸ ਮਰਦ ਦਾ ਜ਼ੁਲਮੋਂ ਸਿਤਮ ਸਹਿੰਦੀ ਰਹੀ।
ਬੇਵਫ਼ਾ ਸੱਯਾਦ ਦੇ, ਪੂਰੀ ਵਫ਼ਾਦਾਰੀ ਦੇ ਨਾਲ,
ਪਤੀਬ੍ਰਤ ਦੇ ਪਿੰਜਰੇ, ਤੂੰ ਬਾ-ਵਫ਼ਾ ਬਹਿੰਦੀ ਰਹੀ।
ਤੂੰ ਰਹੀ ਦੁਹਰਾਂਵਦੀ ਸੀਤਾ ਸਾਵਿਤਰੀ ਦੀ ਕਥਾ,
ਜ਼ੁਲਮ ਨੂੰ ਉਸ ਦੀ ਖੁਸ਼ੀ ਤੂੰ-ਹੋ ਖੁਸ਼ੀ ਕਹਿੰਦੀ ਰਹੀ।
ਤੈਨੂੰ ਸਭ ਕੁਝ ਮੋੜ ਦਿਤੈ ਓਸ ਨੇ
ਤੇਰੇ ਜੋ ਕੁਝ ਮਾਪਿਆਂ ਦਿੱਤਾ ਦਹੇਜ
ਰੇਡੀਓ, ਮੋਟਰ, ਘੜੀ ਤੇ ਮੁੰਦਰੀਆਂ
ਤੇਰੇ ਜ਼ੇਵਰ ਕੁਰਸੀਆਂ ਸੋਫ਼ੇ ਸੈਟ ਦੀ ਨਰਮ ਸੇਜ
ਸੁੰਦਰੀ ਤੂੰ ਮੋਕਲੀ ਆਨੰਦ ਤੇ ਹੁਣ ਸ਼ਾਦ ਏਂ
ਮਿਲ ਗਿਆ ਤੈਨੂੰ ਤਲਾਕ, ਹੁਣ ਤਾਂ ਤੂੰ ਆਜ਼ਾਦ ਏਂ।

ਹਾਂ ਮਿਲ ਗਿਆ ਮੈਨੂੰ ਤਲਾਕ, ਮੈਂ ਅਭਾਗਣ ਛੁੱਟੜੀ
ਮੌਤ ਵੀ ਨਾ ਤੋੜ ਸਕਦੀ ਜੋ ਉਹ ਗੰਢ
ਦੇਸ਼ ਦੇ ਕਾਨੂੰਨ ਹੱਥੋਂ ਟੁੱਟੜੀ।
ਟੁਟੱੜੀ ਬੇਸ਼ਕ ਗੰਢ ਉਹ ਸੁੰਦਰੀ।
ਉਹ ਕਾਨੂੰਨਨ ਫੇਰ ਪਾਈ ਜਾ ਸਕੇ।
ਫੇਰ ਪਾਈ ਜਾ ਸਕੇ ਬੇਸ਼ੱਕ ਰੱਸੇ ਧਾਗਿਆਂ ਨੂੰ
ਕਿਸ ਤਰ੍ਹਾਂ ਟੁੱਟੇ ਦਿਲਾਂ ਨੂੰ ਗੰਢ ਸਕਨੈ ਵੀਰਨਾ।
ਦਿਲ ਦੀ ਮੁਸ਼ਕਲ ਸਾਹਮਣੇ ਹੋਣਾ ਮੁਹਾਲ
ਹੈ ਸੁਖੱਲਾ ਪਰਬਤਾ ਨੂੰ ਚੀਰਨਾ।
ਕਿਰਚਾਂ ਕਿਰਚਾਂ ਵਾਂਗ ਸ਼ੀਸ਼ੇ ਹੋਣੀ ਮੇਰੀ ਟੁੱਟੜੀ
ਹਾਂ ਮਿਲ ਗਿਆ ਮੈਨੂੰ ਤਲਾਕ, ਮੈਂ ਅਭਾਗਣ ਛੁੱਟੜੀ

ਡੁਲ੍ਹੇ ਬੇਰਾਂ ਦਾ ਨਹੀਂ ਕੁਝ ਵਿਗੜਿਆ ਹੇ ਸੁੰਦਰੀ!
ਹੁਸਨ, ਜੋਬਨ, ਮਾਲ, ਦੌਲਤ ਸਭ ਤਾਂ ਤੇਰੇ ਪਾਸ ਹੈ।
ਕਈ ਆਸ਼ਿਕ ਤੇਰੇ ਉੱਤੋਂ ਜਾਨ ਪਏ ਨੇ ਛਿੜਕਦੇ
ਜਵਾਨੀਆਂ ਦੇ ਡੋਲਦੇ ਦਿਲ ਤੇਰੇ ਸਾਹਵੇਂ ਥਿੜਕਦੇ।
ਤੈਨੂੰ ਸਭ ਕੁਝ ਮਿਲ ਗਿਆ ਮੁੜ ਕਿਉਂ ਦਿਲ ਗ਼ਮਗੀਨ ਏ

ਛਡ ਝੇਰੇ ਦੇਖ ਦੁਨੀਆਂ, ਇਹ ਕਿਹੀ ਰੰਗੀਨ ਏ।
ਹਾਂ ਬੜੀ ਰੰਗੀਨ ਦੁਨੀਆਂ ਮੈਨੂੰ ਸਭ ਕੁਝ ਮੋੜ ਸਕੇ
ਮੇਰਾ ਜ਼ੇਵਰ ਮਾਲ ਦੌਲਤ, ਮਾਪਿਆਂ ਨੇ ਦਿੱਤਾ ਦਾਜ
ਮੋੜ ਦਿੱਤਾ ਮੈਨੂੰ ਸਭ ਕੁਝ ਮੇਰੇ ਸੁਆਮੀ ਸਿਰ ਦੇ ਤਾਜ।
ਪਰ ਇਹ ਸਭ ਕੁਝ ਝੂਠ ਹੈ, ਇਹ ਹੈ ਦੁਨੀਆਂ ਦਾ ਪਲਾਲਾ
ਕੀ ਕਿਹਾ ਹੇ ਸੁੰਦਰੀ। 'ਰਹਿ ਗਿਆ ਕੁਝ ਤੇਰਾ ਮਾਲ ?'
'ਹਾਂ ਰਹੇ ਉਸ ਪਾਸ ਮੇਰੇ ਦੋ, ਅਮੁੱਲੇ ਰਤਨ ਲਾਲ।'
'ਕੀ ਉਹ ਪੁੱਤਰ ਰਤਨ ਸਨ ਦੋ'?' ਨਾ ਨਾ ਭੁਲਨੈ ਵੀਰ ਵੇ!
ਹਾਂ ਉਹ ਕੀ ਸੀ ਫੇਰ ਭੀ ? ਨਾ ਅਲੇ ਘਾਓ ਚੀਰ ਵੇ!
ਉਹ ਮੈਂ ਦਸ ਸਕਦੀ ਨਹੀਂ। ਨਾ ਨਾ ਤੂੰ ਦਸ ਵੀ ਚੰਨੀਏ ?
'ਓਹ ਓਹ' ਮੇਰਾ ਸੀ........ਉਹ ਹਾਂ ਕੀ ਭਲਾ ਸੀ ਸੁੰਦਰੇ ?
'ਮੇਰਾ ਸੀ ਇਕ ਦਿਲ ਨਿਰਛਲ ਜੋ ਮੈਂ ਦਿੱਤਾ ਹੱਸ ਕੇ।'
ਹਊ, ਦਿੱਤਾ ਗਿਆ, ਮੈਂ ਹੁਣ ਮੁੜ ਨਾ ਲੈਣਾ ਚਾਹੁੰਦੀ।
ਤੇ ਦੂਸਰਾ ?
ਹਾਂ ਦੂਸਰਾ।
ਉਹ ਕੀ ਲੈਣਾ ਪੁੱਛ ਕੇ, ਨਾ ਪੱਛ ਲਾ ਹੁਣ ਹੋਰ ਤੂੰ
ਟੁਰ ਗਏ ਵਣਜਾਰਿਆਂ ਦੇ ਵਣਜ ਪਿੱਛੋਂ ਟੁਰ ਗਏ।'
ਵੀਰ ਦੀ ਸੌਗੰਦ ਭੈਣੇ, ਦਸ ਦੂਜੀ ਵਸਤ ਕੀ ?
ਸ਼ਾਇਦ ਮੈਂ ਖੋਹ ਕੇ ਲਿਆ ਸਕਾਂਗਾ ਤੇਰੇ ਵਾਸਤੇ
'ਉਹ ਵੀਰਾ! ਜਿਸ ਲਈ ਸੀ ਪਦਮਨੀ ਸੜ ਮਰ ਗਈ
ਜਿਸ ਲਈ ਸੀ ਦਰੋਪਤੀ ਨੇ ਕ੍ਰਿਸ਼ਨ ਨੂੰ ਵੰਗਾਰਿਆ
ਉਹ ਸੀ ਮੇਰਾ ਸਤ ਜੋ ਮੈਂ ਤਲੀ ਤੇ ਰੱਖ ਭੇਟਿਆ
ਜਿਸ ਦੀ ਰੰਗੀਨ ਛਾਵੇਂ ਮੌਜ ਨਾਲ ਉਹ ਲੇਟਿਆ।'

ਕਿਸ ਤਰ੍ਹਾਂ ? ਕਿਹਤੋਂ ਖੋਹੇਂਗਾ, ਵੀਰ ਤੂੰ ਤਕਦਾ ਨਹੀਂ
ਤੂੰ ਕਿਸੇ ਕੀਮਤ ਤੇ ਲੈ ਕੇ ਮੈਨੂੰ ਦੇ ਸਕਦਾ ਨਹੀਂ,
ਮੱਸਿਆ ਦੀ ਰਾਤ ਸੁੰਨੀ, ਕਾਲੜੀ ਦੁਨੀਆਂ ਮੇਰੀ
ਪਿਆਰ ਦੇ ਚਾਨਣ ਦੀ ਜੜ ਜੁ ਗਈ ਹੁਣ ਪਟਣੀ
ਮਿਲ ਗਿਆ ਮੈਨੂੰ ਤਲਾਕ ਮੈਂ ਅਭਾਗਣ ਛੁੱਟੜੀ।

*ਜੀਵਨ ਪ੍ਰੀਤੀ–ਅਕਤੂਬਰ 1962*

***

# ਚਿੜਿਆ ਚਿੜੀ ਕਿਉਂ ਝੂਰਦੀ
(ਜ਼ਿੰਦਗੀ ਏ ਦਸਤੂਰ ਦੀ)

ਚਿੜਿਆ ਚਿੜੀ ਕਿਉਂ ਝੂਰਦੀ
ਸੱਜਲ ਅੱਖੀਆਂ
ਧੌਣ ਝੁਕੀ ਕਿਉਂ ਹੂਰਦੀ।

ਬੋਟ ਇਹਦੇ ਪਏ ਚੀਂ ਚੀਂ ਕਰਦੇ
ਸਿਰੀਆਂ ਚੁਕ ਚੁਕ ਆਹਾਂ ਭਰਦੇ
ਪਹੁੰਚੇ ਮਾਰਨ ਭੁੱਖੇ ਭਾਣੇ
ਮੱਚਦੀ ਅੱਗ ਤੰਦੂਰ ਦੀ।

ਆਲ੍ਹਣੇ ਉੱਤੇ ਛਾਈ ਉਦਾਸੀ
ਪੰਛੀਆਂ ਨੂੰ ਕਿਉਂ ਗ਼ਮ ਦੀ ਫਾਸੀ
ਮੱਥੇ ਜਿਨ੍ਹਾਂ ਦੇ ਪਈ ਦਰਵੇਸ਼ੀ
ਜ਼ਿੰਦਗੀ ਸਬਰ ਸਬੂਰ ਦੀ।

ਕਿਉਂ ਚਿੜਿਆ ਇਹ ਭਖੜੇ ਬਿਆਇਆਂ ?
ਤੂੰ ਬੋਟਾਂ ਦੀ ਲੂਹਣੀ ਕਾਇਆਂ ?
ਚੜ੍ਹਦੀ ਕਲਾ 'ਚ ਪਏ ਹੋਏ
ਮੈਂ ਲਭ ਲਈ ਗੱਲ ਫ਼ਤੂਰ ਦੀ।

ਤੈਨੂੰ ਚੋਗ ਨਾ ਦਿਸੇ ਥਿਆਈ
ਨਾ ਬੋਟਾਂ ਦੀ ਵਿਲਕਣੀ ਭਾਈ
ਭੁੱਖ ਦੇ ਦੁਖ ਨੂੰ ਮੌਤ ਸਮੇਟੇ
ਕਰ ਗੱਲ ਅਕਲ ਸ਼ਊਰ ਦੀ ?

ਕਰੀਂ ਨਾ ਕਿਤੇ ਇਹ ਕਹਿਰ ਕਸਾਈਆ
ਵਗਦੀ ਨਦੀ ਜਿੰਦ ਦਾ ਦਾਈਆ

ਕਿਨ ਬੰਨ੍ਹ ਵਗਦੀ ਨਦੀ ਤੇ ਲਾਇਆ ?
ਨ੍ਹੇਰ ਕਿਉਂ ਨਿਗਲੇ ਟਿਕੀ ਨੂਰ ਦੀ ?
ਜੀਵਨ ਦੀ ਭੁੱਖ, ਅਜ਼ਲੀ ਸਾਥਨ
ਜਿਉਂ ਫੁੱਲ ਕੰਡਾ, ਫ਼ਜਰ ਤੇ ਆਥਨ
ਜੀਵਨ ਮਾਰਿਆਂ ਭੁੱਖ ਨ ਮਿਟਦੀ
ਭੁੱਖ ਦਬੀ ਰੋਹਲੀ ਘੂਰਦੀ।

ਮਾਯੂਸੀ ਤੋਂ ਉੱਠ ਉਤਾਹਾਂ
ਭਖੜਿਆਂ ਤੋਂ ਲੰਘ ਅਗਾਹਾਂ
ਹੋਰ ਅਗਾਹਾਂ ਫੰਗ ਹਿਲਾ
ਪੌਰਖ ਪਿਛੇ ਲੁਕੀਏ ਚੋਗ ਹਜ਼ੂਰ ਦੀ।

ਦਾਣੇ ਜਾਲ ਦੇ ਹੇਠ ਕੀ ਹੋਇਆ ?
ਸਹਿਮਣਾ ਜੇ, ਹਥ ਜੀਣੋ ਧੋਇਆ
ਜਾਲ ਤੋਂ ਸਹਿਮਕੇ ਜੀਣਾ ਗੱਲ ਨਾ
ਜ਼ਿੰਦਗੀ ਏ ਦਸਤੂਰ ਦੀ।

*ਫਤਹ ਦਿੱਲੀ*

***

## ਇਉਂ ਭਰ ਆਈਆਂ ਅੱਖੀਆਂ

ਪਥਰ ਦਿਲ ਤੇ ਰਖ ਲਿਆ ਮੈਂ
ਪਰ ਪਥਰ ਦਿਲ ਨਾ ਹੋ ਸਕਿਆ
ਲਖ ਵਦਾਨ ਗ਼ਮਾਂ ਦੇ ਵਜੇ
ਪਥਰ ਦਾ ਦਿਲ ਰੋ ਨਾ ਸਕਿਆ
ਦਿਲ ਤਾਂ ਦਿਲ ਹੀ ਸੀ ਨਾ ਆਖ਼ਿਰ
ਕਲੀਆਂ ਸੀਨੇ ਖ਼ਾਰ ਉਤਰ ਗਏ
ਆਹਾਂ ਅੜੀਆਂ ਫੁੱਲਾਂ ਸੰਘੀਂ
ਇਸ ਚੁੰਬਕ ਵਲ ਧਾਈਆਂ
ਇਉਂ ਅੱਖੀਆਂ ਭਰ ਆਈਆਂ।

ਤਾਰੇ ਨਿਗਲ ਗਈ ਰਾਤ ਹਨੇਰੀ
ਕਰਕੇ ਲੋਅ ਮਣੀ ਦੀ ਅਜਗਰ
ਚੁਗ ਲਈ ਭਖਦੇ ਉਡ ਉਡ ਢਹਿੰਦੇ
ਬੁਝਦੇ ਜੁਗਨੂੰਆਂ ਦੀ ਢੇਰੀ
ਦੈਂਤ ਨਿਰਾਸ਼ਾ ਦਾ ਫੜ ਬੈਠਾ
ਨੂਰ ਦੇ ਰਥ ਦੇ ਪਹੀਏ
ਰੁਕ ਜਾਏ ਮਤਾਂ ਅਵੱਸ਼ਮੇਵਹੀ
ਅਟਲ ਪ੍ਰਭਾਤ ਦੀ ਫੇਰੀ।
ਅਜਿਹੀ ਅਕਲ ਜਵਾਨ ਦਾ ਮਰਨਾ
ਦਰਦਨਾਕ ਏ ਹੁੰਦਾ
ਜੋ ਨੀਹਾਂ ਤੋਂ ਝੂਣ ਹਿਲਾਉਣਾ
ਰਾਹੇ ਬਜਰ ਸਚਾਈਆਂ
ਇਉਂ ਅੱਖੀਆਂ ਭਰ ਆਈਆਂ।

ਹੰਝੂ ਆਪਣੇ ਪੀ ਲੈਂਦਾ ਸਾਂ
ਗ਼ਮ ਖਾ ਕੇ ਹੀ ਜੀ ਲੈਂਦਾ ਸਾਂ।
ਫਰਿਆਦਾਂ ਦੀਆਂ ਕਲੀਆਂ ਦੇ ਲਬ
ਖੁਲ੍ਹਣ ਲਗੇ ਸੀ ਲੈਂਦਾ ਸਾਂ

ਤੇਰੀ ਯਾਦ ਦੇ ਫੰਘ ਨਾ ਫੜਕਨ
'ਦੇਵ ਦੱਤ' ਵੀ ਥੀ ਲੈਂਦਾ ਸਾਂ।
ਪਤਾ ਨਹੀਂ ਬਣਕੇ ਸਿੱਧਾਰਥ
ਤੇਰੀ ਰੂਹ ਦੀਆਂ, ਮੇਰੇ ਦਿਲ ਤੇ
ਕਿੱਥੋਂ, ਕਿੱਦਾਂ, ਕਦ ਅਨਭੋਲ
ਆ ਪਈਆਂ ਪਰਛਾਈਆਂ ?
ਇਉਂ ਅੱਖੀਆਂ ਭਰ ਆਈਆਂ।

*ਗੌਤਮ ਬੁਧ, ਜਿਸਦਾ ਕੁਮਾਰਾਵਸਥਾ ਦਾ ਨਾਮ ਸਿਧਾਰਥ ਸੀ, ਆਪਣੇ ਚਾਚੇ ਦੇ ਪੁੱਤਰ ਦੇਵਦਤ ਨਾਲ ਖੇਲ ਰਿਹਾ ਸੀ। ਦੇਵਦਤ ਨੇ ਤੀਰ ਮਾਰ ਕੇ ਇੱਕ ਹੰਸ ਨੂੰ ਫਟੜ ਕਰਕੇ ਸੁਟ ਲਿਆ। ਸਿਧਾਰਥ ਨੇ ਉਸ ਤੋਂ ਪੰਛੀ ਲੈ ਕੇ ਉਸਦਾ ਇਲਾਜ ਕੀਤਾ ਤੇ ਵੱਲ ਹੋਣ ਉਪਰੰਤ ਉਸ ਨੂੰ ਛਡ ਦਿੱਤਾ।

*ਜੀਵਨ ਪ੍ਰੀਤੀ- ਅਕਤੂਬਰ 1957*
*ਫਤਹ ਦਿੱਲੀ-15 ਫਰਵਰੀ 1959*

***

# ਮੇਰਾ ਔਝੜ ਪੈਣ ਨੂੰ ਜੀ ਕਰਦਾ

ਮੇਰਾ ਔਝੜ ਪੈਣ ਨੂੰ ਜੀ ਕਰਦਾ
ਮੁਲ ਬਿਪਤਾ ਲੈਣ ਨੂੰ ਜੀ ਕਰਦਾ

ਪਬ ਅੰਬੇ ਤੁਰ ਤੁਰ ਘਸੇ ਹੋਏ
ਇਨ੍ਹਾਂ ਅਧੋਰਾਣੇ ਰਾਹਾਂ ਤੇ
ਰੂਹ ਮਾਰ ਲਿਆ ਮਚ ਜੀਵਨ ਦਾ
ਲਾ ਜੰਦਰੇ ਮੁੜ ਮੁੜ ਚਾਹਾਂ ਤੇ
ਮੈਂ ਬੈਠਾ ਕੰਢਿਆਂ ਬੇੜੀਆਂ ਤੇ
ਅਨੁਮਾਣਦਾ ਰਹਾਂਗਾ ਕਦ ਤੀਕਰ
ਮਹਾਂ ਅੰਧ ਸਾਗਰ ਦੀ ਭੇਤ ਭਰੀ
ਅਤਿ ਡੂੰਘੀ ਅੰਨ੍ਹੀ ਸੁੰਦਰਤਾ ?
ਹੁਣ ਘੁਟ ਲਵਾਂ ਮੈਂ ਵਿਚ ਕੁਲਾਵੇ
ਸੁੰਦਰ ਡੈਣ ਨੂੰ ਜੀ ਕਰਦਾ

ਮਿਟ ਜਾਵਨ ਜਿੱਥੇ ਪਗ ਡੰਡੀਆਂ
ਰੁਸ਼ਨਾਉਣੋਂ ਰਹਿ ਜਾਣ ਰੌਸ਼ਨੀਆਂ
ਕੰਡਿਆਲੇ ਨੇਰਿਆਂ ਨੂੰ ਹਿਕ ਲਾ ਕੇ
ਸਪ-ਮਣੀਆਂ ਦੇ ਦੀਪ ਜਗਾ ਕੇ
ਚੰਦ ਮਰੀਚ ਤੇ ਮੰਗਲ ਅਗੋਂ
ਪਰੇ ਅਸੰਭਵਤਾ ਤੋਂ ਸਗੋਂ
ਅਨਜਾਣੀ ਅਨ ਦਿਸਦੀ ਮੰਜ਼ਿਲ
ਉਤੇ ਸੁਤੀ ਪਈ ਮਨੁੱਖਤਾ—
ਗੋਰੀ ਤਾਈਂ ਜਾਏ ਜਗਾਵਾਂ
ਦਾਨਵਤਾ ਦੇ ਦਮਨ ਦੰਡ ਲਈ
ਕਰਮ ਸ਼ੀਲਤਾ ਦੇ ਵਿਚ ਬਦਲਾਂ
ਉਹਦੇ ਚੈਨ ਨੂੰ ਜੀ ਕਰਦਾ

ਇਹ ਕੈਦ ਰਹਿਤ ਮਰਯਾਦਾ ਦੀ
ਇਹ ਸਹਿਮ 'ਜਗਤ ਕੀ ਆਖੂ' ਦਾ
ਇਹ ਪੰਧ ਰਵਾਇਤਾਂ ਗੀਤਾਂ ਦਾ
ਇਹ ਰੌਸ਼ਨੀਆਂ ਤੇ ਕਬਜ਼ਾ ਏ
ਕਿਉਂ ਰੋਸ਼ਨਦਾਨਾਂ ਝੀਤਾਂ ਦਾ ?
ਕਿਉਂ ਕੋਹਲੂ ਗਿਰਦ ਘੁਮਾਵਨ ਨੂੰ
ਮਿਰੇ ਅਖੀਂ ਖੋਪੇ ਚਾੜ੍ਹੇ ਨੇ ?
ਮੈਂ ਜਾਨ ਲਿਆ, ਇਹ ਕਢਦਾ ਏ
ਨਿਤ ਸਰੋਂ ਤਿਲਾਂ ਦੀ ਮਮਿਆਈ
ਬੇ ਜਾਨਾਂ ਮਗਰੋਂ ਵਾਰੀ ਸਮਝੋ
ਜੀਵਾਂ ਦੀ ਵੀ ਆਈ ਕਿ ਆਈ
ਇਕੋ ਸੂਰਜ ਗਿਰਦੇ ਪ੍ਰਿਥਵੀ
ਭੌਂਦੀ ਭੌਂਦੀ ਅਕ ਗਈ ਏ
ਹੁਣ ਦਿਸਦਾ ਕਿਸੇ ਹੋਰ ਸੂਰਜ ਦੀ
ਝੋਲੀ ਢੈਣ ਨੂੰ ਜੀ ਕਰਦਾ

ਅਸੀਂ ਕਦ ਤਕ ਰਸੇ ਹੋਏ ਫਲ ਨੂੰ
ਕੋਹ ਕੋਹ ਕੇ ਸਧਰਾਂ ਤਕਾਂਗੇ ?
ਨੀ ਹਵਾ ਯਕੋ ਤਕੋ ਵਿਚ
ਸਵਾਦਾਂ ਨੂੰ ਫੜ ਫੜ ਡਕਾਂਗੇ ?
ਸੰਤੋਖ ਤੇ ਸਬਰ ਸਬੂਰੀ ਦੀ
ਦਸ ਕਦ ਤਕ ਵਾ ਪਏ ਫਕਾਂਗੇ ?
ਸੰਜਮ ਦੇ ਬੁਤ ਸਾਜਨ ਲਈ
ਇਹ ਕਲਪ ਕਲਪ ਕੇ ਅਕਾਂਗੇ ?

'ਜੇ ਸਾਨੂੰ ਇਹ ਫਲ ਮਿਲਨਾ ਨਹੀਂ
ਤਾਂ ਕਾਹਨੂੰ ਉਸ ਉਪਜਾਇਆ ਏ ?

ਮਨ ਦੀ ਅਯਾਸ਼ੀ ਲਈ ਕਾਦਰ
ਕੀ ਕ੍ਰਿਸ਼ਮਾ ਇਹ ਦਿਖਲਾਇਆ ਏ ?
ਇਹ ਤ੍ਰੇਲ ਦਾ ਮੋਤੀ ਘੜੇ ਜੇਡ
ਕਿਉਂ ਚਿੜੀਆਂ ਦੁਧ ਧੁਆਇਆ ਏ ?
ਕਿਉਂ ਅਧ ਅਸਮਾਨੀ ਸਾਡਾ ਦਿਲ
ਭਰਮਾਵਨ ਨੂੰ ਲਟਕਾਇਆ ਏ ?

ਆ ਪਾਈਏ ਇਸ ਦੀ ਕਦਰ ਕੂਤ
ਆ ਸਵਾਦ ਦੀ ਮਿਣੀਏਂ ਡੂੰਘਾਈ।
ਅਜ ਵਿਛੀ ਸੇਜ਼ ਤਕ ਬੇੜੀ ਵਿਚ
ਰਾਂਝਣ ਦਾ ਸੈਣ ਨੂੰ ਜੀ ਕਰਦਾ
*ਮੇਰਾ ਔਝੜ ਪੈਣ ਨੂੰ ਜੀ ਕਰਦਾ।*

*ਜੀਵਨ-ਪ੍ਰੀਤੀ, ਅਗਸਤ 1957*
*ਜੀਵਨ*

***

ਸੁਅਬਦਾ: ਨਿਰਾਦਰ

# ਕਲ ਗਿਆ ਮੈਂ ਸਰਕਸ ਵੇਖਣ

ਕਲ ਗਿਆ ਮੈਂ ਸਰਕਸ ਵੇਖਣ
ਆਦਮ ਦੇ ਅਕਲੀਏ ਪੁੱਤਰ
ਸਿੱਧ ਹਸਤ ਚਾਲਾਕ ਮਰਦ ਦੀ
ਚਾਲਾਕੀ ਖ਼ੁਦ ਗਰਜ਼ੀ।

ਉਹਦੀ ਸੁ[1] ਅਬਦਾ ਬਾਜ਼ੀ ਪਿੱਛੇ
ਪਈ ਤੜਫਦੀ ਜ਼ਾਹਰ ਹੁੰਦੀ
ਪਸ਼ੂਆਂ ਨੂੰ ਇਨਸਾਨ ਬਣਾ ਕੇ
ਉਨ੍ਹਾਂ ਦੇ ਉੱਤੇ ਰਾਜ ਕਰਨ ਦੀ
ਉਹਦੀ ਕੋਝੀ ਮਰਜ਼ੀ।

ਅੱਧੀ ਸਦੀ ਤੋਂ ਦੇਖ ਰਿਹਾ ਉਹ
ਖਿਸਕਦੀ ਉਹਦੇ ਪੈਰਾਂ ਹੇਠੋਂ
ਮਿੱਟੀ ਪਲ ਪਲ ਜਾ ਰਹੀ
ਸਾਮਰਾਜ ਦੇ ਜੂੰਗਲੇ ਹੇਠੋਂ
ਪੂੰਜੀਵਾਦ ਦੀ ਵਲਗਣ ਵਿਚੋਂ
ਕਾਲੇ ਪੀਲੇ ਲਾਲ ਆਦਮੀ
ਨਿਕਲ ਨਿਕਲ ਕੇ ਤੋੜਦੇ ਉਹਦੀ,
ਅਣ-ਵਿਰਾਸਤ ਨੂੰ ਜਬਰੀ ਵਿਰਾਸਤ
ਕਰਨ ਦੀ ਅਪਨੇ ਉੱਤੇ ਲਾਈ
ਜ਼ਿੰਮੇਵਾਰੀ ਫ਼ਰਜ਼ੀ।

ਕੱਖਾਂ ਨੂੰ ਹੱਥ ਡੁੱਬਦਾ ਪਾ ਰਿਹਾ
ਜਣਾ-ਜਣੇ ਦੀ ਤਾਬਿਆਦਾਰੀ
ਤੋਂ ਤਾਂ ਹੋਇਆ ਆਰੀ,
ਹੁਣ ਆਈ ਪਸ਼ੂਆਂ ਦੀ ਵਾਰੀ,
ਦੇਖੋ ਘੋੜਾ ਦੋ ਲੱਤਾਂ ਰੱਖ
ਚੌਕੀ ਉੱਤੇ ਖੜਦਾ,
ਬਾਕੀ ਦੋ ਜੋ ਕਲ ਨਾ ਰਖੀਆਂ

ਸ਼ਾਇਦ ਪਰਸੋਂ ਵੱਢ ਸੁਟੇ ਇਨਸਾਨ
ਹੇ ਮੇਰੇ ਭਗਵਾਨ।
ਡਰ ਦੇ ਮਾਰੇ ਰਿੱਛ ਵਿਚਾਰੇ, ਰੱਖ ਕੇ ਚਾਰੇ,
ਸ਼ੁਕਰ, ਬਚਾ ਲਈ
ਚੰਗਾ ਅਪਨੀ ਜਾਨ।
ਪਸ਼ੂਆਂ ਦਾ ਸਮਰਾਟ,
ਪਾਉਂਦਾ ਪਿਆ ਅੜਾਟ।
ਤਿੱਖੀ ਅਕਲ ਦੇ ਚਾਬੁਕ ਅਗੇ
ਭੁਲ ਗਿਆ ਏ ਕਾਈਂ ਮਾਈਂ
ਸਭ ਜੰਗਲ ਦਾ ਲਾਟ।
ਬੁਜ਼ਦਿਲ ਬਕਰੀ ਨੂੰ ਸ਼ਹਿ ਮਿਲ ਗਈ
ਸ਼ੇਰ ਦਾ ਬੱਚਾ ਲਿਖ ਰਿਹਾ ਏ,
ਚੌਰਾਸੀ ਲੱਖ ਜੂਨਾਂ ਦੇ
ਸ਼ਿੱਕਦਾਰ ਦੀ ਸੇਵਾ ਕਰਨ ਲਈ ਇਕ
ਅਹਿਦਨਾਮਾ ਅਰਜ਼ੀ।

ਪਸ਼ੂਆਂ ਨੂੰ ਇਨਸਾਨ ਬਨਾਂਦਾ
ਐਪਰ ਆਪ ਪਸ਼ੂਪੁਣੇ ਦੇ
ਘੋਰ ਰਸਾਤਲ ਅੰਦਰ ਦਿਸਦਾ
ਪਿਆ ਨਿਘਰਦਾ ਜਾਂਦਾ।
ਜੰਗ ਅਮਨ ਦੇ ਢੌਂਗ ਰਚਾ ਕੇ
ਬੰਦਾ ਬੰਦੇ ਖਾਂਦਾ।
ਪਾੜ ਖਾਣਿਆਂ ਸ਼ੀਂਹ ਦੇਸ਼ਾਂ ਤੋਂ
ਬਕਰੀਆਂ ਦੀ ਰਖ ਬਹਾਨੇ
ਇਹ ਬਘਿਆੜ ਮਹਾਂ ਹਤਿਆਰਾ
ਰਾਖਿਆਂ ਵਾਲੇ ਚੋਲੇ ਪਾਂਦਾ।
ਫਸੀ ਨੂੰ ਫੜਕਣ ਮੂਲ ਨਾ ਦੇਂਦਾ,
ਅਪਣੇ ਤਾਲ ਤੇ ਨਚਦੀ ਟਪਦੀ
ਬਕਰੀ ਨੂੰ ਇਹ ਖ਼ੁਸ਼ ਹੋ ਵਿਹੰਦਾ

ਉਹ ਬੇਚਾਰੀ ਜਾਨੋ ਜਾਵੇ,
ਇਹਨੂੰ ਫਿਰ ਵੀ ਸੁਆਦ ਨਾ ਆਵੇ।
ਇਹ ਵੀ ਸਰਕਸ,
ਉਹ ਵੀ ਸਰਕਸ।
ਪਸ਼ੂਆਂ ਤੋਂ ਮਨੁੱਖਾਂ ਤੋਂ ਭੀ
ਆਦਮੀ ਦਾ ਅਕਲਈਆ ਪੁੱਤਰ
ਬਿਨਾਂ ਸੁਆਦੋਂ ਪਾਪ ਕਰਾਵੇ।
ਕਿਉਂ ਗਿਆ ਮੈਂ ਸਰਕਸ ਵੇਖਣ।
ਸਿੱਧ ਹਸਤ ਚਾਲਾਕ ਮਰਦ ਦੀ
ਚਾਲਾਕੀ ਖੁਦ ਗਰਜ਼ੀ।
ਜਿਸਨੂੰ ਤਕ ਖੁਦਾਈ ਸਹਿਮੀਂ
ਕੂਕੀ ਕੰਬੀ ਲਰਜ਼ੀ।

*ਜੀਵਨ-ਦਸੰਬਰ 1953*

*1. ਸ਼ਅਬਦਾ=ਨਿਰਾਦਰ*

***

## ਵਿਹਲ...?

ਕੀ ਕਿਹਾ....?
ਕੀ ਕਿਹਾ ਨਹੀਂ ਸਮਾਂ ਮਿਲਦਾ ਉਨਣ ਨੂੰ,
ਤੂੰ ਬੇਬੀ ਦਾ ਸਵੈਟਰ ਨਹੀਂ ਹੁਣ ਤਕ ਉਣ ਸਕੀ,
ਵੇਖ ਠੁਰ ਠੁਰ ਕਿਸ ਤਰ੍ਹਾਂ ਉਹ ਕਰ ਰਹੀ,
ਹਾਂ ਤੂੰ ਭੀ ਸੱਚੀਂ ਏਂ ਮੇਰੀ ਪਿਆਰੀ।
ਘਰਦਿਆਂ ਹੀ ਧੰਦਿਆਂ ਚੋਂ ਵਿਹਲ ਮਿਲ ਸਕਦਾ ਨਹੀਂ
ਚੁਲੇ, ਚੌਂਕੇ, ਕਪੜੇ ਧੋਵਣ, ਸਵਾਰਨ ਕਮਰਿਆਂ,
ਸ਼ਾਮ ਦੀ ਸਬਜ਼ੀ ਖਰੀਦਨ,
ਫਿਰ ਸਕੂਲੋਂ ਮੁੜ ਆਉਂਦੇ ਬੱਚਿਆਂ ਨੂੰ
ਚਾਹ ਪਾਣੀ ਦੇਣ ਚੋਂ-
ਕਿਸ ਤਰ੍ਹਾਂ ਮਿਲ ਸਕਦੈ ਤੈਨੂੰ
ਵਿਹਲ ਇਸ ਖਲਜਗਣ ਚੋਂ।
ਕਾਸ਼ ਹੁੰਦੀ ਤੂੰ ਕਿਸੇ ਦਫਤਰ ਦੀ ਨੌਕਰ
ਯਾ ਨਰਸ, ਅਧਿਆਪਕ,
ਪਰ ਹਾਂ, ਗੁਰਦਵਾਰੇ ਤਾਂ ਕਦੇ ਸੰਗ੍ਰਾਂਦ
ਮੱਸਿਆ, ਪੁੰਨਿਆਂ ਨੂੰ ਜਾ ਸਕਦੀ ਏਂ ਜ਼ਰੂਰ।

***

# ਪ੍ਰਤਿਗਿਆ ਪੂਰਤੀ

ਵੀਹ ਵਰ੍ਹਿਆਂ ਪਹਿਲੇ, ਲਾਹੌਰ ਤੋਂ ਬਾਹਰ
ਕੁਝ ਦੂਰ ਕਿਲੇ ਤੋਂ, ਹਾਂ ਸ਼ੇਰ ਪੰਜਾਬ ਦੀ
ਉਸ ਮੜ੍ਹੀਓਂ ਉਹਲੇ, ਜਹਾਂਗੀਰ ਦੀ ਕਬਰੋਂ
ਕੁਝ ਐਧਰ-ਐਧਰ ਸਨ ਜਮਾਂ ਦੀਵਾਨੇ
ਅਣਡਿੱਠ ਸ਼ਮਹ (ਸ਼ਮਾਂ) ਦੇ ਸੀ ਕੁਝ ਪਰਵਾਨੇ।

ਇਕ ਭੀੜ ਸੀ ਲੱਗੀ
ਉਹ ਰਾਤ ਸੀ ਅੱਧੀ
ਉਹ ਰਾਵੀ ਕੰਢਾ
ਤਿੰਨ ਰੰਗਾ ਝੰਡਾ
ਆਜ਼ਾਦੀ ਦਾ ਪਰਚਮ
ਪਿਆ ਉੱਚਾ ਝੁੱਲੇ
ਕੋਈ ਬਾਜ਼ ਹਵਾ ਵਿਚ
ਪਿਆ ਭਰੇ ਤਰਾਰੇ
ਐਓਂ ਲੁੱਟੇ ਬੁੱਲੇ
ਪ੍ਰਾਧੀਨ ਗ਼ੁਲਾਮੀ ਦਾ
ਸਹਿਮ ਸੀ ਭੁੱਲੇ।

ਉਸ ਚਰਖ਼ੇ ਦੀ ਘੂੰ-ਘੂੰ
ਦੀ ਗੂੰਜ ਵਿਚਾਲੇ
ਫਟ ਪੈਂਦੀਆਂ ਜੇਲ੍ਹਾਂ
ਖੁਲ੍ਹ ਜਾਂਦੇ ਫਾਟਕ
ਟੁਟ ਪੈਂਦੇ ਤਾਲੇ
ਤੇ ਨੌਕਰ ਸ਼ਾਹੀ ਦੀਆਂ
ਹਿੱਲਣ ਨੀਹਾਂ
ਥੱਰਾਵਨ ਕੰਧਾਂ
ਥੰਮ ਕੜ-ਕੜ ਕਰਦੇ
ਲਰਜ਼ਾਵਨ ਆਸਨ
ਤੇ ਥਰ-ਥਰ ਕੰਬਣ
ਕੁਲ ਆਸੇ-ਪਾਸੇ

ਸਭ ਆਲੇ-ਦੁਆਲੇ।
ਉਸ ਚਰਖ਼ੇ ਦੀ ਘੂੰ-ਘੂੰ
ਦੀ ਗੂੰਜ ਵਿਚਾਲੇ
ਉਸ ਭੀੜ ਦੇ ਗੱਭੇ
ਤਿੰਨ ਰੰਗੇ ਹੇਠਾਂ
ਇਕ ਵੀਰ ਬਹਾਦਰ
ਇਕ ਛੈਲ ਹਠੀਲਾ
ਗਭਰੋਟ ਸਜੀਲਾ
ਉਹ ਅਤਿ ਅਣਖੀਲਾ
ਉਹ ਦਿਲਾਂ ਦਾ ਮਾਲਕ
ਬੇਤਖਤ ਬਾਦਸ਼ਾਹ
ਬੇਤਾਜ ਸ਼ਹਿਨਸ਼ਾਹ।
ਕੈਨਿਊਟ ਵਾਂਗਰ
ਬੇਚੈਨ ਤੇ ਚੰਚਲ
ਉਹ ਅਥਰੀਆਂ ਲਹਿਰਾਂ
ਵਿਚ ਚੰਨ ਦਾ ਪਰਤੌ
ਮੁਸਕਾਏ ਤੱਕ ਤੱਕ
ਯਾ ਅਰਜਨ ਵਾਂਗੂ
ਓਹ ਮੱਛੀ ਦੀ ਅੱਖ ਦਾ
ਪਰਛਾਵਾਂ ਵਿੰਹਦਾ
ਪਰਨਾਵਣ ਖਾਤਰ
ਕੋਈ ਦਰੁਪਦ ਕੁਮਾਰੀ
ਆਜ਼ਾਦੀ ਪਿਆਰੀ।

ਉਹਨੇ ਮਸਤਕ ਚਾਇਆ
ਫਿਰ ਸੀਸ ਨਿਵਾਇਆ
ਓਹਦੇ ਨੈਣ ਚਮਕਦੇ, ਕੁਝ ਐਦਾਂ ਲੱਗਣ
ਕੁਰਬਾਨੀ-ਦੀਵਾਖੇ
ਦੇ ਉੱਤੇ ਰੱਖੇ,
ਦੋ ਦੀਵੇ ਜਗਣ।
ਓਹਦੇ ਮੂੰਹ ਤੇ ਭੱਖਦੀ ਪਈ ਐਦਾਂ ਲਾਲੀ
ਸੰਗਮਰਮਰ ਜਾਲੀ

ਦੇ ਪਿਛੋਂ ਦੀ ਹੋ ਕੇ ਕਿਸੇ ਤੀਲੀ ਬਾਲੀ।
ਉਹਦੇ ਬੁਲ੍ਹ ਇਉਂ ਖੁੱਲ੍ਹੇ, ਤੁਰ ਪਈਆਂ ਮਾਨੋ
ਦੋਂਹ ਪਾਲਾਂ ਅੰਦਰ ਰਲ ਬੀਰ ਵਹੁਟੀਆਂ।
ਓਹ ਗਰਜਿਆ ਐਦਾਂ ਜਿਉਂ ਬੱਦਲ ਗਰਜੇ:—
"ਐ ਭਾਰਤ ਮਾਤਾ-ਦੇ ਤਰੁਨ ਸਪੂਤੋ
ਪ੍ਰਤਾਪ ਤੇ ਅਕਬਰ ਦੇ ਐ ਰਾਜਪੂਤੋ
ਅਸੀਂ ਅਜ ਤੋਂ ਬਾਗ਼ੀ
ਆਜ਼ਾਦ ਤੇ ਆਕੀ
ਕਰ ਦੇਣੀ ਲੀਰਾਂ, ਅਜ ਅਸੀਂ ਗ਼ੁਲਾਮੀ
ਨਾ ਛੱਡਣੀ ਬਾਕੀ
ਅਸੀਂ ਦਾਸਤਾ ਝੰਡੇ ਦੀ
ਕੋਈ ਟੱਲੀ ਟਾਕੀ।
ਅਜ ਪ੍ਰਣ ਏ ਕਰਨਾ ਪ੍ਰਤਿਗਿਆ ਕਰਨੀ
ਸਾਨੂੰ ਕਸਮ ਹੈ ਅਜ ਤੋਂ, ਉਹ ਰਾਣੀ ਝਾਂਸੀ
ਉਹ ਤਾਂਤੀਆਂ ਟੋਪੀ,
ਦੀਵਾਨੇ ਕੂਕੇ ਮਸਤਾਨੇ ਕੂਕੇ
ਜਿਹੜੇ ਤੋਪਾਂ ਸਾਹਵੇਂ ਗਏ ਝੁਲਸੇ ਫੂਕੇ।
ਤੇ ਬਜ-ਬਜ ਘਾਟ ਦੀ ਸੌਂ-ਸੌਗੰਧ ਅਸਾਨੂੰ।
ਖ਼ੁਦੀਰਾਮ ਪਿਆਰਾ ਕਰਤਾਰ ਸਰਾਭਾ
ਜਿਨ੍ਹਾਂ ਫਾਂਸੀ ਡੋਰੀ ਜੈ ਮਾਲ ਬਣਾਈ
ਤੇ ਚੁੰਮ-ਚੁੰਮ ਆਪੇ ਲੈ ਗਲ ਵਿਚ ਪਾਈ।
ਉਹ ਜਲ੍ਹਿਆਂ ਵਾਲਾ ਜਿੱਥੇ ਖ਼ੂਨ ਸ਼ਹੀਦਾਂ ਦਾ,
ਵਗ ਗਿਆ ਨਾਲਾ।
ਚੜ੍ਹ ਆਈਆਂ ਕਾਂਗਾਂ ਆ ਵਰ੍ਹੀਆਂ ਡਾਂਗਾਂ
ਉਨ੍ਹਾਂ ਜ਼ਖ਼ਮਾਂ ਜ਼ਰਬਾਂ-ਦੀ ਕਸਮ ਹੈ ਸਾਨੂੰ
ਕਹੇ ਲਾਜਪਤ ਰਾਏ ਦੀ ਭਸਮ ਹੈ ਸਾਨੂੰ
ਨਾ ਅਸਾਂ ਗ਼ੁਲਾਮੀ ਹੁਣ ਹਰਗਿਜ਼ ਸਹਿਣੀ
ਨਾ ਭਾਰਤ ਮਾਤਾ ਪਰਤੰਤਰ ਰਹਿਣੀ।
ਸਾਮਰਾਜ ਦੇ ਸੀਨੇ ਅਜ ਭਾਲਾ ਗੱਡਣਾ
ਇਹ ਫਸਤਾ ਚਿਰਦਾ ਅਜ ਹਿੰਦੀਓਂ ਵੱਢਣਾ।"

ਫਿਰ ਉਹਦੇ ਸਾਹਵੇਂ ਇਕ ਆਈ ਝਾਕੀ।
ਕਿਸੇ ਦਰਿਆ ਕੰਢੇ ਤਿੰਨ ਲਾਸ਼ਾਂ ਪਈਆਂ

ਕਰ ਛੋਟੇ ਛੋਟੇ, ਕਈ ਟੁਕੜੇ ਟੋਟੇ, ਕਈ ਪੋਰੀਆਂ ਪੋਟੇ
ਮੂੰਹ ਅੱਗ ਦੇ ਪਾਈਆਂ ਜਿਨ ਸਾੜ ਗਵਾਈਆਂ
ਕੁਝ ਉੱਠਿਆ ਧੂਆਂ ਕੁਝ ਸ਼ੋਲ੍ਹੇ ਭੜਕੇ
ਢਾਹ ਅੰਬਰ ਮਾਰੀ
ਬ੍ਰਿੱਛ ਬੂਟੇ ਕੂਕੇ ਤੇ ਤ੍ਰੇਲ ਨਿਮਾਣੀ ਕੁਰਲਾਈ ਤੜਕੇ।

ਇਕ ਹੋਰ ਨਜ਼ਾਰਾ ਭੈ ਦਾਇਕ ਭਾਰਾ
ਇਮਫਾਲ ਦੇ ਪਰਬਤ ਆਸਾਮ ਦੇ ਜੰਗਲ
ਬਨ ਬਰਮਾ ਦੇ ਜਿੱਥੇ ਪਏ ਭਾਂ ਭਾਂ ਕਰਦੇ
ਟਪ ਟਿੱਬੇ ਟੋਏ ਤਰ ਨਦੀਆਂ ਨਾਲੇ
ਸੱਪ ਸਿਰੀਆਂ ਮਿਧਦੇ ਸਿਰ ਲੱਥ ਸਿਪਾਹੀ
ਉਹ ਭੁੱਖੇ ਭਾਣੇ ਜਗਰਾਤੇ ਕਟਦੇ
ਉਹ ਮਾਰਦੇ ਮਰਦੇ ਉਹ ਸੜਦੇ ਖਪਦੇ
ਪਏ ਧਾਵੇ ਕਰਦੇ ਜੈਕਾਰੇ ਛਡਦੇ
ਉਹ ਲਾਉਂਦੇ ਨਾਰ੍ਹੇ-
"ਅਸੀਂ ਲਾਲ ਕਿਲੇ ਦਮ ਬਸ ਜਾ ਕੇ ਲੈਣਾ
ਅਸੀਂ ਲੜਦਿਆਂ ਮਰਣਾ ਮਰ-ਮਰ ਜੀ ਪੈਣਾ।"
ਤਿੰਨ ਰੰਗੇ ਹੇਠਾਂ
ਪਏ ਖ਼ੂਨ ਭੀ ਡੋਲਣ
ਤੇ ਜੈ ਹਿੰਦ, ਜੈ ਹਿੰਦ
ਉਹ ਮੂੰਹੋਂ ਬੋਲਣ
ਉਹ ਜਾਨਾਂ ਹੂਲਣ
ਉਹ ਜਿੰਦਾਂ ਘੋਲਣ

ਇਹਨਾਂ ਸੋਚਾਂ ਅੰਦਰ
ਇਹਨਾਂ ਵਹਿਣਾ ਅੰਦਰ
ਕੁਝ ਡੁੱਬਾ ਡੁੱਬਾ
ਕੁਝ ਖੁੱਭਾ ਖੁੱਭਾ
ਇੱਕ ਖ਼ਾਬ ਸੁਨਹਿਰੀ
ਦਿਨ ਦੀਵੀਂ ਲੈਂਦਾ
ਕੁਝ ਸੁਣਦਾ ਸੁਣਦਾ
ਕੁਝ ਕਹਿੰਦਾ ਕਹਿੰਦਾ

ਉਹ ਆਣ ਖਲੋਤਾ ਵੀਹ ਵਰ੍ਹਿਆਂ ਪਿੱਛੋਂ
ਸ਼ਾਹ ਜਹਾਨ ਦੀ ਦਿੱਲੀ
ਦੇ ਲਾਲ ਕਿਲੇ ਦੀ ਦੀਵਾਰ ਦੇ ਉੱਪਰ
ਉਹ ਓਹੀ, ਜਿਹੜਾ ਸੀ ਰਾਵੀ ਕੰਢੇ
ਪਿਆ ਲਹਿਰਾਂ ਗਿਣਦਾ, ਲਾਹੌਰ ਤੇ ਦਿੱਲੀ
ਦੇ ਲੰਮੇ ਪੰਧ ਦੀ, ਸੀ ਦੂਰੀ ਮਿਣਦਾ।
ਅਜ ਸੁਰਖ਼ਰੂ ਹੋ ਕੇ, ਦੀਵਾਰ ਸੁਰਖ਼ ਤੇ
ਤਿੰਨ ਰੰਗੇ ਹੇਠਾਂ ਸੀ ਫੇਰ ਖਲੋਤਾ।
ਲੈ ਲਈ ਸੀ ਚਰਖ਼ੇ ਨਾਲ ਜ਼ੁਲਮ ਦੇ ਟੱਕਰ
ਤੇ ਉੱਥੇ ਟਿਕਿਆ
ਆ ਅਸ਼ੋਕ ਦਾ ਚੱਕਰ, ਇਹ ਜਿੱਤ ਦਾ ਚੱਕਰ, ਇਹ ਸਮੇਂ ਦਾ ਚੱਕਰ
ਜਿਹਦੀ ਚਾਲ ਨੂੰ ਤੱਕ ਤੱਕ ਉਹਦਾ ਮਨ ਮੁਸਕਾਂਦਾ
ਉਹ ਖ਼ੁਸ਼ੀ ਮਹਿਸੂਸੇ ਉਹਦਾ ਮਸਤਕ ਹੱਸਦਾ
ਜੋ ਸੀ ਇਹ ਦੱਸਦਾ ਉਹ ਸੀ ਕੁਝ ਆਂਹਦਾ—
"ਓ ਭਾਰਤ ਵਾਸੀ! ਅੱਜ ਉੜੀ ਉਦਾਸੀ,
ਅੱਜ ਤੁਰੀ ਗ਼ੁਲਾਮੀ, ਅੱਜ ਗਈ ਮਜਬੂਰੀ
ਤੇਰਾ ਪ੍ਰਣ ਮੁਕੰਮਲ ਪ੍ਰਤਿਗਿਆ ਪੂਰੀ
ਭਾਵੇਂ ਹੈ ਨਹੀਂ ਰਾਵੀ ਭਾਵੇਂ ਹੈ ਨਹੀਂ ਗਾਂਧੀ।"
ਤੇ ਟਿਕ ਗਏ ਉਹਦੀਆਂ
ਆ ਪਲਕਾਂ ਉੱਤੇ ਦੋ ਡਲ੍ਹਕਦੇ ਅੱਥਰੂ
ਇਕ ਖ਼ੁਸ਼ੀ ਦਾ ਹੰਝੂ ਇਕ ਗ਼ਮੀ ਦਾ ਹੰਝੂ
ਜਿਉਂ ਸਿੱਪੀਉਂ ਬਾਹਰ ਦੋ ਆਵਣ ਮੋਤੀ।

*ਵੀਰ ਭੂਮੀ-ਮਾਰਚ 1950*

1. ਇਹ ਕਵਿਤਾ 27 ਜਨਵਰੀ, 1950 ਨੂੰ, ਪਬਲਿਸਿਟੀ ਡਿਪਾਰਟਮੈਂਟ ਵੱਲੋਂ ਕਾਲੀ ਬਾੜੀ ਹਾਲ ਸ਼ਿਮਲਾ ਵਿਖੇ ਲੋਕ ਰਾਜ ਦਿਵਸ ਸਬੰਧੀ ਹੋਏ ਕਵੀ ਦਰਬਾਰ ਵਿੱਚ ਪੜ੍ਹੀ ਗਈ। ਇਸ ਦੀ ਪ੍ਰਧਾਨਗੀ ਮੁੱਖ ਮੰਤਰੀ ਪੰਜਾਬ ਨੇ ਕੀਤੀ ਅਤੇ ਆਲ ਇੰਡੀਆ ਰੇਡੀਓ ਜਲੰਧਰ ਤੋਂ ਬ੍ਰਾਡਕਾਸਟ ਹੋਈ।

2. 31 ਦਸੰਬਰ, 1929 ਦੀ ਅੱਧੀ ਰਾਤ ਨੂੰ ਪੰਡਤ ਜਵਾਹਰ ਲਾਲ ਨਹਿਰੂ, ਕਾਂਗਰਸ ਪ੍ਰਧਾਨ ਨੇ ਲਾਹੌਰ ਵਿਚ ਤਿਰੰਗਾ ਝੰਡਾ ਫਹਿਰਾਇਆ। ਕਾਂਗਰਸ ਨੇ ਲਾਹੌਰ ਸੈਸ਼ਨ ਵਿਚ ਹੀ ਸੰਪੂਰਨ ਆਜ਼ਾਦੀ ਦੀ ਮੰਗ ਰੱਖੀ। ਇਹ ਲਾਹੌਰ ਵਿਚ ਕਾਂਗਰਸ ਦਾ 45 ਵਾਂ ਸੈਸ਼ਨ ਸੀ।

***

# ਅਰਸ਼ਾਂ ਤੇ ਤੇਰਾ ਆਲ੍ਹਣਾ, ਉੱਚੀ ਉਡਾਰੀ ਮਾਰ !

ਆਜ਼ਾਦ ਏ ਫ਼ਿਤਰਤ ਤੇਰੀ,
ਆਜ਼ਾਦ ਏ ਸੀਰਤ ਤੇਰੀ,
ਆਜ਼ਾਦ ਜੇ ਨੀਯਤ ਤੇਰੀ,
ਆਜ਼ਾਦ ਏ ਕਿਸਮਤ ਤੇਰੀ
ਡੋਰਾਂ ਜ਼ੰਜੀਰਾਂ ਟੁੱਟੀਆਂ
ਹੁਣ ਪੰਛੀਆ ਆਜ਼ਾਦ ਏਂ,
ਹੋ ਛੰਡ ਕੇ ਹੁਣ ਪਰਾਂ ਨੂੰ
ਪਰਵਾਜ਼ ਲਈ ਤਿਆਰ ਤੂੰ
ਅਰਸ਼ਾਂ ਤੇ ਤੇਰਾ ਆਲ੍ਹਣਾ
ਉੱਚੀ ਉਡਾਰੀ ਮਾਰ ਤੂੰ

ਕਿਉਂ ਪਿਆ ਏਂ ਫ਼ਰਸ਼ ਤੇ ?
ਤੇਰਾ ਟਿਕਾਣਾ ਅਰਸ਼ ਤੇ
ਔਹ ਅਰਸ਼ੀਆ ਅਸਮਾਨ ਤੱਕ
ਆਪਣੇ ਇਸਤਕਬਾਲ ਦੇ
ਔਹ ਹੋ ਰਹੇ ਸਾਮਾਨ ਤਕ।
ਦੋ ਜਹਾਂ ਦਾ ਸ਼ਹਿਨਸ਼ਾਹ,
ਆਹ! ਰੁਲ ਰਿਹਾ ਏ ਖ਼ਾਕ ਵਿਚ,
ਖ਼ਾਕੀ ਨਹੀਂ ਤੂੰ ਭੋਲਿਆ
ਤੂੰ ਨੂਰ ਏਂ, ਨਹੀਂ ਨਾਰ ਤੂੰ
ਅਰਸ਼ਾਂ ਤੇ ਤੇਰਾ ਆਲ੍ਹਣਾ
ਉੱਚੀ ਉਡਾਰੀ ਮਾਰ ਤੂੰ

ਜਲ ਗਿਆ ਜੇ ਆਲ੍ਹਣਾ
ਸੜ ਗਿਆ ਜੇ ਆਲ੍ਹਣਾ,
ਕੁਝ ਗ਼ਮ ਨਹੀਂ, ਪਰਵਾਹ ਨਹੀਂ
ਹੋਣੀ ਚਾਹੀਏ ਲਬ ਤੇ,
ਤੇਰੇ ਕਦਾਚਿਤ ਆਹ ਨਹੀਂ
ਜ਼ੋਰ ਤੇਰੇ ਡੌਲਿਆਂ ਦਾ
ਕੰਬਾ ਦਏ ਸੱਯਾਦ ਨੂੰ

ਦਹਿਲਾ ਦਏ ਜਲਾਦ ਨੂੰ
ਇਹ ਤੜਫਦੀਆਂ ਬਿਜਲੀਆਂ
ਇਹ ਕੜਕਦੀਆਂ ਬਿਜਲੀਆਂ
ਖੋਹ-ਖਸ ਕੇ ਚੂਰ ਕਰ
ਖਾਮੋਸ਼ ਕਰ, ਬੇ ਨੂਰ ਕਰ
ਤੂੰ ਹੋਣੀਆਂ ਦਾ ਸ਼ਹਿਨਸ਼ਾਹ
ਸ਼ਕਤੀ ਦਾ ਏਂ ਅਵਤਾਰ ਤੂੰ
ਅਰਸ਼ਾਂ ਤੇ ਤੇਰਾ ਆਲ੍ਹਣਾ
ਉੱਚੀ ਉਡਾਰੀ ਮਾਰ ਤੂੰ

ਇਹ ਚਾਰ ਤਿਨਕੇ ਘਾਹ ਦੇ
ਗ਼ਮ ਇਨ੍ਹਾਂ ਦਾ ਚਾ ਦੇ
ਇਹ ਤੇਰੀ ਔਕਾਤ ਨਹੀਂ,
ਪੰਜ ਤੱਤ ਤੇਰੀ ਤਾਬਿਆ
ਤੇਰੀ ਮਾਲਕੀ ਸੰਸਾਰ ਤੇ।
ਲਹਿਰਾਂ ਦੇ ਉੱਤੇ ਅਮਰ ਤੇਰਾ
ਸਮੇਂ ਦੀ ਰਫ਼ਤਾਰ ਤੇ।
ਕੱਖਾਂ ਦੇ ਮੋਹ ਨੂੰ ਛੱਡ ਕੇ
ਹੌਕੇ ਦਿਲ 'ਚੋਂ ਕੱਢਕੇ
ਇੰਦਰ ਧਨੁਸ਼ ਦੇ ਰੰਗ ਵਿਚ
ਸੂਰਜ ਤੇ ਚੰਨ ਦੀ ਕਿਰਨ ਲੈ
ਸੱਕਦੈਂ ਮਹਿਲ ਉਸਾਰ ਤੂੰ
ਅਰਸ਼ਾਂ ਤੇ ਤੇਰਾ ਆਲ੍ਹਣਾ।
ਉੱਚੀ ਉਡਾਰੀ ਮਾਰ ਤੂੰ

ਚਿੜੀਆਂ ਨੇ ਤੈਨੂੰ ਠੂੰਗਿਆ
ਤੈਨੂੰ ਕੀੜੀਆਂ ਨੇ ਚੂੰਡਿਆ।
ਤੂਫਾਨ ਝੱਖੜ ਚੀਰਦੇ,
ਪਰਬਤ ਦੇ ਨਾਲ ਟਕਰਾਂਵਦੇ,
ਮਿਣਦੇ ਉਚਾਈ ਅਰਸ਼ ਦੀ,
ਗੂੰਜਾਂਵਦੇ ਸੀ ਜੋ ਫ਼ਿਜ਼ਾ
ਓਹ ਝੜ ਗਏ ਅਜ ਰੰਗ ਨੇ
ਤੇ ਉੜ ਗਏ ਅਜ ਰੰਗ ਨੇ

ਤੇਰੇ ਫੌਲਾਦੀ ਜਜ਼ਬਿਆਂ ਨੂੰ
ਖਾ ਲਿਆ ਏ ਜ਼ੰਗ ਨੇ।
ਅਸਲਾ ਅਪਣਾ ਜਾਣ ਤੂੰ
ਅਸਲੀਯਤਾਂ ਪਛਾਣ ਤੂੰ
ਦਿਲਾਵਰਾ ਦਿਲਦਾਰ ਤੂੰ
ਸਿਰਵਾਰ ਤੂੰ ਸਰਦਾਰ ਤੂੰ
ਅਰਸ਼ਾਂ ਤੇ ਤੇਰਾ ਆਲ੍ਹਣਾ,
ਉੱਚੀ ਉਡਾਰ ਮਾਰ ਤੂੰ

ਤੂੰ ਪੰਛੀਆਂ, ਮਾਨੁੱਖਤਾ ਦੇ
ਸ਼ਾਹ ਦਾ ਸ਼ਾਹਬਾਜ਼ ਏਂ
ਤੂੰ ਉਹਦੇ ਦਿਲ ਦੀ ਆਸ ਏਂ
ਤੂੰ ਉਹਦਾ ਮਾਯਾ-ਨਾਜ਼ ਏਂ
ਤੂੰ ਉਹਦੇ ਦਿਲ ਦਾ ਚੈਨ ਏਂ
ਤੂੰ ਉਹਦੇ ਦਿਲ ਦਾ ਰਾਜ਼ ਏਂ
ਮੁਰਦੇ ਗੀਤਾਂ ਨੂੰ ਜਿਵਾ ਦਏਂ
ਉਹ ਅਨੋਖਾ ਸਾਜ਼ ਏਂ।

ਓ ਪੰਛੀਆਂ ਫਿਰ ਮਰਦ ਬਣ
ਅਣਖੀਲਿਆ, ਓ ਹਮਦਰਦ ਬਣ
ਆ ਗਈ ਮੁੜ ਤਾਜ਼ਗੀ
ਜਾਗੀ ਏ ਫਿਰ ਔਹ ਜ਼ਿੰਦਗੀ
ਤੂੰ ਜਾਣ ਦੇ ਨਾਸਾਜ਼ਗੀ
ਇਹ ਝੂਰਨਾ ਨਾਰਾਜ਼ਗੀ
ਔਹ ਊਦੇ ਊਦੇ ਬੱਦਲਾਂ 'ਚੋਂ
ਪੌਣ ਪਈ ਏ ਰੁਮਕਦੀ
ਆਹ ਫੰਗ ਤੇਰੇ ਫੜਕ ਪੈਣ
ਇਹ ਫੜ ਫੜਾਕੇ ਧੜਕ ਪੈਣ
ਇਹ ਤੇਰੀ ਮੰਜ਼ਲ ਨਹੀਂ
ਏ ਧੁਰ ਦਾ ਸ਼ਾਹ ਅਸਵਾਰ ਤੂੰ
ਅਰਸ਼ਾਂ ਤੇ ਤੇਰਾ ਆਲ੍ਹਣਾ,
ਉੱਚੀ ਉਡਾਰੀ ਮਾਰ ਤੂੰ।

*ਵੀਰ ਭੂਮੀ*

***

## ਅਮਨ ਪਿਆ ਅੰਗਿਆਰਾਂ ਤੇ

ਨੂਰੀਆਂ ਨੂਰੀ ਬੁਰਕੇ ਲਾਹੇ, ਨੌਬਤ ਪੁਜੀ ਨਾਰਾਂ ਤੇ।
ਜਾਗੇ ਐਟਮ ਹਾਈਡਰੋਜਨ, ਆ ਗਈ ਖਿਜ਼ਾਂ ਬਹਾਰਾਂ ਤੇ।
ਚੜ੍ਹ ਗਈ ਗਿਠ ਗਿਠ ਭਖਦੀ ਲਾਲੀ, ਪੂੰਜੀਪਤ ਖ਼ੂੰ ਖਾਰਾਂ ਤੇ।
ਉਸਰਦਾ ਗੜ੍ਹ ਸਾਮਰਾਜ ਦਾ, ਲਾਸ਼ਾਂ ਦੇ ਅੰਬਾਰਾਂ ਤੇ।
ਮੌਲੇ ਵੇਲ ਸਿਆਸਤ ਦੀ, ਇਕਰਾਰਾਂ ਦੇ ਇਨਕਾਰਾਂ ਤੇ।
ਊਸ਼ਾ ਦਾ ਅਲਹਾਮ ਉਤਰਦਾ, ਨ੍ਹੇਰੇ ਵਿਚ ਨਾਦਾਰਾਂ ਤੇ।
ਮੋਰਾਂ ਨੇ ਹੈ ਧਾਕੇ ਪੈਣਾਂ, ਚੋਰਾਂ ਦੇ ਬਾਜ਼ਾਰਾਂ ਤੇ।
ਜੰਗ ਹੋਲਕਾ ਭਸਮ ਹੋਵਸੀ, ਅਮਨ ਪਿਆ ਅੰਗਿਆਰਾਂ ਤੇ।

*6 ਸਤੰਬਰ, 1951*

***

# ਜਗ ਪੁਛੇ ਇਸ਼ਕ ਤੇਰੇ 'ਚੋਂ ਭਲਾ ਮੈਂ ਕੀ ਲਿਆ?

ਜਗ ਪੁਛੇ ਇਸ਼ਕ ਤੇਰੇ 'ਚੋਂ ਭਲਾ ਮੈਂ ਕੀ ਲਿਆ ?
ਇਕ ਮਿਠਾ ਜ਼ਹਿਰ ਸੀ ਜੋ ਡੀਕ ਲਾ ਕੇ ਪੀ ਲਿਆ।

ਪਾਣੀ ਉੱਤੇ ਲੀਕ ਤੇਰੀ ਮੁਸਕਰਾਉਂਦੀ ਤੱਕਣੀ,
ਉੱਠ ਬਹਿ ਕੇ ਕਿੱਕਰਾਂ ਦੇ ਹੇਠ ਜੀਵਨ ਜੀ ਲਿਆ।

ਇਕ ਹੱਸੀ ਅੱਖ ਹੱਸਦੀ ਤਕ ਸੂਰਜ ਕਿਰਨ ਨੂੰ,
ਦੁੱਖ ਰੋਂਦੀ ਕੰਡਿਆਂ ਦੇ ਦੂਜੇ ਸ਼ਬਨਮ ਥੀ ਲਿਆ

ਖਿੜ ਪਈਆਂ ਡੋਡੀਆਂ ਨੂੰ ਵੇਖ ਆਈਆਂ ਤ੍ਰੇਲੀਆਂ,
ਬੁਲ੍ਹੀਆਂ ਨੂੰ ਚੱਬ ਕਲੀਆਂ ਅੱਲੀਆਂ ਨੇ ਸੀ ਲਿਆ।

ਮੈਂ ਹੁਲਾਰੇ ਪੀਂਘ ਦੇ ਹਾਂ ਮਾਣਦਾ ਸੂਲੀ ਤੇ ਨਿਤ,
ਮਨਸੂਰ ਨੇ ਤਾਂ ਬਸ ਜਿਹਦਾ ਇਕ ਹੂਟਾ ਹੀ ਲਿਆ।

ਭੁਖ ਲੱਥੀ ਹੁਸਨ ਦੀ ਜਾਂ ਸਜੀ ਅਰਥੀ ਇਸ਼ਕ ਦੀ
ਇਕ ਹੰਝੂ ਕੇਰਿਆ ਨਾ ਇਕ ਹੌਕਾ ਵੀ ਲਿਆ।

ਪੀ ਗਿਆ ਮੁਸਕਾਨ ਤੇਰੇ ਤਾਰਿਆਂ ਦੀ ਚੁਮਕੇ
ਕੌਣ ਜ਼ਾਲਮ ਰੱਤ-ਪੀਣਾ, ਆਸਮਾਨਾ ਨੀਲਿਆ ?

*ਕੋਮਲ ਕਲੀਆਂ*

***

## ਮੇਰੀ ਦਰਦਨ

ਮੇਰੀ ਦਰਦਨ! ਮੇਰੀ ਸਜਨੀ! ਅਜੇ ਤਕ ਰਾਤ ਬਾਕੀ ਏ।
ਲਹੂ ਲਿਬੜੀ, ਭਰੀ ਹੰਝੂਆਂ, ਮੇਰੀ ਕੁਝ ਬਾਤ ਬਾਕੀ ਏ।

ਹੁਣੇ ਨਾ ਸੌਂ, ਹੁੰਗਾਰਾ ਭਰ, ਹੁਲਾਰਾ ਆਉਣ ਦੇ ਜੀ ਨੂੰ
ਗ਼ਮਾਂ ਨਾਲ ਗ਼ਮ ਨੂੰ ਪਰਚਾਈਏ, ਬੜੀ ਆਫ਼ਾਤ ਬਾਕੀ ਏ।

ਨਿਗਲ ਚੁਕੇ ਹਨੇਰੇ ਨੂੰ, ਉਗਲਨੇ ਪੈਣਗੇ ਤਾਰੇ
ਤੇ ਆਉਣੀ ਤਾਜੀਆ ਪਿਛੋਂ ਅਜੇ ਸ਼ਬਰਾਤ ਬਾਕੀ ਏ।

ਤੜਫਦੀ ਸੰਝ ਦੀ ਲਾਲੀ, ਸਿਆਹ ਪਰਛਾਵਿਆਂ ਕੱਜੀ
ਉਹਨੂੰ ਆਖੋ ਕਿ ਤਕੜੀ ਹੋ, ਅਜੇ ਪ੍ਰਭਾਤ ਬਾਕੀ ਏ।

ਪਿਆਲੇ ਜ਼ਹਿਰ ਦੇ ਛਲਕਣ ਜੇ ਛਲਕਣ ਦੇ, ਤੂੰ ਗ਼ਮ ਨਾ ਕਰ
ਸਚਾਈ ਮਰ ਨਹੀਂ ਸਕਦੀ,ਅਜੇ ਸੁਕਰਾਤ ਬਾਕੀ ਏ।

ਇਹ ਐਟਮ, ਹਾਈਡਰੋਜਨ ਨੇ ਨਮੂਨੇ ਉਸ ਦੇ, ਜੋ ਕਿ
ਮਨੁਖਤਾ-ਦੁਸ਼ਮਣਾਂ ਦੇਣੀ ਅਜੇ ਸੌਗਾਤ ਬਾਕੀ ਏ।

ਵੀਰਾਨੇ ਤਰਸਦੇ ਰਹਿੰਦੇ ਚਮਨ ਡੱਕੀ ਸੁਗੰਧੀ ਨੂੰ
ਖ਼ੁਦਾ ਦੇ ਨਾਂ ਤੇ ਵੰਡ ਤਕਦੀਰ ਦੀ ਕਮਜ਼ਾਤ ਬਾਕੀ ਏ।

ਪੀਆਂ ਡੀਕੀਂ ਉਡੀਕਾਂ ਮੈਂ, ਸਬਰ ਬੇਸਬਰ ਹੋ ਖਾਵਾਂ
ਰਜ਼ਾ ਤੇ ਸ਼ੁਕਰ ਦੀ ਕੀਮਤ ਵੀ ਪੈਣੀ ਮਾਤ ਬਾਕੀ ਏ।

ਇਹ ਧੁਖਦੇ ਰਹਿਣ ਦੇ ਗੋਹਟੇ ਦਿਲਾਂ ਦੇ, ਫੂਕ ਨਾ ਮਾਰੀਂ
ਕਿ ਲੋਹੜੀ ਮਚ ਨਹੀਂ ਸਕਦੀ ਅਜੇ ਬਰਸਾਤ ਬਾਕੀ ਏ।

ਪਿਆਰੀ! ਪਿਆਰ ਦੀ ਸੌਂਹ, ਪਿਆਰ ਸੁੱਤਾ ਰਹਿਣ ਦੇ, ਹਾੜੇ
ਕਿ ਕੱਚੀ ਨੀਂਦਰ ਉਠ ਪਊ, ਅਜੇ ਤਕ ਰਾਤ ਬਾਕੀ ਏ।

*20 ਅਕਤੂਬਰ, 1957*

***

## ਮੁਹੱਬਤ ਮੇਰੀ ਨੂੰ

ਮੁਹੱਬਤ ਨੂੰ ਮੇਰੀ ਨਸ਼ਾ ਆ ਰਿਹਾ ਏ,
ਉਮੰਗਾਂ ਦੇ ਉਤੇ ਹੁਸਨ ਛਾ ਰਿਹਾ ਏ।

ਸ਼ਰਾਬਾਂ ਦੇ ਜਾਦੂ ਸੁਰਾਹੀਆਂ 'ਚ ਤੜਫੇ,
ਤੇ ਸਾਕੀ ਪਿਆਲੇ ਨੂੰ ਤਰਸਾ ਰਿਹਾ ਏ।

ਖ਼ਿਆਲਾਂ ਦੀ ਦੁਨੀਆਂ ਪਈ ਡੋਲਦੀ ਏ
ਤਸੱਵੁਰ ਤੇਰਾ ਰੂਹ ਨੂੰ ਤੜਫਾ ਰਿਹਾ ਏ।

ਇਕੱਲਤਾ ਪਈ ਖੋਲ੍ਹਦੀ ਏ ਫਿਰ ਜਬਾੜੇ,
ਤੇਰੀ ਯਾਦ ਦਾ ਕਾਫ਼ਲਾ ਜਾ ਰਿਹਾ ਏ।

ਵਿਛੋੜੇ ਦੀ ਨੀਂਦਰ ਤੇ ਸੁਪਨੇ ਵਸਲ ਦੇ,
ਮ੍ਰਿਗ ਤ੍ਰਿਸ਼ਨਾ ਦਾ ਛਲ ਮਿਰਗ ਖਾ ਰਿਹਾ ਏ।

ਪਈ ਸੜ ਰਹੀ ਤੇਲ ਵਿਚ ਭੀ ਬੱਤੀ,
ਤੇ ਭੰਬਟ ਪਿਆ ਲਾਟ ਵਿਚ ਨ੍ਹਾ ਰਿਹਾ ਏ।

ਬੁਢੇਪਾ ਜਵਾਨੀ ਨੂੰ ਹੈ ਲਖ ਵਰਗਲਾਂਦਾ
ਮੇਰਾ ਇਸ਼ਕ ਨਵੀਆਂ ਲੀਹਾਂ ਪਾ ਰਿਹਾ ਏ।

ਉਮੜੀਆਂ ਬਹਾਰਾਂ ਖ਼ਿਜ਼ਾਂ ਦੀ ਕਬਰ ਚੋਂ,
ਮੁਹੱਬਤ ਨੂੰ ਮੇਰੀ ਨਸ਼ਾ ਆ ਰਿਹਾ ਏ।

*ਕੌਮੀ ਸੰਦੇਸ਼-ਫਗਵਾੜਾ, ਲੋਕ ਸਾਹਿਤ-ਜਨਵਰੀ 1957*

***

## ਕਿਉਂ ਭਲਾ ਇਹ ਤੜਫਦੇ

ਕਿਉਂ ਭਲਾ ਇਹ ਤੜਫਦੇ ਅਰਮਾਨ ਮੇਰੇ ਨੇ?
ਇਹ ਮੇਰੀ ਰਾਸਮੂੜੀ ਗਮ ਦੇ ਸਾਮਾਨ ਮੇਰੇ ਨੇ।

ਰਹਿ ਗਈ ਕੀ ਕਸਰ ਕੋਈ ਪ੍ਰੋਹਣਚਾਰੀ 'ਚ,
ਜੋ ਇਹ ਕਾਹਲੇ ਪੈ ਰਹੇ ਮਹਿਮਾਨ ਮੇਰੇ ਨੇ।

ਇਸ਼ਕ ਦੇ ਸੌਦੇ 'ਚ ਟੋਟਾ ਲਾਭ ਕੀ ਤਕਣਾ,
ਰੁੜੇ ਨੇ ਹੰਝੂਆਂ ਵਿੱਚ ਹੀ ਨਫ਼ੇ ਨੁਕਸਾਨ ਮੇਰੇ ਨੇ।

ਜਫਾ ਦੇ ਤੀਰ ਪੁੱਟੀਂ ਨਾ ਮੇਰੇ ਸੀਨੇ ਦੇ ਵਿਚੋਂ ਹੁਣ
ਇਨ੍ਹਾਂ ਨੂੰ ਰਹਿਣ ਦੇ ਇੱਥੇ, ਇਹ ਮੇਰੀ ਜਾਨ! ਮੇਰੇ ਨੇ।

ਬਰਾਬਰ ਹੁਸਨ ਦੇ ਹੋ ਕੇ ਇਸ਼ਕ ਨੇ ਜੁਰਮ ਨਹੀਂ ਕੀਤਾ?
ਕੇਵਲ ਪਿਆਰ ਕੀਤਾ ਹਾਣ ਨੂੰ ਏ ਹਾਣ ਮੇਰੇ ਨੇ।

ਨਹੀਂ ਗੁਸਤਾਖ ਹੋ ਸਕਦੀ ਮੂੰਹ ਜ਼ੋਰੀ ਮੁਹੱਬਤ ਦੀ,
ਜਜ਼ਬੇ ਅਥਰੇ ਭਾਵੇਂ ਬੜੇ ਅਨਜਾਣ ਮੇਰੇ ਨੇ।

ਕਦੀ ਕਾਬੇ ਨੂੰ ਸਜਦੇ ਨੇ ਕਦੀ ਪ੍ਰਨਾਮ ਬੁਤਾਂ ਨੂੰ,
ਲਿਆ ਏ ਜਨਮ ਮਰ ਮਰ ਕੇ ਨਵਾਂ ਈਮਾਨ ਮੇਰੇ ਨੇ।

ਦਿੱਤੇ ਛੰਘ ਨੂਰਾਨੀ ਮੈਂ ਖਾਕੀ ਰੁਲਦੇ ਕੀੜੇ ਨੂੰ,
ਬੇਕਦਰੇ ਹੁਸਨ ਦੇ ਉਤੇ ਬੜੇ ਇਹਸਾਨ ਮੇਰੇ ਨੇ।

ਲਿਆ ਨੀ ਮੇਰੀਏ ਤਾਰਾ! ਜਮ ਜਮ ਲਾਸ਼ ਰੋਹਿਤ ਦੀ,
ਬੜੇ ਖੁਲੇ ਹਰੀ ਚੰਦਰ ਦੇ ਦਿਲ ਸ਼ਮਸ਼ਾਨ ਮੇਰੇ ਨੇ।

ਨੀਂ ਮੌਤੇ ਲੋੜ ਨਹੀਂ ਤੇਰੀ ਖੁਸ਼ੀ ਵਿਚ ਆਪ ਮਰ ਜਾਸਾਂ,
ਉਹ ਪਸ਼ਚਾਤਾਪ ਕਰਕੇ ਜਾ ਰਹੇ ਕੁਰਬਾਨ ਮੇਰੇ ਨੇ।

ਇਸ ਗਿਰਗਿਟ ਜ਼ਮਾਨੇ ਵਿਚ ਮੇਰਾ ਦਿਲ ਬਦਲਦਾ ਰਹਿੰਦਾ,
ਬਦਲਦੇ ਏਸ ਮੰਦਰ ਵਿਚ ਰਹੇ ਭਗਵਾਨ ਮੇਰੇ ਨੇ।

ਬਣੇ ਚਾਹੇ ਪਸ਼ੂ ਤੇਰੀ ਖੁਦਾਈ ਭੀ ਖੁਦਾਵੰਦਾ!
ਨਾ ਮਰ ਸਕਣਾ ਮੇਰੇ ਦਿਲ ਚੋਂ ਕਦੀ ਇਨਸਾਨ ਮੇਰੇ ਨੇ।

*ਜੀਵਨ ਅਤੇ ਜੀਵਨ ਪ੍ਰੀਤੀ-ਅਪ੍ਰੈਲ, 1963*

***

## ਫੇਰ ਅੱਜ ਕੋਮਲ ਸੁਰਾਂ ਵਿਚ ਗੁਨਗੁਨਾਉਂਦਾ ਏ

ਫੇਰ ਅੱਜ ਕੋਮਲ ਸੁਰਾਂ ਵਿਚ ਗੁਨਗੁਨਾਉਂਦਾ ਏ ਕੋਈ।
ਦਿਲ ਦੀਆਂ ਪੀੜਾਂ ਹਵਾਵਾਂ ਨੂੰ ਛੁਹਾਉਂਦਾ ਏ ਕੋਈ।

ਗਮ ਦਿਆਂ ਪਰਛਾਂਵਿਆਂ ਹੇਠਾਂ ਸੁਨਹਿਰੀ ਬਿਖਰੀਆਂ,
ਨਾਲ ਸੀਨੇ ਯਾਦਾਂ ਚੁਕ ਚੁਕ ਪਾਂਧੀ ਲਾਉਂਦਾ ਏ ਕੋਈ।

ਸੁਪਨਿਆਂ ਦੀ ਸ਼ੂਨਤਾ ਦੇ ਕੰਡੇ ਸਭ ਮੈਂ ਚੁਗ ਲਏ,
ਹੌਲੀ ਹੌਲੀ ਸੁਪਨਿਆਂ ਵਿਚ ਫੇਰ ਆਉਂਦਾ ਏ ਕੋਈ।

ਔਹ ਚਾਨਣਾ ਏ ਹੋ ਰਿਹਾ ਜੀਵਨ ਦੇ ਕਾਲੇ ਰਾਹ ਵਿਚ,
ਸਧਰਾਂ ਦਾ ਨਾਗ ਅੱਜ ਮਣੀਆਂ ਜਗਾਉਂਦਾ ਏ ਕੋਈ।

ਮੈਂ ਹੀ ਹਾਂ ਜੋ ਤੇਰੇ ਦਰ ਤੇ ਸਜਦੇ ਮੁੜ ਮੁੜ ਕਰ ਰਿਹਾ,
ਕੌਣ ਅਪਣਾ ਕਿਸੇ ਨੂੰ ਅੱਜ ਕਲ੍ਹ ਬਣਾਉਂਦਾ ਏ ਕੋਈ।

ਬਿਜਲੀਆਂ ਦੇ ਸ਼ੌਂਕ ਲਈ ਘਰ ਫੂਕ ਪੰਛੀ ਫੇਰ ਅੱਜ,
ਆਲ੍ਹਣੇ ਦੀ ਰਾਖ ਤੇ ਤਿਨਕੇ ਵਿਛਾਉਂਦਾ ਏ ਕੋਈ।

ਛਡ ਦਿੱਤੀ ਆਸ ਦੀ ਕਿਉਂ ਤੰਦ ਰਾਧਾ ਕਮਲੀਏ?
ਕਜਲੀ ਬਣ ਅਰਮਾਨ ਦੇ ਰਾਸਾਂ ਰਚਾਉਂਦਾ ਏ ਕੋਈ।

ਸ਼ੈਦ ਹੁਣ ਸੰਸਾਰ ਲਾਈਆਂ ਊਜਾਂ ਵਾਪਸ ਲੈ ਲਏ,
ਅਗਨੀ-ਜਲ ਵਿਚ ਸਤੀ ਦੇ ਸਤ ਨੂੰ ਨਲ੍ਹਾਉਂਦਾ ਏ ਕੋਈ।

ਤੜਫੇਂਦੀਆਂ ਅਸਫਲ ਰੀਝਾਂ ਨੂੰ ਸੁਲਾਵਾਂ ਇਸ ਤਰ੍ਹਾਂ
ਵਿਲਕਦੇ ਭੁਖੇ ਜਿਵੇਂ ਬੱਚੇ ਸੁਲਾਉਂਦਾ ਏ ਕੋਈ।

ਮੈਂ ਸਰੇ ਬਾਜ਼ਾਰ ਆਪਾ ਵੇਚਦਾ ਹਾਂ, ਵੇਖਣਾ,
ਕੌਣ ਯੂਸਫ ਦੇ ਹੁਸਨ ਦਾ ਮੁਲ ਪਾਉਂਦਾ ਏ ਕੋਈ।

ਸਿਹਤੀਏ! ਲੈ ਸੁਣ ਲੈ ਅਪਣੇ ਇਸ਼ਕ ਦੀ ਨੀ ਵਾਰਤਾ,
ਕੋਮਲ ਸੁਰਾਂ ਵਿਚ ਫੇਰ ਜੋਗੀ ਗੁਨਗਨਾਉਂਦਾ ਏ ਕੋਈ।

*ਪ੍ਰੀਤਮ ਦਿੱਲੀ-ਮਈ 1961*
*ਜੀਵਨ ਪ੍ਰੀਤੀ*

***

## ਲੁਕੀ ਬੈਠੇਂਗੀ

ਲੁਕੀ ਬੈਠੇਂਗੀ ਕਦ ਤੀਕਰ ਤੂੰ ਜ਼ਾਹਰੀ ਸ਼ਰਮ ਦੇ ਅੰਦਰ ?
ਮੇਰਾ ਨੇਂਹੁ ਨੰਗਾ ਈ ਨਚਦਾ ਰਿਹਾ ਏ ਕੁਲ ਜ਼ਮਾਨੇ ਵਿਚ।

ਲੈ ਆਇਆ ਹਾਂ ਮੈਂ ਅਪਣੇ ਹੀਲਿਆਂ ਦੀ ਹਾਰ ਦਸਣ ਨੂੰ,
ਹੁਣੇ ਈ ਬੋਲ ਪੈ ਭੋਰਾ ਕੁ, ਹਮਦਰਦੀ ਬਹਾਨੇ ਵਿਚ।

ਜਦੋਂ ਤਕ ਵਹਿਨ ਜੋਸ਼ਾਂ ਵਿਚ, ਉਦੋਂ ਤਕ ਵਹਿਣ ਇਸ਼ਕਾਂ ਦੇ,
ਓਹ ਫਿਰ ਕੀ ਨੇ ? ਜਦੋਂ ਪੈਂਦੇ ਨਾਕਾਮੀ ਦੇ ਦਹਾਨੇ ਵਿਚ।

ਤਰੱਨਮ ਤੇ ਤਰਾਨੇ ਨੇ, ਇਹ ਤਾਰਾਂ ਨਾਲ ਸਿਤਾਰਾਂ ਦੇ,
ਟੁਟੇ ਜਾਂ ਤਾਰ-ਆਸ਼ਾ, ਕੀ ਮਜ਼ਾ ਜੀਵਨ-ਤਰਾਨੇ ਵਿਚ ?

ਅਜੇ ਵੇਲਾ ਬਚਾ ਸਕਦੀ ਏਂ ਤੂੰ ਮਰਦੀ ਮੁਹੱਬਤ ਨੂੰ,
ਬੜਾ ਪੁੰਨ ਜੇ, ਦੇ ਲਾਰਾ ਈ ਕਿਸੇ ਦਾ ਦਿਲ ਬਹਿਲਾਨੇ ਵਿਚ।

ਕੀ ਲੈਣਾ ਸੁਣ ਕੇ ਟੁਟੇ ਦਿਲ ਦਾ ਅਫ਼ਸਾਨਾ ਮਿਰੇ ਯਾਰੋ!
ਅਸਹਿ ਤਪਸ਼ਾਂ ਦੀ ਤਲਖ਼ੀ ਏ ਮੇਰੇ ਠੰਡੇ ਫ਼ਸਾਨੇ ਵਿਚ।

ਜੇ ਮੈਨੂੰ ਭੀ ਬਖ਼ਸ਼ ਦੇਂਦੋਂ ਸਫਲਤਾ ਦਾ ਕੋਈ ਕਿਣਕਾ,
ਕਿਹੜਾ ਪੈਣਾ ਸੀ ਘਾਟਾ ਦਾਤਿਆ ਤੇਰੇ ਖਜ਼ਾਨੇ ਵਿਚ।

ਸਮੇਟੀ ਬਿਜਲੀਆਂ ਬੈਠੇ ਇਹਨੇ ਅੰਬਰ ਨੂੰ ਤਕਿਆ ਨਾ,
ਰਿਹਾ ਪੰਛੀ ਇਹ ਕਿਸਮਤ ਨੂੰ ਈ ਜੜਦਾ ਆਸ਼ੀਆਨੇ ਵਿਚ।

ਤੇਰੀ ਬੇ ਰੁਖ਼ੀ ਨੇ ਖੋਹਿਆ ਮੇਰਾ ਅਪਣੱਤ ਦਾ ਜਜ਼ਬਾ,
ਨਾ ਦਿਸਦਾ ਏ ਫ਼ਰਕ ਮੈਨੂੰ ਹੁਣ ਅਪਣੇ ਤੇ ਬਿਗਾਨੇ ਵਿਚ।

ਆਖ਼ਰਦੇ ਜੋੜ ਗੱਠ ਡਾਢੇ ਮੇਰੀ ਅਣਖੀ ਤਬੀਅਤ ਨੂੰ,
ਮਜ਼ਾ ਆਉਣਾ ਕੀ ? ਫਿਰ ਉਜੜੀ ਇਹ ਕਿਸਮਤ ਦੇ ਵਸਾਨੇ ਵਿਚ।

*ਜੀਵਨ ਪ੍ਰੀਤੀ-ਜੇਠ, 2007 (1950)*

***

# ਅਜੇ ਨਹੀਂ ਮੌਤ ਆ ਸਕਦੀ

ਅਜੇ ਨਹੀਂ ਮੌਤ ਆ ਸਕਦੀ ਅਜੇ ਕੁਝ ਹੋਰ ਜੀਊਣਾ ਏ,
ਅਜੇ ਹਾਂ ਜਿਉਣ ਦਾ ਤਾਂਘੀ ਤੇ ਇਹ ਜ਼ਿੰਦਗਾਨੀ ਨਹੀਂ ਜਾਂਦੀ।

ਫਨਾਹ ਦੇ ਨੂਰ ਚੋਂ ਚਾਨਣ ਮੇਰੀ ਹਸਤੀ ਨੂੰ ਮਿਲ ਜਾਂਦਾ,
ਹਜ਼ਾਰਾਂ ਸਦੜੇ ਆਏ, ਇਹ *ਲਾਫ਼ਾ ਨੀ ਨਹੀਂ ਜਾਂਦੀ।

ਪ੍ਰੋਹਣੀ ਰੀਝ ਸੁਧਰ ਬਣ ਕੇ ਤੁਰ ਜਾਂਦੀ ਏ ਹਰ ਵਾਰੀ,
ਮੇਰੇ ਦਿਲ 'ਚੋਂ ਕਿਉਂ ਰੀਝਾਂ ਦੀ ਮਹਿਮਾਨੀ ਨਹੀਂ ਜਾਂਦੀ।

ਕਿਉਂ ਸੂਲੀ ਤੇ ਸੋਹਲ ਫੁਲ ਐਡਾ ਸਖਤ ਜਾਂ ਬਣਿਆ ?
ਕਿ ਸੂਲੀ ਸੰਦੀਆਂ ਨੋਕਾਂ ਦੀ ਹੈਰਾਨੀ ਨਹੀਂ ਜਾਂਦੀ।

ਜੇ ਆਦਮ ਬਣ ਗਿਆ ਮਾਨੁਖਤਾ ਦਾ ਪੁਤਲਾ ਤਾਂ ਕੀ ?
ਇਹਦੀ ਖੋ ਵਿਚ ਜੋ ਲੁਕ ਬੈਠੀ ਉਹ ਹੈਵਾਨੀ ਨਹੀਂ ਜਾਂਦੀ।

ਬੁਢੇਪੇ ਤੋਂ ਉਧਲਨਾ ਕੀ ਮੇਰੀ ਮੁਟਿਆਰ ਸਧਰ ਨੇ,
ਜਵਾਨੀ ਮੁਰਦਿਆਂ ਪਿਛੇ ਹੋ ਦੀਵਾਨੀ ਨਹੀਂ ਜਾਂਦੀ।

ਮੁਸ਼ੱਕਤ ਨੂੰ ਨਾ ਭਰਮਾਵੇ ਕੋਈ ਭੀ ਸੁਰਗ ਦਾ ਲਾਰਾ,
ਲਾਰਿਆਂ ਦੇ ਮਗਰ ਇਹ ਧਰਤੀ ਦੀ ਵਰਦਾਨੀ ਨਹੀਂ ਜਾਂਦੀ।

ਕੋਈ ਕਹਿੰਦਾ ਹਕੀਕਤ ਏ, ਕੋਈ ਕਹਿੰਦਾ ਛਲਾਵਾ ਏ,
ਇਸ਼ਕ ਦੀ ਹੁਸਨ ਦੇ ਪਿਛੇ ਪ੍ਰੇਸ਼ਾਨੀ ਨਹੀਂ ਜਾਂਦੀ।

ਇਸ਼ਕ ਨੂੰ ਨਾਮੁਰਾਦੀ ਦੀ ਪ੍ਰੇਸ਼ਾਨੀ ਨਹੀਂ ਦੁਖਦੀ,
ਪ੍ਰੇਸ਼ਾਨੀ ਤਾਂ ਜਾ ਸਕਦੀ, ਪਸ਼ੇਮਾਨੀ ਨਹੀਂ ਜਾਂਦੀ।

*ਜੀਵਨ ਕੌਮੀ ਸੰਦੇਸ਼-2 ਅਪਰੈਲ, 1959*

*ਲਫੀਨੀ=ਸ਼ੇਖੀ ਮਾਰਨਾ

***

## ਬਹਾਰਾਂ ਦੇ ਇਹਸਾਨਾਂ ਦਾ ਹਾਂ ਕਾਇਲ

ਬਹਾਰਾਂ ਦੇ ਇਹਸਾਨਾਂ ਦਾ ਹਾਂ ਕਾਇਲ ਪਰ ਖਿਮਾਂ ਕਰਨਾ
ਦੁਖੀ ਹੋ ਕੇ ਜਤਾਵਨ ਤੋਂ ਖਿਜ਼ਾਵਾਂ ਭਾਲਦਾ ਰਹਿਨਾਂ

ਹੁਸਨ ਦੀ ਦਿਲਫਰੇਬੀ ਤੇ ਮਟਕ ਉਤੋਂ ਹਾਂ ਸਦਕੇ ਪਰ
ਇਸ਼ਕ ਦੀ ਅਣਖ ਦੀ ਖਾਤਰ ਜਫ਼ਾਵਾਂ ਭਾਲਦਾ ਰਹਿਨਾਂ।

ਪਤਾ ਨਹੀਂ ਲੋਕ ਦਿਲ ਕਿੱਦਾਂ ਦੋ ਅਖਾਂ ਤੋਂ ਲੁਟਾ ਦਿੰਦੇ
ਜਿਨ੍ਹਾਂ ਮਿਰਜ਼ੇ ਨੂੰ ਲੁਟਿਆ ਉਹ ਅਦਾਵਾਂ ਭਾਲਦਾ ਰਹਿਨਾਂ

ਹੁਸੀਨਾਂ ਦੇ ਤਿਲਾਂ ਵਿਚ ਤੇਲ ਨਹੀਂ ਹੁੰਦਾ, ਪਤੈ ਮੈਨੂੰ
ਮੈਂ ਪਾਣੀ ਮਿਰਗ ਤ੍ਰਿਸ਼ਨਾ ਚੋਂ, ਵਫ਼ਾਵਾਂ ਭਾਲਦਾ ਰਹਿਨਾਂ।

ਗੁਲਾਮੀ ਦੀ ਏ ਬੋ ਆਉਂਦੀ ਪਈ ਕੰਢਿਆਂ ਦੀ ਜਫੀ ਚੋਂ
ਜੋ ਬੇੜੀ ਕੱਪਰੀ ਸੁਟਣ, ਹਵਾਵਾਂ ਭਾਲਦਾ ਰਹਿਨਾਂ।

ਕਦੋਂ ਤਕ ਨੇਕਿਆਂ ਦੇ ਫੁਲ ਮੇਰੇ ਜਗ ਨੇ ਜਰਨੇ?
ਜੋ ਓੜਕ ਦੇਣੀਆਂ ਇਹਨੇ ਸਜ਼ਾਵਾਂ ਭਾਲਦਾ ਰਹਿਨਾਂ

ਏਜੰਤਾ ਦੇ ਮੇਮਾਰਾਂ ਦੇ ਕਿਹੇ ਘਰ ਹੋਣਗੇ ਸੁੰਦਰ ?
ਉਹ ਜੋਗੀ ਜਿਥੇ ਵਸਦੇ ਸਨ ਗੁਫਾਵਾਂ ਭਾਲਦਾ ਰਹਿਨਾਂ।

ਮੈਂ ਦਿਲ ਪੀੜਾ ਨੂੰ ਮਾਰਾਂ ਬੇਇਲਾਜੀ ਹੀ, ਇਹ ਨਹੀਂ ਹੋਣਾ,
ਮੈਂ ਅੱਗ ਦੇ ਮਚਣ ਲਈ ਬਾਲਣ, ਦਵਾਵਾਂ ਭਾਲਦਾ ਰਹਿਨਾਂ,

ਮਹਾਂ ਦੁਖਆਂਤ ਜੀਵਨ ਦਾ, ਇਸ਼ਕ ਲੋੜੇ ਅਸੀਸਾਂ ਨਾ,
ਦਿਓ ਦਿਲ ਖੋਲ੍ਹ ਕੇ ਮੈਂ ਬਦ ਦੁਆਵਾਂ ਭਾਲਦਾ ਰਹਿਨਾਂ।

*(ਸੁਭਾਗਵਤੀ-ਸਤੰਬਰ, 1960)*

***

# ਸਦਾ ਭੁਲਦੀ ਰਹੀ ਜ਼ਿੰਦਗੀ

ਸਦਾ ਭੁਲਦੀ ਰਹੀ ਜ਼ਿੰਦਗੀ, ਅਜ ਹੋਰ ਇਕ ਭੁਲ ਕਰ ਬੈਠੀ,
ਇਹ ਦਿਲ ਅਨਮੋਲ ਹੀਰੇ ਦਾ ਏ ਭੋਲੀ ਮੁਲ ਕਰ ਬੈਠੀ।

ਸੜੇ ਉਹ ਜੀਭ ਪਾਵੇ ਮੁੱਲ ਦਿਲ ਦਾ ਨੈਨ ਦੋ ਨਸ਼ੀਏ,
ਇਹ ਦਿਲ ਅਨਮੋਲ ਦੀ ਏ ਨਜ਼ਰ ਦਿਲ ਅਨਮੁੱਲ ਕਰ ਬੈਠੀ।

ਇਹਨੂੰ ਸਮਝ ਨਹੀਂ ਆਉਂਦਾ ਕਿ ਕਿਹੜਾ ਏ ਗੁਨਾਹ ਬਾਕੀ
ਕਲੰਕਾਂ ਦੇ ਤਿਲਕ ਮਸਤਕ ਤੇ ਇਹ ਤਾਂ ਕੁਲ ਕਰ ਬੈਠੀ।

ਇਹਦੇ ਹੁਣ ਆਸਰੇ ਪਰਨੇ ਹਨੇਰੇ ਨੇ ਸਿਆਹ ਖ਼ਾਲਿਸ,
ਇਹ ਦੀਵੇ ਰਹਿਮਤਾਂ ਦੀ ਆਸ ਦੇ ਹੈ ਗੁਲ ਕਰ ਬੈਠੀ।

ਉਹ ਪਛਤਾਉਂਦੀ ਏ ਪੈਰਾਂ ਹੇਠ ਰੁਲਦਾ ਤਕ ਕੇ ਫੁਲ ਨੂੰ,
ਕਲੀ ਕੰਜਕ ਕੁਆਰੀ ਨੂੰ ਹਵਾ ਜੋ ਫੁਲ ਕਰ ਬੈਠੀ।

ਉਦਾਸੀ ਧੋ ਰਿਹਾ ਹਾਂ ਜ਼ਿੰਦਗੀ ਦੇ ਸਾਏ ਦੇ ਮੂੰਹ ਤੋਂ,
ਕਿ ਕੋਈ ਕਾਰ ਵੀ ਤਾਂ ਮੌਤ ਦੇ ਇਹ ਤੁਲ ਕਰ ਬੈਠੀ।

ਮੇਰੀ ਤਕਦੀਰ ਦੇ ਕਾਤਿਬ! ਕਿਉਂ ਹੈਰਾਨ ਹੁੰਦਾ ਏਂ?
ਤੇਰੀ ਸੋਚੋਂ ਪਰੇ ਹੈ ਜ਼ਿੰਦਗੀ ਜੋ ਭੁਲ ਕਰ ਬੈਠੀ।

*ਪ੍ਰੀਤਮ ਦਿੱਲੀ, ਜੁਲਾਈ 1960 ਅਤੇ ਕੌਮੀ ਸੰਦੇਸ਼*

***

## ਆਪਾ ਸਮੇਂ ਦੀ ਰਾਹ ਦਾ ਰੋੜਾ ਬਣਾਇਆ ਨਾ ਗਿਆ

ਆਪਾ ਸਮੇਂ ਦੀ ਰਾਹ ਦਾ ਰੋੜਾ ਬਣਾਇਆ ਨਾ ਗਿਆ,
ਅੱਥਰੇ ਵਗਦੇ ਝਨਾਂ ਨੂੰ ਬੰਨ੍ਹ ਲਾਇਆ ਨਾ ਗਿਆ।

ਦਿਤਾ ਵਸਲ ਦੀ ਖਿੱਚ ਨੇ 'ਸੋਹਣੀ' ਨੂੰ ਕੋਈ ਵਿਹਲ ਨਾ,
ਹਾਏ ਤੱਤੀ ਤੋਂ ਘੜਾ ਕੱਚਾ ਪਕਾਇਆ ਨਾ ਗਿਆ।

ਜਣਦਿਆਂ ਦੀ ਝਾਕ ਪੈ ਗਈ ਜਿੱਤ ਪਿਛੋਂ ਹੀਰ ਨੂੰ
ਹੁਸਨ ਕੋਲੋਂ ਸਿਦਕ ਦਾ ਦਾਰੂ ਪਚਾਇਆ ਨਾ ਗਿਆ।

ਪੀਚੀ ਹੋਈ ਗਲਵਕੜੀ ਨੂੰ ਸੰਨ੍ਹ ਹੋਤਾਂ ਲਾ ਲਈ,
ਪਲਕਾਂ ਵਿਚ ਭੀ ਚੰਨ ਨੂੰ ਆਖ਼ਿਰ ਲੁਕਾਇਆ ਨਾ ਗਿਆ।

ਉਹ ਵੇ ਝੂਠਾ ਸਰਾਸਰ ਮਨਸੂਰੀਅਤ ਦਾ ਦਾਵ੍ਹੇਦਾਰ,
ਕੂਕਦਾ ਜੋ ਅਨਲਹਕ ਸੂਲੀ ਚੜ੍ਹਾਇਆ ਨਾ ਗਿਆ।

ਕੀ ਭਲਾ ਸੁਰਮਾ ਉਹ ਪਾਉਣਾ, ਕਾਲ ਮੂੰਹਾ ਚੰਦਰਾ,
ਪਾ ਕੇ ਜੋ ਮਟਕਾ ਕੇ ਲੋਹੜਾ ਕਹਿਰ ਪਾਇਆ ਨਾ ਗਿਆ।

ਉਹ ਡੂੰਘਾਈ ਨਰਗਸੀ ਨੈਨਾਂ ਦੀ ਏ ਕਿਸ ਕੰਮ ਦੀ,
ਜਿੱਥੇ ਕਿਸੇ ਦੀ ਆਸ ਦਾ ਬੇੜਾ ਡੁਬਾਇਆ ਨਾ ਗਿਆ।

ਹਸਦੇ ਨੈਨਾਂ ਫੜਾਇਆ ਅਰਗ਼ਵਾਨੀ ਜਾਮ ਜਾਂ,
ਸੂਫ਼ੀ ਦੇ ਹੱਥਾਂ ਨੂੰ ਸ਼ਰਾ ਤੋਂ ਭੀ ਕੰਬਾਇਆ ਨਾ ਗਿਆ।

ਕੀ ਇਹ ਤਾਰੇ ਗਿਣਦਿਆਂ ਤਪ ਜ਼ੁਹਦ ਕਰਕੇ ਰਾਤ ਨੂੰ,
ਨੰਗੀ ਊਸ਼ਾ ਨੂੰ ਜੇ ਕਰਾਂ ਸਾਲੂ ਪੁਵਾਇਆ ਨਾ ਗਿਆ।

ਹੈਫ਼! ਦੇਖੇ ਰਖ ਕੇ ਸੈਆਂ ਮਰਨ ਤੇ ਮੋਨ ਬ੍ਰੱਤ,
ਇਕ ਭੁੱਖੇ ਦਾ ਟੁੱਟਦਾ ਸਾਹ ਬਚਾਇਆ ਨਾ ਗਿਆ।

ਲੱਖ ਸੂਰਜ ਚੜ੍ਹ ਪਏ ਹਮਦਰਦੀਆਂ ਦੇ ਅੰਬਰੀਂ,
ਇਕ ਹੰਝੂ ਤ੍ਰੇਲ ਰੋਂਦੀ ਦਾ ਸੁਕਾਇਆ ਨਾ ਗਿਆ।

ਸਿਹਤੀ ਬਹਾਨੇ ਹੀਰ ਦੀ ਤਕਸੀਰ ਬਖਸ਼ਨ ਜੋਗ ਨਾ,
ਜੋਗੀ ਦੇ ਠੂਠੇ ਦੀਦ ਦਾ ਜੇ ਖ਼ੈਰ ਪਾਇਆ ਨਾ ਗਿਆ।

ਆ ਝੁੱਕੀ ਕਦਮਾਂ 'ਚ ਮੰਜ਼ਿਲ ਸਿਮਟ ਕੇ ਵਿਸ਼ਵਾਸ ਦੇ,
ਅਫਸੋਸ ਮੇਰੇ ਸਬਰ ਤਾਈਂ ਆਜ਼ਮਾਇਆ ਨਾ ਗਿਆ।

ਬੁਤਾਂ ਦੇ ਨ੍ਹੇਰੇ ਸਾਹਮਣੇ ਸਹਿਮੀ ਖ਼ੁਦਾ ਦੀ ਰੋਸ਼ਨੀ,
ਮਹਿਮੂਦ ਤੋਂ ਭੀ ਸੋਮਨਾਥਾਂ ਨੂੰ ਮਿਟਾਇਆ ਨਾ ਗਿਆ।

ਲੈਲਾ ਦੀ ਥਾਂ ਤੇ ਰੱਬ ਨੂੰ ਭੀ ਕੈਸ ਮੰਨੇਗਾ ਨਹੀਂ,
ਮਣੀਆਂ ਦੇ ਆਸ਼ਕ ਸਾਮ੍ਹਣੇ ਦੀਵਾ ਜਗਾਇਆ ਨਾ ਗਿਆ।

ਵੱਢੀ ਸ਼ਾਹ ਰੱਗ ਇਸ ਤਰ੍ਹਾਂ ਆਦਮ ਦੇ ਕਾਤਿਲ ਪੁੱਤਰਾਂ,
ਮੋਈ ਮਨੁੱਖਤਾ ਨੂੰ ਮਸੀਹੋਂ ਭੀ ਜਿਵਾਇਆ ਨਾ ਗਿਆ।

ਚੋਰ ਨੈਨਾਂ ਤੋਂ ਬਚਾ ਲਏ ਦਿਲ ਦੇ ਗੁੱਝੇ ਘਾਓ ਮੈਂ,
ਨ੍ਹੇਰ ਸਾਈਂ ਦਾ ਏ ਮੈਥੋਂ ਦਿਲ ਬਚਾਇਆ ਨਾ ਗਿਆ।

*'ਪ੍ਰੀਤਮ' ਦਿੱਲੀ, ਜੁਲਾਈ, 1951*
*ਜੀਵਨ ਪ੍ਰੀਤੀ-ਅਗਸਤ, 1959*
*ਕੌਮੀ ਸੰਦੇਸ਼-19 ਨਵੰਬਰ, 1959*

***

# ਤੇਰੀ ਯਾਦ ਉਠਦੀ ਦਬਾਂਦਾ ਪਿਆ ਹਾਂ

ਤੇਰੀ ਯਾਦ ਉਠਦੀ ਦਬਾਂਦਾ ਪਿਆ ਹਾਂ।
ਮੈਂ ਯਾਦਾਂ ਨੂੰ ਉਭਰਨ ਸਿਖਾਂਦਾ ਪਿਆ ਹਾਂ।
ਉਠਦੇ ਨੇ ਜਿੱਦਾਂ ਕਿਆਮਤ ਨੂੰ ਮੁਰਦੇ,
ਹਸ਼ਰ ਸੋਚ ਵਿਚੋਂ ਉਠਾਂਦਾ ਪਿਆ ਹਾਂ।
ਇਹ ਫੁੱਲੇ ਫਲੇਗਾ ਮੁਰਾਦਾਂ ਦਾ ਬੂਟਾ,
ਲਗਰ ਆਸ ਦੀ ਮੈਂ ਵਢਾਂਦਾ ਪਿਆ ਹਾਂ।
ਤੂੰ ਸਮਝੀਂ ਨ ਡੋਰੀ ਦੀ ਕੰਜੂਸੀ ਕਰਨਾ,
ਪਿਆਰਾਂ ਦੀ ਗੁੱਡੀ ਬਚਾਂਦਾ ਪਿਆ ਹਾਂ।
ਮੇਰਾ ਤਾਗਾ ਸਹਿਮੇਗਾ ਨਾ ਪੇਚਿਆਂ ਤੋਂ,
ਯਕੀਨਾਂ ਦੇ ਮਾਂਝੇ ਲਗਾਂਦਾ ਪਿਆ ਹਾਂ।
ਮੈਂ ਚੋਰਾਂ ਨੂੰ ਕਹਿਨਾਂ ਮਿਰੇ ਦਿਲ ਨੂੰ ਲੁਟੋ,
ਮੈਂ ਯਾਦਾਂ ਦੇ ਦੀਵੇ ਜਗਾਂਦਾ ਪਿਆ ਹਾਂ।
ਪਰਖਨ ਨੂੰ ਸ਼ਿਬਲੀ ਦੀ ਯਾਰੀ ਦੇ ਦਾਹਵੇ,
ਅਨਲਹੱਕ ਦੇ ਨਾਅਰੇ ਲਗਾਂਦਾ ਪਿਆ ਹਾਂ।
ਤਰੇਲਾਂ ਦੇ ਤੁਪਕੇ, ਮਗਰ ਮਛ ਦੇ ਹੰਝੂ,
ਮੈਂ ਪੂੰਜੀ ਨੂੰ ਰੋਣਾ ਸਿਖਾਂਦਾ ਪਿਆ ਹਾਂ।
ਮਿਰੀ ਸੈਨਤਾਂ ਦੀ ਸਮੇਂ ਨੂੰ ਜ਼ਰੂਰਤ,
ਜ਼ਮੀਨਾਂ ਜ਼ਮਾਨਾਂ ਤੇ ਛਾਂਦਾ ਪਿਆ ਹਾਂ।
ਨ ਗ਼ੁਰਬਤ ਅਮੀਰੀ ਦੀ ਮੁਹਤਾਜ ਰਹਿਣੀ,
ਮੈਂ ਪੱਥਰ ਤੋਂ ਲੀਕਾਂ ਮਿਟਾਂਦਾ ਪਿਆ ਹਾਂ,
ਇਹ ਤੇਰੇ ਪੁਆੜੇ, ਓ ਯੁਗ ਧਾਤ ਪੱਥਰ,
ਮੈਂ ਸੋਨੇ ਦੀ ਲੰਕਾ ਨੂੰ ਢਾਂਦਾ ਪਿਆ ਹਾਂ,
ਸੁਣਾਨਾ ਪਵੇਗਾ ਇਹ ਜਾ ਵਸਤੀਆਂ ਨੂੰ,
ਜੋ ਜੰਗਲ ਸਹਿਰਾਓਂ! ਸੁਣਾਂਦਾ ਪਿਆ ਹਾਂ,
ਦਬੀ ਰਹਿ ਐ ਨੀਰੋ ਦੀ ਮਾਰੂ ਜ਼ਹਿਨੀਅਤ,
ਤਿਰੀ ਯਾਦ ਉਠਦੀ ਦਬਾਂਦਾ ਪਿਆ ਹਾਂ।

***

# ਤੇਰੀਆਂ ਨਜ਼ਰਾਂ 'ਚ ਜੇ ਮੈਂ ਜਚ ਗਿਆ

ਤੇਰੀਆਂ ਨਜ਼ਰਾਂ 'ਚ ਜੇ
ਮੈਂ ਜਚ ਗਿਆ,
ਦਿਲ ਦਾ ਹੀਰਾ ਟੁਟਣੋਂ
ਇਹ ਬਚ ਗਿਆ।
ਜਿਸਮ ਅੰਦਰ ਜਾਨ ਹੈ ਨਾ ਲਹੂ ਹੈ,
ਪਿਆਰ ਦਾ ਰਸ-ਰੰਗ
ਅੰਦਰ ਰਚ ਗਿਆ।
ਦੱਬੀਆਂ ਆਸ਼ਕ ਦੇ ਦਿਲ
ਚੰਗਿਆੜੀਆਂ,
ਕਾਨਿਆਂ ਕੱਖਾਂ 'ਚੋਂ
ਭਾਂਬੜ ਮਚ ਗਿਆ।
ਰਾਸ ਆਈ ਛਿੱਟ ਵੀ
ਨਾ ਕਿਸੇ ਨੂੰ,
ਘੜਿਆਂ ਮੂੰਹੀਂ ਨਸ਼ਾ
ਮੈਨੂੰ ਚੜ੍ਹ ਗਿਆ
ਫੁਲ ਹੋਏ ਕਿਸੇ ਲਈ
ਅੰਗਿਆਰ ਭੀ,
ਲਾਟ ਤੇ ਪਰ ਨਾਚ ਭੰਬਟ
ਨਚ ਗਿਆ।
ਜਗ ਦੀ ਦੁਰਕਾਰ ਦੀ ਪਰਵਾਹ ਨਾ,
ਤੇਰੀਆਂ ਨਜ਼ਰਾਂ 'ਚ ਜੇ
ਮੈਂ ਜਚ ਗਿਆ।

*ਫਤਹ ਦਿਲੀ-12 ਅਕਤੂਬਰ 1958*

***

## ਸੋਚਾਂ ਦੀ ਦੁਨੀਆਂ ਮੇਰੀ ਡੋਲਦੀ ਏ

ਸੋਚਾਂ ਦੀ ਦੁਨੀਆਂ ਮੇਰੀ ਡੋਲਦੀ ਏ।
ਕਿ ਤਸਵੀਰ ਤੇਰੀ ਪਈ ਬੋਲਦੀ ਏ।

ਮੈਂ ਸਦਕੇ ਹੁਸਨ ਦੇ ਫਰੇਬਾਂ ਤੋਂ ਸਦਕੇ,
ਹਕੀਕਤ ਦੇ ਪੜਦੇ ਨਿਗਾਹ ਫੋਲਦੀ ਏ।

ਵਫ਼ਾ ਦੇ ਆਕਾਸ਼ਾਂ ਦੀ ਤੱਕ ਕੇ ਚੜ੍ਹਤਣ,
ਉੜਨ ਲਈ ਜਫ਼ਾ ਦੇਖ ਪਰ ਤੋਲਦੀ ਏ।

ਕਚ ਦੀ ਸਫੈਦੀ 'ਚ ਨੈਨਾਂ ਦੀ ਤੇਰੇ,
ਕੁਝ ਕੁਝ ਕਲਿੱਤਣ ਭੀ ਸੱਚ ਘੋਲਦੀ ਏ।

ਤੇਰੇ ਲਾਰਿਆਂ ਤੇ 'ਕਰਾਰਾਂ ਦੀ ਰੰਗਤ,
ਮੇਰੇ ਨਿਸ਼ਚਿਆਂ ਦੀ ਖਿਜ਼ਾਂ ਟੋਲਦੀ ਏ।

ਸਿਕੰਦਰ ਨੂੰ ਮਿਲਿਆ ਹਨੇਰੇ 'ਚੋਂ ਅੰਮ੍ਰਿਤ,
ਤੇਰੀ ਭੇਤ ਨਾਗਨ ਜ਼ੁਲਫ ਖੋਲਦੀ ਏ।

ਤੇਰੀ ਚੁੱਪ ਵਿਚ ਪਲਦੀਆਂ ਬਿਜਲੀਆਂ ਨੇ,
ਤੇ ਗਲ ਗਲ ਤੇ ਹਾਸੀ ਤੂਫਾਂ ਝੋਲਦੀ ਏ।

ਹੈਂ ਹੈਂ ਪਸੀਨਾ ਗੁਲਾਬਾਂ ਦੇ ਫੂਲਾਂ ਨੂੰ,
ਸੋਚਾਂ ਦੀ ਦੁਨੀਆਂ ਮੇਰੀ ਡੋਲਦੀ ਏ।

*ਪ੍ਰੀਤਮ ਦਿਲੀ-ਸਤੰਬਰ 1956 ਅਤੇ*
*ਕੌਮੀ ਸੰਦੇਸ਼-14 ਫਰਵਰੀ, 1957*

***

## ਮੇਰੀ ਜ਼ਿੰਦਗੀ ਏ ਕਿਸੇ ਦੇ ਸਹਾਰੇ

ਮੇਰੀ ਜ਼ਿੰਦਗੀ ਏ ਕਿਸੇ ਦੇ ਸਹਾਰੇ,
ਜੀਵਾਂਦੇ ਨੇ ਮੈਨੂੰ ਕਿਸੇ ਦੇ ਇਹ ਲਾਰੇ।

ਮੈਂ ਮੁੜ ਮੁੜ ਕੇ ਮੂਸਾ ਦਾ ਅਵਤਾਰ ਬਣਿਆ,
ਸੁਣੇ [1]ਲਨਤ੍ਰਾਨੀ ਜੋ ਹਿੰਮਤ ਨਾ ਹਾਰੇ!

ਕੀ ਲੋੜ ਸੀ ਮੈਨੂੰ, ਛੱਡਦਾ ਵਤਨ ਮੈਂ,
ਖਾ ਗਏ ਨੇ ਮੈਨੂੰ ਧੁਰਾਂ ਦੇ ਇਸ਼ਾਰੇ।

ਬੇੜੀ 'ਚ ਤੇਰੀ ਮੈਂ ਆਪੇ ਨਹੀਂ ਸੁਤਾ,
ਇਹ ਸੇਜਾਂ ਦੀ ਸੈਨਤ, ਇਹ ਲੁਡਣ ਦੇ ਕਾਰੇ

ਪਈ ਮਾਰ ਸ਼ੂਸ਼ਕ ਐ ਚੂਚਕ ਦੀ ਜਾਈ,
ਇਹ ਧੀਦੋ ਨਹੀਂ "ਵਾਹ ਸਜਨ!" ਜੋ ਪੁਕਾਰੇ।

ਘੁੰਮਣ ਘੇਰ ਮਾਨਣ ਦਾ ਜਾਂ ਸ਼ੌਕ ਜਾਗੇ,
ਤਾਂ ਆਪੇ ਹੀ ਟੁਟ ਜਾਂਦੇ ਕੰਢੇ ਕਿਨਾਰੇ।

ਮਲਾਹਾਂ ਬਿਨਾਂ ਡੋਲਦੀ ਜਦ ਏ ਬੇੜੀ,
ਤਾਂ ਤੂਫ਼ਾਨ ਲੱਗਦੇ ਨੇ ਕਿੰਨੇ ਪਿਆਰੇ।

ਨਾ ਕਰ ਮਾਣ ਐਡਾ ਤੂੰ ਚੰਦਾ! ਹੁਸਨ ਦਾ,
ਇਹ ਤੈਨੂੰ ਵੀ ਜਲਵੇ ਮਿਲੇ ਨੇ ਉਧਾਰੇ।

ਢੈ ਜਾਏ ਢੈਂਦਾ ਜੋ ਥੰਮ ਰੋਸ਼ਨੀ ਦਾ
ਇਹ ਲੌ ਦੇਣਗੇ ਮੇਰੀ ਦ੍ਰਿੜ੍ਹਤਾ-ਅੰਗਾਰੇ

ਇਹ ਸਤ ਰੰਗ ਦਿਸਦੇ ਜੋ ਇੰਦਰ ਧਨੁਸ਼ ਵਿਚ,
[2]ਇਹ ਸਤੇ ਸੁਅੰਬਰ ਸੀ ਜਿਤ ਕੇ ਮੈਂ ਹਾਰੇ।

# ਸੋਚਾਂ ਦੀ ਦੁਨੀਆਂ ਮੇਰੀ ਡੋਲਦੀ ਏ

ਸੋਚਾਂ ਦੀ ਦੁਨੀਆਂ ਮੇਰੀ ਡੋਲਦੀ ਏ।
ਕਿ ਤਸਵੀਰ ਤੇਰੀ ਪਈ ਬੋਲਦੀ ਏ।

ਮੈਂ ਸਦਕੇ ਹੁਸਨ ਦੇ ਫਰੇਬਾਂ ਤੋਂ ਸਦਕੇ,
ਹਕੀਕਤ ਦੇ ਪੜਦੇ ਨਿਗਾਹ ਫੋਲਦੀ ਏ।

ਵਫ਼ਾ ਦੇ ਆਕਾਸ਼ਾਂ ਦੀ ਤੱਕ ਕੇ ਚੜ੍ਹਤਣ,
ਉਡਨ ਲਈ ਜਫ਼ਾ ਦੇਖ ਪਰ ਤੋਲਦੀ ਏ।

ਕਚ ਦੀ ਸਫੈਦੀ 'ਚ ਨੈਨਾਂ ਦੀ ਤੇਰੇ,
ਕੁਝ ਕੁਝ ਕਲਿੱਤਣ ਭੀ ਸੱਚ ਘੋਲਦੀ ਏ।

ਤੇਰੇ ਲਾਰਿਆਂ ਤੇ 'ਕਰਾਰਾਂ ਦੀ ਰੰਗਤ,
ਮੇਰੇ ਨਿਸ਼ਚਿਆਂ ਦੀ ਖਿਜ਼ਾਂ ਟੋਲਦੀ ਏ।

ਸਿਕੰਦਰ ਨੂੰ ਮਿਲਿਆ ਹਨੇਰੇ 'ਚੋਂ ਅੰਮ੍ਰਿਤ,
ਤੇਰੀ ਭੇਤ ਨਾਗਨ ਜ਼ੁਲਫ ਖੋਲਦੀ ਏ।

ਤੇਰੀ ਚੁੱਪ ਵਿਚ ਪਲਦੀਆਂ ਬਿਜਲੀਆਂ ਨੇ,
ਤੇ ਗਲ ਗਲ ਤੇ ਹਾਸੀ ਤੂਫਾਂ ਝੋਲਦੀ ਏ।

ਹੈਂ ਹੈਂ ਪਸੀਨਾ ਗੁਲਾਬਾਂ ਦੇ ਫੂਲਾਂ ਨੂੰ,
ਸੋਚਾਂ ਦੀ ਦੁਨੀਆਂ ਮੇਰੀ ਡੋਲਦੀ ਏ।

*ਪ੍ਰੀਤਮ ਦਿਲੀ-ਸਤੰਬਰ 1956 ਅਤੇ*
*ਕੌਮੀ ਸੰਦੇਸ਼-14 ਫਰਵਰੀ, 1957*

***

## ਮੇਰੀ ਜ਼ਿੰਦਗੀ ਏ ਕਿਸੇ ਦੇ ਸਹਾਰੇ

ਮੇਰੀ ਜ਼ਿੰਦਗੀ ਏ ਕਿਸੇ ਦੇ ਸਹਾਰੇ,
ਜੀਵਾਂਦੇ ਨੇ ਮੈਨੂੰ ਕਿਸੇ ਦੇ ਇਹ ਲਾਰੇ।

ਮੈਂ ਮੁੜ ਮੁੜ ਕੇ ਮੂਸਾ ਦਾ ਅਵਤਾਰ ਬਣਿਆ,
ਸੁਣੇ [(1)]ਲਨਤ੍ਰਾਨੀ ਜੋ ਹਿੰਮਤ ਨਾ ਹਾਰੇ!

ਕੀ ਲੋੜ ਸੀ ਮੈਨੂੰ, ਛੱਡਦਾ ਵਤਨ ਮੈਂ,
ਖਾ ਗਏ ਨੇ ਮੈਨੂੰ ਧੁਰਾਂ ਦੇ ਇਸ਼ਾਰੇ।

ਬੇੜੀ 'ਚ ਤੇਰੀ ਮੈਂ ਆਪੇ ਨਹੀਂ ਸੁਤਾ,
ਇਹ ਸੇਜਾਂ ਦੀ ਸੈਨਤ, ਇਹ ਲੁਡਣ ਦੇ ਕਾਰੇ

ਪਈ ਮਾਰ ਸ਼ੂਸ਼ਕ ਐ ਚੂਚਕ ਦੀ ਜਾਈ,
ਇਹ ਧੀਦੋ ਨਹੀਂ "ਵਾਹ ਸਜਨ!" ਜੋ ਪੁਕਾਰੇ।

ਘੁੰਮਣ ਘੇਰ ਮਾਨਣ ਦਾ ਜਾਂ ਸ਼ੌਕ ਜਾਗੇ,
ਤਾਂ ਆਪੇ ਹੀ ਟੁਟ ਜਾਂਦੇ ਕੰਢੇ ਕਿਨਾਰੇ।

ਮਲਾਹਾਂ ਬਿਨਾਂ ਡੋਲਦੀ ਜਦ ਏ ਬੇੜੀ,
ਤਾਂ ਤੂਫ਼ਾਨ ਲੱਗਦੇ ਨੇ ਕਿੰਨੇ ਪਿਆਰੇ।

ਨਾ ਕਰ ਮਾਣ ਐਡਾ ਤੂੰ ਚੰਦਾ! ਹੁਸਨ ਦਾ,
ਇਹ ਤੈਨੂੰ ਵੀ ਜਲਵੇ ਮਿਲੇ ਨੇ ਉਧਾਰੇ।

ਢੇ ਜਾਏ ਢੌਂਦਾ ਜੋ ਥੰਮ ਰੋਸ਼ਨੀ ਦਾ
ਇਹ ਲੋ ਦੇਣਗੇ ਮੇਰੀ ਦ੍ਰਿੜ੍ਹਤਾ-ਅੰਗਾਰੇ

ਇਹ ਸਤ ਰੰਗ ਦਿਸਦੇ ਜੋ ਇੰਦਰ ਧਨੁਸ਼ ਵਿਚ,
[(2)]ਇਹ ਸਤੇ ਸੁਅੰਬਰ ਸੀ ਜਿਤ ਕੇ ਮੈਂ ਹਾਰੇ।

ਨਾ ਲੂਹ ਸਕੇ ਮੇਰੇ ਉਹ ਸਬਰਾਂ ਦੀ ਲੰਕਾ
ਇਹ ਉਠ ਥਕੇ ਲੱਖਾਂ ਭਬੀਸ਼ਨ ਸ਼ਗਾਰੇ।

ਮੈਂ ਕਾਇਲ ਨਹੀਂ ਨਾ ਮੁਰਾਦੀ ਦਾ ਹਰਗਿਜ਼
ਸਦਾ ਖੰਭ ਰਖਦਾ ਉੜਨ ਲਈ ਖਿਲਾਰੇ

ਕੋਈ ਪੁਛੇ ਨਦੀਆਂ ਨੂੰ ਜਾ ਕੇ ਮਜ਼ਾਕੀਂ
ਗਵਾ ਲੈਣੀ ਮਿੱਠਤ ਸਮੁੰਦਰ 'ਚ ਖਾਰੇ

ਇਹ ਮੌਤਾਂ ਦੇ ਸਾਵਨ, ਇਹ ਫਾਂਸੀ ਦੇ ਰਸੇ
ਮੇਰੀ ਪੀਂਘ ਚੜਦੀ ਕਿਸੇ ਦੇ ਹੁਲਾਰੇ।

ਮੈਂ ਜਿਉਂਦਾ ਨਹੀਂ ਜਿੱਤਾਂ ਹਾਰਾਂ ਦੇ ਤਕੀਏ
ਮੈਂ ਮਾਣਾਂ ਬਸੰਤਾਂ ਖਿਜ਼ਾਂ ਦੇ ਬਹਾਰੇ

ਮੈਂ ਕੰਡਿਆ ਦੇ ਵਿਚੋਂ ਵੀ ਕਲੀਆਂ ਉਗਾਨਾਂ,
ਨੀਂ ਝਾਕੀਂ ਖਿਜ਼ਾਂ ਵਿਚੋ ਲੁਕੀਏ ਬਹਾਰੇ!

ਕਿਸੇ ਦੀ ਕਸ਼ਿਸ਼ ਏ ਮੇਰੀ ਦਿਲ ਦੀ ਥੰਮੀ,
ਮੇਰੀ ਜ਼ਿੰਦਗੀ ਏ ਕਿਸੇ ਦੇ ਸਹਾਰੇ।

*ਪੰਜਾਬੀ ਦੁਨੀਆਂ-ਸਿਤੰਬਰ, 1950*
*ਜੀਵਨ ਬੰਬਈ-ਜਨਵਰੀ, 1953*
*'ਦੀਪ' ਕਲਕਤਾ-ਮਾਰਚ, 1955*
*'ਪਤਣ' ਆਦਮਪੁਰ-ਅਕਤੂਬਰ, 1956*

[1]ਮੂਸਾ ਨੇ ਰਬ ਨੂੰ ਆਖਿਆ, 'ਮੈਨੂੰ ਆਪਣਾ ਜਲਵਾ ਦਿਖਾ' (ਯਾ ਰਬੇ ਅਰਨੀ)। ਰੱਬ ਨੇ ਆਖਿਆ, 'ਯਾ ਮੂਸਾ ਲਨਤ੍ਰਾਨੀ (ਤੂੰ ਮੈਨੂੰ ਨਹੀਂ ਦੇਖ ਸਕੇਂਗਾ)। ਕਹਿੰਦੇ ਹਨ ਜਦ ਰਬ ਨੇ ਆਪਣਾ ਜਲਵਾ ਦੱਸਿਆ, ਮੂਸਾ ਬੇਹੋਸ਼ ਹੋ ਗਿਆ ਅਤੇ ਤੂਰ ਦਾ ਪਹਾੜ, ਜਿਸ ਤੇ ਮੂਸਾ ਖੜਾ ਸੀ, ਸੜ ਕੇ ਸੁਰਮਾ ਬਣ ਗਿਆ।

[2]ਸ੍ਰੀ ਰਾਮ ਚੰਦਰ ਜੀ ਵਲੋਂ ਧਨੁਸ਼ ਤੋੜ ਕੇ ਸੀਤਾ ਸੁਅੰਬਰ ਜਿਤਣ ਵਲ ਇਸ਼ਾਰਾ ਹੈ।

***

# ਲੋੜਦੀ ਮੁਸਕਾਨ ਦਾ ਕੋਈ ਸਹਾਰਾ ਜ਼ਿੰਦਗੀ

ਲੋੜਦੀ ਮੁਸਕਾਨ ਦਾ ਕੋਈ ਸਹਾਰਾ ਜ਼ਿੰਦਗੀ।
ਮੁਸਕ੍ਰਾਹਟ ਦੇ ਨਸ਼ੇ ਦਾ ਇਕ ਹੁਲਾਰਾ ਜ਼ਿੰਦਗੀ।

ਖਾਈ ਜਾਵੇ ਇਸ਼ਕ ਦੇ ਰੰਗੀਨ ਖਾਬਾਂ ਦਾ ਫਰੇਬ,
ਦੇਈ ਜਾਵੇ ਮੌਤ ਨੂੰ ਲਾਰੇ ਤੇ ਲਾਰਾ ਜ਼ਿੰਦਗੀ।

ਪੀ ਕੇ ਤੇਰੇ ਕੌਲ ਇਕਰਾਰਾਂ ਦੀ ਤ੍ਰਿਖੜੀ ਸ਼ਰਾਬ,
ਲੜ ਖੜਾਂਦੀ ਜਾ ਰਹੀ ਮੇਰੀ ਅਵਾਰਾ ਜ਼ਿੰਦਗੀ।

ਕਸਮ ਤੇਰੀ ਮੁਸਕਰਾਂਦੀ ਇੰਤਜ਼ਾਰੀ ਦੀ ਕਸਮ,
ਏਸ ਆਹਰ ਹੀ ਲਗੀ ਰਹਿੰਦੀ ਨਕਾਰਾ ਜ਼ਿੰਦਗੀ।

ਸੂਲੀਆਂ ਮਨਸੂਰ ਨੂੰ, ਬੇਹੋਸ਼ੀਆਂ ਮੂਸੇ ਨੂੰ ਕਿਉਂ ?
ਤੇਰਾ ਨਜ਼ਾਰਾ ਮੌਤ ਭੀ, ਤੇਰਾ ਨਜ਼ਾਰਾ ਜ਼ਿੰਦਗੀ।

ਬੁਤਾਂ ਨੂੰ ਸਜਦੇ ਭੀ ਕਰਾਂ, ਤੇ ਲਾ ਮਕਾਂ ਦੀ ਬੰਦਗੀ,
ਤੇਰੀ ਖਾਮੋਸ਼ੀ ਜ਼ਿੰਦਗੀ ਤੇਰਾ ਇਸ਼ਾਰਾ ਜ਼ਿੰਦਗੀ।

ਕੰਢੇ ਫਨਾਹ ਦੇ ਖੋਰਦੀ ਤੇ ਵਧ ਰਹੀ ਏ ਸ਼ੂਕਦੀ,
ਬਣਕੇ ਜਵਾਨੀ ਅੱਥਰੀ ਦਾ ਤੇਜ਼ ਧਾਰਾ ਜ਼ਿੰਦਗੀ।

ਨੀ ਜਾਗ ਸੁੱਤੀ ਸੱਸੀਏ! ਤੇਰੀ ਵਫ਼ਾ ਏ ਪਰਖਣੀ,
ਇਹ ਕੱਖ ਕਾਨੇ ਬਲ ਨੇ, ਸ਼ੋਲਾ ਸਰਾਰਾ ਜ਼ਿੰਦਗੀ।

ਛਾਈ ਰਹਿਣੀ ਚੁਪ ਮੈਖਾਨੇ ਸਦਾ ਨਾ ਕਬਰ ਦੀ,
ਉਠੋ ਸੁਰਾਹੀਓ ਦਾਤੀਓ! ਕੁਲ ਕੁਲ ਦਾ ਨ੍ਹਾਰਾ ਜ਼ਿੰਦਗੀ।

ਸਹਿਕਦੇ ਬੁਲ੍ਹਾਂ ਦੀ ਸੱਧਰ ਦਾ ਕਿਉਂ ਕਾਤਿਲ ਬਣਾਂ,
ਖ਼ਬਰ ਮਿਲੇ ਯਾ ਨਾ ਮਿਲੇ ਸਾਕੀ ਦੋਬਾਰਾ ਜ਼ਿੰਦਗੀ।

ਜ਼ਿੰਦਗੀ ਹੈ ਅੱਧ ਸੜੇ ਪ੍ਵਾਨਿਆਂ ਦਾ ਤੜਫਣਾ,
ਜੋ ਮਾਰਿਆਂ ਨਾ ਮਰ ਸਕੇ ਓਹ ਅਮਰ-ਪਾਰਾ ਜ਼ਿੰਦਗੀ।

ਹਾਈਡਰੋਜਨ ਐਟਮਾਂ ਦੇ ਯੁਗ ਅੰਦਰ ਬਣ ਰਹੀ,
ਜਾਨਵਰ ਇਨਸਾਨ ਦਾ ਚਾਰਾ ਬੇਚਾਰਾ ਜ਼ਿੰਦਗੀ।

ਘੁੰਡ ਲਾਹਕੇ ਹੁਸਨ ਵਾਲੇ ਵੰਡ ਮੁਸਕਾਨਾਂ ਜ਼ਰਾ,
ਲੋੜਦੀ ਮੁਸਕਾਨ ਦਾ ਕੋਈ ਸਹਾਰਾ ਜ਼ਿੰਦਗੀ।

*ਲੋਕ-ਸਾਹਿਤ-ਜੂਨ, 1954*
*ਲੋਕ-ਸਾਹਿਤ-ਨਵੰਬਰ, 1954*
*ਕੌਮੀ ਸੰਦੇਸ-2 ਅਕਤੂਬਰ, 1958*

***

## ਆ ਗਏ ਨੇ ਦਿਨ ਪਿਆਰ ਦੇ

*(ਰਿਪਬਲਿਕ ਉਤੇ ਸਾਧਾਰਨ ਹਿੰਦੁਸਤਾਨ ਦੇ ਭਾਵ ਜੋ ਸਵਤੰਤਰਤਾ ਦੀ ਲੋ ਨੂੰ ਮਾਨਣ ਤੇ ਮਹਿਸੂਸਣ ਲਈ ਉਤਾਵਲਾ ਹੋ ਰਿਹਾ ਹੈ।)*

ਆ ਗਏ ਨੇ ਦਿਨ ਪਿਆਰ ਦੇ, ਆ ਗਏ ਨੇ ਦਿਨ ਬਹਾਰ ਦੇ।
ਹੁਣ ਘੁੰਡ ਮੂੰਹ ਤੋਂ ਕੱਚੀਏ ਕਲੀਏ ਰਤਾ ਉਤਾਰ ਦੇ।

ਇਹ ਕਿਹੇ ਬਰੀਕ ਪਰਦੇ, ਭਖਦੀਆਂ ਅੱਗਾਂ ਦੇ ਉਤੇ,
ਦੀਪ ਭੀ ਨੇ ਜਲ ਰਹੇ, ਜਦ ਨਾਗ ਨੇ ਫੁੰਕਾਰਦੇ।

ਫੁੱਲੀ ਸਰ੍ਹੋਂ ਏ ਇਸ਼ਕ ਦੀ, ਅੱਖਾਂ ਦੇ ਮੇਰੇ ਸਾਹਮਣੇ,
ਕਬਰੋ ਖ਼ਿਜ਼ਾਂ ਦੀ ਉਠ ਕੇ, ਐ ਹੁਸਨ ਹੁਣ ਦੀਦਾਰ ਦੇ।

ਫੜ ਕੇ ਸੁਰਾਹੀ ਵਸਲ ਦੀ ਭਰਦੇ ਲਬਾ ਲਬ ਠੂਠੜੇ,
ਸਿਹਤੀ ਦਾ ਤੇਵਰ ਵਿਗੜਿਆ ਹੀਰੇ ਰਤਾ ਸੰਵਾਰਦੇ।

ਹਰਨਾਂ ਦੀਆਂ ਪਿੱਠਾਂ ਵਾਂਗਰਾਂ ਭੌਰੇ ਨੇ ਕਾਲੇ ਹੋ ਗਏ,
ਤਪਸ਼ ਇਹ ਹਿਜ਼ਰ ਦੀ ਤੋੜ ਕੇ, ਤਪਦੇ ਦਿਲਾਂ ਨੂੰ ਠਾਰਦੇ।

ਕੀ ਹੋਇਆ ਪਹਿਲੇ ਤੋੜ ਦੀ ? ਪਰ ਤੋੜਦੀ ਤਾਂ ਟੋਟ ਨੂੰ,
ਓਹ ਭੀ ਗਟ ਗਟ ਪੀਆਂਗਾ ਖਾਹ ਅੱਗ ਦੇ ਅੰਗਿਆਰਦੇ।

ਦੱਬੀ ਰਹਿ ਸਕਦੀ ਨਹੀਂ ਦੌਲਤ ਸਦਾ ਬਖ਼ਤਾਵਰੋ!
ਬਾਕੀ ਹਨ ਦਿਨ ਗੇਣਵੇਂ ਸ਼ਾਈਲਾਕ[1] ਦੀ ਸਰਕਾਰ ਦੇ।

ਕੀ ਹੋਇਆ ਅਜ ਜੇ ਡਾਢਿਆਂ ਦਾ ਚਮਕਦਾ ਸੂਰਜ ਸ਼ਿਖਰ,
ਲਿਸ਼ਕ ਪਏ ਤਾਰੇ ਭੀ ਨੇ ਹੁਣ ਭਾਗ ਦੇ ਨਾਦਾਰ ਦੇ।

ਕਦ ਤਕ ਗ੍ਰਸੋਗੇ ਚੰਦ ਨੂੰ ਐ ਰਾਹੂ ਕੇਤੂ ਅਯਗਰੋ ?
ਚੁਪਕੇ ਚੁਪਕੇ ਰੂਪ ਗਰੜਾਂ ਦਾ ਚਕੋਰੇ ਧਾਰਦੇ।

ਵੇਖਾਂਗੇ ਵਰ੍ਹਦੀ ਬੱਦਲੀ ਕਿੱਦਾਂ ਨਹੀਂ ਹੁਣ ਛਲਕਦੀ ?
ਛੇੜੋ ਖਾਂ ਮੁੜ ਸਾਜ਼ਿੰਦਿਓ ਸੁਰ ਮੇਘ ਤੇ ਮਲਿਹਾਰ ਦੇ।

ਲੈ ਆਸਰਾ ਕਚੇ ਤੇ ਪਕੇ ਦਾ, ਤਰਨ ਐ ਵਾਲੀਏ!
ਕਦ ਤਕ ਕਹੇਂਗੀ ਡੋਬਦੇ ਭਾਵੇਂ ਤੇ ਭਾਵੇਂ ਤਾਰਦੇ।

ਬਨ ਜਾਣ ਲਹਿਰਾਂ ਮੂਰਤਾਂ ਪੱਥਰ ਦੀਆਂ ਇਹ ਸੋਹਣੀਏ!
ਠਿਲ੍ਹ ਪੈ ਝਨਾਂ ਵਿਚ, ਘੜੇ ਦਾ ਪਰਨਾ ਦਿਲੋਂ ਵਿਸਾਰ ਦੇ।

ਡੁੱਬ ਮਰਦਾ ਹੁਸਨ ਕਿਉਂ ਨਾ, ਇਸ਼ਕ ਦੇ ਦਰਿਆ ਵਿਚ,
ਦਰਿਆ ਵਗਾਏ ਹੁਸਨ ਲਈ ਇਸ਼ਕ ਦੁੱਧ ਦੀ ਧਾਰ ਦੇ।

ਚੇਤੇ ਰੱਖਣ ਹੁਸਨ ਵਾਲੇ ਕੀ ਹਕੀਕਤ ਹੁਸਨ ਦੀ,
ਚੜ੍ਹਦੇ ਲਹਿੰਦੇ ਭਾਓ ਰਹਿੰਦੇ ਮਿਸਰ ਦੇ ਬਾਜ਼ਾਰ ਦੇ।

ਕੁਰਲਾਵਣ ਨਾ ਅੰਬ ਉਤੇ ਬਹਿਕੇ ਕੋਇਲਾਂ ਕਾਲੀਆਂ,
ਬਸ ਅੰਤ ਸਮਝੋ ਆ ਗਏ ਮਾਲਨ ਦੇ ਅੱਤਿਆਚਾਰ ਦੇ।

ਚੜ੍ਹ ਪਿਆ ਏ ਲਾਲ ਤਾਰਾ[2] ਏਸ਼ੀਆ ਦੇ ਗਗਨ ਤੇ,
ਬੀਤ ਗਏ ਦਿਨ ਦੁਖ ਦੇ, ਕਾਲੀ ਕੁਲੀ ਦੁਖਿਆਰ ਦੇ।

ਬੁਲਬੁਲ! ਤਰਾਨਾਂ ਛੇੜ ਕੋਈ ਆਜ਼ਾਦੀਆਂ ਦੀ ਲੈ ਦਾ,
ਮਦਰਾ ਏ ਬਾਗ਼ੀ ਹੋ ਰਹੀ ਵਿਚ ਸ਼ੀਸ਼ੇ ਦੇ ਆਜ਼ਾਰ ਦੇ।

ਨਾ ਡੱਕ ਕੇ ਹੁਣ ਰਖ ਪੰਛੀ, ਸੀਨੇ ਅੰਦਰ ਸੋਹਣੀਏ!
ਉਭਰਨ ਦੇ ਹਿਕ ਜੇ ਆਉਂਦੀ ਪਈ ਏ ਵਿਚ ਉਭਾਰ ਦੇ।

ਕਣਕਾਂ ਨੂੰ ਸਿੱਟੇ ਪੈ ਰਹੇ, ਸਿੱਟਾ ਏ ਮੇਰੀ ਖਿੱਚ ਦਾ,
ਹੰਝੂ ਨੇ ਮੋਤੀ ਬਣ ਰਹੇ ਕ੍ਰਿਸ਼ਮੇ ਮੇਰੀ ਨੁਹਾਰ ਦੇ।

ਔਹ ਤਕ ਪੰਛੀ ਆਪੋ ਵਿਚ ਪਏ ਮੇਲਦੇ ਦੋ ਚੁੰਜੜੀ,
ਫਿਰ ਫਾਸਲੇ ਕਿਉਂ ਰਹਿਣ ਦੋਂਹ ਹਿੱਕਾਂ ਦੇ ਵਿਚਕਾਰ ਦੇ।

ਗੁਲ ਕਰਦੇ ਸ਼ਮਾਂ ਦਾ, ਇਹ ਬੰਦ ਕਰਦੇ ਬਾਰੀਆਂ,
ਨ੍ਹੇਰੇ ਮੁਹੱਬਤ ਜਾਗਦੀ, ਨ੍ਹੇਰੇ ਤੋਂ ਚਾਨਣ ਵਾਰ ਦੇ।

ਏਕਾਂਤ ਖੇੜਾ, ਖੁਸ਼ੀ, ਜੋਬਨ ਜੋਸ਼, ਖੁਲ੍ਹ ਤੇ ਰੂਪ ਭੀ,
ਤੇਰੇ ਮੁਖ ਦੀ ਲੋ ਵਿਚ ਸਾਗਰ ਤਰ੍ਹਾਂ ਅੰਧਿਆਰ ਦੇ।

ਹੁਣ ਘੁੰਡ ਮੂੰਹ ਤੋਂ ਕਮਲੀਏ ਕੁੜੀਏ ਰਤਾ ਉਤਾਰ ਦੇ।
ਆ ਗਏ ਨੇ ਦਿਨ ਬਹਾਰ ਦੇ, ਆ ਗਏ ਨੇ ਪਿਆਰ ਦੇ।

ਭਖਦਿਆਂ ਫੁਲਾਂ ਦੇ ਉਤੇ ਕੰਜ ਵਰਗੀ ਕਜਣੀ,
ਤੂੰ ਵਿਚ ਲਪੇਟੀ ਅਗ ਦਾ ਲਾਂਬੂ ਇਹ ਬਾਹਰ ਖਿਲਾਰਦੇ।

ਸੱਪਾਂ ਸਾਹਵੇਂ ਬਲਦੇ ਡਿਠੇ ਨਹੀਂ ਸਨ ਦੀਵੜੇ,
ਨੈਣਾਂ ਦੇ ਦੀਪਕ ਜਗਦੇ, ਜ਼ੁਲਫ਼ਾਂ ਦੇ ਸਪ ਫੁੰਕਾਰਦੇ।

ਫੜਕੇ ਸੁਰਾਹੀ ਵਸਲ ਦੀ ਭਰਦੇ ਲਬਾਲਬ ਠੁਠੜੇ,
ਸਿਹਤੀ ਦਾ ਤੇਵਰ ਬਿਗੜਿਆ ਹੀਰੇ, ਰਤਾ ਸਵਾਰਦੇ।

ਭਖਦਿਆਂ ਫੁਲਾਂ ਦੇ ਉਤੇ ਕੰਜ ਵਰਗੀ ਕਜਣੀ,
ਤੂੰ ਵਿੱਚ ਲਪੇਟੀ ਅਗ ਦਾ ਲਾਂਬੂ ਇਹ ਬਾਹਰ ਖਿਲਾਰਦੇ।

ਸੱਪਾਂ ਸਾਹਵੇਂ ਬਲਦੇ ਡਿਠੇ ਨਹੀਂ ਸਨ ਦੀਵੜੇ,
ਨੈਣਾਂ ਦੇ ਦੀਪਕ ਜਗਦੇ, ਜ਼ੁਲਫਾਂ ਦੇ ਸਪ ਫੁੰਕਾਰਦੇ।

ਫੜਕੇ ਸੁਰਾਹੀ ਵਸਲ ਦੀ ਭਰਦੇ ਲਬਾਲਬ ਠੁਠੜੇ
ਸਿਹਤੀ ਦਾ ਤੇਵਰ ਬਿਗੜਿਆ ਹੀਰੇ ਰਤਾ ਸਵਾਰਦੇ।

ਫੁਲੋ ਛੋਹੋ ਕੋਈ ਗੀਤ ਮੁੜ, ਆਜ਼ਾਦੀਆਂ ਦੀ ਲੈ
ਬੁਲਬੁਲ ਏ ਬਾਗੀ ਹੋ ਰਹੀ ਪਈ ਪਿੰਜਰੇ ਆਜ਼ਾਰਾਂ ਦੇ

*ਜੀਵਨ ਪ੍ਰੀਤੀ-ਫਗਣ, 2005 (1948)*
*ਪ੍ਰੀਤਮ ਦਿੱਲੀ-ਸਾਲਾਨਾ ਨੰਬਰ, ਜਨਵਰੀ, 1952*

1. ਦੱਖਣੀ ਅਫਰੀਕਾ ਦਾ ਪ੍ਰਧਾਨ ਮੰਤਰੀ
2. ਜਵਾਹਰ ਲਾਲ ਨਹਿਰੂ ਦਾ, 15 ਅਗਸਤ, 1947 ਦਾ ਸੰਦੇਸ਼

***

# ਪਿਆਰ ਕਰ ਬੈਠਾ ਹਾਂ ਮੈਂ

ਭੋਲੇ ਭਾ ਐਵੇਂ ਕਿਸੇ ਨੂੰ ਪਿਆਰ ਕਰ ਬੈਠਾ ਹਾਂ ਮੈਂ,
ਆਪਣੇ ਆਪੇ ਤੇ ਆਪੇ, ਵਾਰ ਕਰ ਬੈਠਾ ਹਾਂ ਮੈਂ।

ਤੜਫਦੀ ਬਿਜਲੀ ਨੂੰ ਦਿਤਾ ਖੋਲ੍ਹ ਦਿਲ ਦਾ ਆਲ੍ਹਣਾ,
ਲਿਸ਼ਕਦੀ ਤਲਵਾਰ ਤੇ ਇਤਬਾਰ ਕਰ ਬੈਠਾ ਹਾਂ ਮੈਂ।

ਚੜ੍ਹ ਗਏ ਸੂਲੀ ਦੇ ਉਤੇ ਦਿਲ, ਦੀਦੇ ਤੇ ਦਿਮਾਗ,
ਕੀ ਕਿਆਮਤ ਆ ਗਈ ? ਦੀਦਾਰ ਕਰ ਬੈਠਾ ਹਾਂ ਮੈਂ।

ਮੇਰੀ ਦੁਨੀਆਂ ਲੁਟ ਗਈ ? ਅਛਾ ਭਰਾਓ ਭਾਬੀਓ!
ਨਵੀਂ ਦੁਨੀਆਂ ਲਈ ਝਨਾਂ ਨੂੰ ਪਾਰ ਕਰ ਬੈਠਾ ਹਾਂ ਮੈਂ।

ਅਨ੍ਹੇ ਵਾਹ ਤੁਰਦਾ ਗਿਆ ਮੈਂ, ਇਸ਼ਕ ਦੀ ਹੀ ਸੇਧ ਤੇ,
ਖੁਲ੍ਹ ਗਈਆਂ ਅਖੀਆਂ ਜਾਂ ਚਾਰ ਕਰ ਹੈਠਾ ਹਾਂ ਮੈਂ।

ਕਾਫਰ ਕਲਹਿਣੀ ਜ਼ਹਿਰ ਕਾਤਲ ਅਜ ਅਮ੍ਰਿਤ ਬਣ ਗਈ,
"ਪੀ ਲਉ" ਕਿਹਾ ਜਾਂ ਪੀਣ ਦਾ ਇਜ਼ਹਾਰ ਕਰ ਬੈਠਾ ਹਾਂ ਮੈਂ।

ਬਣ ਗਿਆ ਏ ਮੇਰਾ ਜੀਵਨ ਤਾਂਘ ਤਿਖੀ ਮੌਤ ਦੀ,
ਮਹਿਬੂਬ ਸਾਹਵੇਂ ਮੌਤ ਨੂੰ ਇਨਕਾਰ ਕਰ ਬੈਠਾ ਹਾਂ ਮੈਂ।

ਸਾਂਭ ਰਖੋ ਮੋਮਨੋ ਕਾਬੇ 'ਚ ਅੱਲਾਹ ਆਪਣਾ,
ਬੁੱਤਾਂ ਦੇ ਵਿਚੋਂ ਰਬ ਨੂੰ ਸਾਕਾਰ ਕਰ ਬੈਠਾ ਹਾਂ ਮੈਂ।

ਚੋਰੀ ਯਾਰੀ ਕੀਤੀ ਏ ? ਬਦਨਾਮ ਕਰਦੇ ਓ ਪਏ,
ਮੰਨਿਆ ਦਿਲ ਦੇਣ ਦਾ ਇਕਰਾਰ ਕਰ ਬੈਠਾ ਹਾਂ ਮੈਂ।

ਦਿਲ ਹੈ ਕਬਜ਼ੇ ਰਬ ਦੇ, ਈਮਾਨ ਗਹਿਣੇ ਪਾ ਲਉ,
ਨੈਣ ਵੇਚਨ ਵਾਲਿਓ! ਉੱਧਾਰ ਕਰ ਬੈਠਾ ਹਾਂ ਮੈਂ।

ਮੇਰੇ ਦਿਲ ਦੀ ਸੁੰਞ ਵਿਚੋਂ ਕੀ ਲਏਂਗੀ ਕੋਇਲੇ!
ਉਹਦੇ ਹਵਾਲੇ ਆਪਣਾ ਸੰਸਾਰ ਕਰ ਬੈਠਾ ਹਾਂ ਮੈਂ।

ਸਦੋ ਨੀ ਲਹਿਰੋ ਸੋਹਣੀਓ, ਤੂਫਾਨ ਝੁਲਣ ਆਣ ਕੇ,
ਬੇੜੀ ਲਓ, ਹੁਣ ਆਪਣੀ ਮੰਝਧਾਰ ਕਰ ਬੈਠਾ ਹਾਂ ਮੈਂ।

ਛਵ੍ਹੀਆਂ ਫਿਰਦੇ ਹੋ ਫੜੀ, ਪੀਰੋ ਪ੍ਰੋਹਤੋ ਪੰਡਤੋ!
ਕਰ ਲਓ ਕਰਨਾ ਤੁਸੀਂ ਜੋ ਪਿਆਰ ਕਰ ਬੈਠਾ ਹਾਂ ਮੈਂ।

*ਹਫਤਾਵਾਰ ਕੌਮੀ ਸੰਦੇਸ਼*
*ਪ੍ਰੀਤਮ ਦਿੱਲੀ-ਫਰਵਰੀ, 1954*

***

## ਲਕੋ ਲੈ ਲਖ ਭਾਵੇਂ ਚੰਨੀਏ

ਲਕੋ ਲੈ ਲਖ ਭਾਵੇਂ ਚੰਨੀਏ, ਤੂੰ ਚੰਨ ਚੁੰਨੀ 'ਚ
ਮੈਨੂੰ ਭੀ 'ਏ ਮਾਣ ਅਪਣੀ ਸੋਚ ਦੀ ਪਰਵਾਜ਼ ਦੇ ਉਤੇ।

ਮੈਂ ਮਿਟਦੇ ਨਕਸ਼ ਲੈਂਦਾ ਹਾਂ ਚਿਤਰ ਤੇਰੀ ਤਿਖੀ ਚਤੁਰਤਾ ਦੇ,
ਮੇਰੇ ਸਾਹਵੇਂ ਕਠਨ ਪਾਉਣਾ ਹੈ ਪਰਦਾ ਰਾਜ਼ ਦੇ ਉਤੇ।

ਉਤਰ ਸਕਦਾ ਹਾਂ ਸਹਿਜੇ ਹੀ ਮੈਂ ਦਿਲ ਦੀ ਅੰਤਲੀ ਤਹਿ ਤਕ,
ਫਖਰ ਤੈਨੂੰ ਕਾਹਦਾ ਦਿਲੀਂ ਲਹਿ ਜਾਣ ਦੇ ਅੰਦਾਜ਼ ਦੇ ਉਤੇ ?

ਤੂੰ ਭਾਵੇਂ ਸਦ ਚਾਹੇ ਨਾ, ਇਹ ਦਿਲ ਤੇਰਾ ਬੁਲਾਵੇਗਾ,
ਮੇਰੇ ਰੂਹ ਦੇ ਸ਼ਬਦ ਭੇਦੀ ਤੀਰ ਚਲੇ ਤੇਰੀ ਆਵਾਜ਼ ਦੇ ਉਤੇ।

ਬੜੀ ਅਣਖੀ ਮੇਰੀ ਨਾਜ਼ ਬਰਦਾਰੀ ਹੁਸਨ ਦੇ ਦੇਵਤਾ ਓ,
ਕਿਤੇ ਨਾ ਨਾਜ ਕਰ ਬੈਠੀਂ ਤੂੰ ਮੇਰੇ ਨਾਜ਼ ਦੇ ਉਤੇ।

ਨਾ ਸਕਣ ਜੋੜ ਟੁਟੇ ਦਿਲ ਨੂੰ ਇਕਰਾਰੀ ਮੁਲਾਕਾਤਾਂ,
ਅਕਾਰਥ ਫੇਰਨਾ ਮਿਜ਼ਰਾਬ ਟੁਟੇ ਸਾਜ਼ ਦੇ ਉਤੇ।

ਓ ਛਡੋ ਹਾਲ ਮੇਰੇ ਤੇ ਮੇਰੇ ਸਾਜ਼ਿੰਦਿਓ ਮੈਨੂੰ,
ਕੀ ਸਾਜ਼ਾਂ ਨੇ ਅਸਰ ਕਰਨਾ ਦਿਲੇ ਨਾਸਾਜ਼ ਦੇ ਉਤੇ।

ਕਦੋਂ ਸਿਖੇਗਾ ਜੀਣਾ ਇਸ਼ਕ ਮੇਰਾ ਨਾਲ ਇਜ਼ਤ ਦੇ ?
ਭਲਾ ਮਿਰਜ਼ਾ ਕਿਉਂ ਜਾਨ ਦੇਵੇ ਸਾਹਿਬਾਂ ਦੇ ਅਯਾਰ ਦੇ ਉਤੇ।

ਅਪਰੈਲ, 1950

***

# ਤੇਰੀ ਦਹਿਲੀਜ਼ ਤੇ ਸਿਰ ਪਟਕ ਕੇ

ਤੇਰੀ ਦਹਿਲੀਜ਼ ਤੇ ਸਿਰ ਪਟਕ ਕੇ ਮਾਯੂਸ ਮੁੜ ਆਇਆ,
ਸੁਖੀ-ਲਧਾ ਸਧਰੀਂ-ਪਲਿਆ ਇਉਂ ਮੇਰਾ ਪਿਆਰ।
ਜਿਉਂ ਕਿਸੇ ਛੋਹਰੂਏ ਦੀ ਬੰਸਰੀ 'ਚੋਂ ਉਮ੍ਹਲਦੇ ਹੋਏ ਸੁਰ,
ਮੁੜ ਆਉਣ ਟਕਰਾਕੇ ਪਹਾੜਾਂ ਦੇ ਪੁਲਾੜਾਂ ਨਾਲ ਲਾਚਾਰ।

ਸੁਨਸਾਨ ਰਾਤਾਂ ਦੇ ਹਨੇਰੇ 'ਚ ਤੇਰੀ ਯਾਦ ਆਵਨ ਤੇ,
ਇਉਂ ਪ੍ਰੇਸ਼ਾਨ ਹੋ ਜਾਂਦੇ ਨੇ ਮੇਰੇ ਅੱਥਰੇ ਜਜ਼ਬਾਤ।
ਜਿਉਂ ਕਿਸੇ ਮਗਰੂਰ ਲਾੜੇ ਦੀ ਅਯੋਗ ਮੰਗ ਉੱਤੇ,
ਮਾਯੂਸ ਪਰਤਣ ਲਈ ਹੋ ਜਾਏ ਮਜਬੂਰ ਬਰਾਤ।

ਤੇਰੀ ਬੇਰੁਖ਼ੀ ਤੋਂ ਜ਼ਿਬਹ ਹੋਏ ਬਿਸਮਿਲ ਜਜ਼ਬਿਆਂ ਨੂੰ,
ਦਿਲ ਇਉਂ ਸਾਂਭਦਾ ਲੰਘਾਉਣ ਲਈ ਵੇਲਾ।
ਗੋਲੀ ਵਾਂਗਣ ਬਸ ਦੇ ਲੰਘ ਜਾਣ ਪਿੱਛੋਂ ਜਿਉਂ ਪਹਾੜਨ,
ਲਾ ਲਏ ਗ਼ਲ ਨਾਲ ਚੁੱਕਕੇ ਤੜਫਦਾ ਲੇਲਾ।

ਤ੍ਰੇਲ-ਧੋਤੇ ਗੁਲਾਬ ਦਾ ਮੁਖੜਾ, ਚਮਕਾਉਣ ਲਈ ਸੂਰਜ ਦੀ ਕਿਰਨ ਆਉਂਦੀ ਏ,
ਰਾਤ ਰਾਣੀ ਦੀ ਮਾਂਗ ਸ਼ਿੰਗਾਰਨ ਲਈ, ਬੇਗਾਰੀ ਫੜੀਂਦੇ ਤਾਰੇ ਨੇ।
ਹੁਸਨ ਇਕ ਤਾਜ ਹੈ, ਤੇ ਤਾਜਦਾਰਾਂ ਦੇ ਦਿਮਾਗ ਨਾ ਕਿਉਂ ਵਿਗੜਣ ?
ਪਰ ਵਖਤ ਵੀ ਤਾਂ ਤਖ਼ਤ ਤਾਜਾਂ ਨੂੰ ਹੀ ਪੈਂਦੇ ਨੇ,
ਇਹ ਇਤਿਹਾਸ ਦੇ ਗੁੱਝੇ ਇਸ਼ਾਰੇ ਨੇ।

ਮੇਰੀ ਰਾਣੋ ! ਮੇਰਾ ਢਾਰਾ ਮੇਰਾ ਜੀਵਨ ਦਾ ਸਹਾਰਾ ਏ,
ਢਹਿ ਗਿਆ ਜੇ, ਤੇਰੀਆਂ ਜ਼ੁਲਫ਼ਾਂ ਦੇ ਸਾਏ ਹੀ ਪਨਾਹ ਦੇਸਣ।
ਮੇਰੀ ਮੁਮਤਾਜ਼ ! ਬਣ ਸਕਦਾ ਨਹੀਂ ਮੈਂ ਸ਼ਾਹਜਹਾਂ ਹਰਗਿਜ਼,
ਟਿਕੇ ਮਿਹਰੁਲਨਸਾ ਦੀ ਮੜ੍ਹੀ ਵਿਚ ਹੀ ਆਤਮਾ ਆਸ਼ਿਕ ਦੀ ਪਰਦੇਸਣ।

ਕੋਮਲ ਕਲੀਆਂ

***

# ਜ਼ਿੰਦਗੀ ਤੇ ਫੇਰ ਮੁੜਕੇ ਜਵਾਨੀ ਆ ਗਈ

**.ਗਜ਼ਲ**

ਜ਼ਿੰਦਗੀ ਤੇ ਫੇਰ ਹੁਣ ਮੁੜਕੇ ਜਵਾਨੀ ਆ ਗਈ,
ਆ ਵੀ ਜਾ ਹੁਣ ਆਉਣ ਦੀ ਤੇਰੇ ਨਿਸ਼ਾਨੀ ਆ ਗਈ।

ਇਸ਼ਕ ਦੀ ਖੇਡਾਰ ਵਿਚ ਵੀ ਹੁੰਦੀਆਂ ਅਨਹੋਣੀਆਂ,
ਮਜਨੂੰ ਨੂੰ ਅਕਲਾਂ ਦੇਣ ਲਈ ਲੈਲਾ ਦੀਵਾਨੀ ਆ ਗਈ।

ਦੀਵਾਨਗੀ ਪਾਗਲਪੁਣਾ ਲਹਿਰਾਂ ਦਾ ਐਸਾ ਨਚਿਆ,
ਚਿਰ ਤੋਂ ਖੜੋਤੇ ਪਾਣੀਆਂ ਵਿਚ ਮੁੜ ਰਵਾਨੀ ਆ ਗਈ।

ਤੁਰ ਪਈ ਜਵਾਨੀ ਅਥਰੀ ਜਾਂ ਉਂਗਲੀ ਫੜ ਹੁਸਨ ਦੀ,
ਖ਼ੂਹਾਂ 'ਚ ਡਿਗ ਕੇ ਪੂਰਨਾਂ ਵਿਚ ਹੁਕਮਰਾਨੀ ਆ ਗਈ।

ਕੈਦੀਆਂ ਦੇ ਸੰਗਲਾਂ 'ਚੋਂ ਇਨਕਲਾਬਾਂ ਦੀ ਸਦਾ,
ਆਈ ਜ਼ੁਲੈਖਾਂ ਦੇ ਇਸ਼ਕ ਦੀ ਮੂੰਹ ਜ਼ੁਬਾਨੀ ਆ ਗਈ।

ਬਾਗ਼ੀਆਂ ਦੇ ਸ਼ੌਕ ਦੇ ਬੂਟੇ ਨੂੰ ਲਗਾ ਫਲ ਇਹ,
ਖਾਨਾ ਬਦੋਸਾਂ ਕੰਮੀਆਂ ਤੇ ਖ਼ਾਨਦਾਨੀ ਆ ਗਈ।

ਝੋਰੇ ਨੂੰ ਹਸਰਤ ਨੇ ਕਿਹਾ, ਵੇ ਉੱਠ ਖੜਾ ਹੋ ਨਿਘਰਿਆ,
ਸਾਥ ਸਾਡਾ ਦੇਣ ਦੇ ਲਈ ਪ੍ਰੇਸ਼ਾਨੀ ਆ ਗਈ।

ਮੇਰੀ ਧੁੰਮੀ ਮੌਤ ਤੇ ਉਹ ਕਰਨ ਲਗਾ ਸੀ ਯਕੀਨ,
ਉਸਨੂੰ ਖਿੜਕਾਉਣ ਦੇ ਲਈ ਬਦਗੁਮਾਨੀ ਆ ਗਈ।

ਗਜ਼ਨਵੀ, ਲਹਿੰਦੀ ਨਾ ਕਾਲਕ ਦੁੱਧ ਧੋਤੇ ਮੂੰਹ ਤੋਂ,
ਦੇਖ ਫਿਰਦੌਸੀ ਦੇ ਹੱਥ ਔਹ ਫੇਰ ਕਾਨੀ ਆ ਗਈ।

ਤੀਰ ਸਾਰੇ ਸਮੇਂ ਦੇ ਭਥੇ 'ਚੋਂ ਲਗਦੈ ਮੁਕ ਗਏ,
ਜਦ ਵੀ ਨਵਾਂ ਦੁਖ ਮੰਗਿਆ ਪੀੜਾ ਪੁਰਾਣੀ ਆ ਗਈ।

ਮਨਸੂਰ ਨੇ ਜਾਂ ਦੀਦ ਹਕ ਦਾ ਸੁਰਗ ਵਿਚ ਜਾ ਮੰਗਿਆ
ਮੈਂ ਖੁਦਾ ਹਾਂ ਆਖ ਸਾਹਵੇਂ ਜ਼ਿੰਦਗਾਨੀ ਆ ਗਈ।

ਫਤਹ, ਦਿੱਲੀ

***

# ਤੇਰਾ ਖਿਆਲ ਕਦੇ ਵੀ ਭੁਲਾਇਆ ਜਾ ਨਹੀਂ ਸਕਦਾ

ਤੇਰਾ ਖਿਆਲ ਕਦੇ ਵੀ ਭੁਲਾਇਆ ਜਾ ਨਹੀਂ ਸਕਦਾ।
ਤੇ ਹਰਗਿਜ਼ ਵੀ ਇਹਨੂੰ ਭਰਮਾਇਆ ਜਾ ਨਹੀਂ ਸਕਦਾ।
ਇਹ ਓਹ ਬੂਟਾ ਏ ਜੋ ਤੇਰੀ ਯਾਦ ਦੀ ਕਿਆਰੀ 'ਚੋਂ
ਕਲਮ ਕਰਕੇ ਕੇ ਹੋਰ ਥਾਂ ਲਾਇਆ ਜਾ ਨਹੀਂ ਸਕਦਾ।

ਨਿਡਰ ਹੋ ਕੇ ਨਿਸ਼ੰਗ ਹੋ ਕੇ ਜੀਭ ਖੋਲ੍ਹਾਂਗੇ।
ਜ਼ੁਲਮ ਦੇ ਅਰਸ਼ ਨੂੰ ਮਿਟੀ 'ਚ ਰੋਲਾਂਗੇ।
ਕੀ ਲੈਣਾ ਏ ਦੇਵਾਂ ਦੇਵੀਆਂ ਦੀ ਪੂਜਾ ਤੋਂ ?
ਅਸੀਂ ਮਨੁੱਖ ਹਾਂ ਮਨੁਖਤਾ ਦੀ ਜੈ ਬੋਲਾਂਗੇ।

ਅਰਮਾਨ ਜਦੋਂ ਨੇ ਤੜਫਦੇ ਤਦ ਨਿਕਲੇ ਦਿਲ 'ਚੋਂ ਆਹ।
ਸੰਨ੍ਹਾਂ ਤਦੋਂ ਨੇ ਲਗਦੀਆਂ ਜਦ ਬੂਹੇ ਦੇਣ ਨਾ ਰਾਹ।
ਜਦ ਚਾਨਣ ਵੈਰੀ ਹੋ ਜਾਏ ਤੇ ਮਿੱਤਰ ਬਨਣ ਹਨੇਰੇ,
ਅਧਮੋਈਆਂ ਬਾਗੀ ਸੱਧਰਾਂ ਤਦ ਜਣਦੀਆਂ ਪੁਤ ਗ਼ੁਨਾਹ।

ਜ਼ਿੰਦਗੀ ਦਾ ਹੀਰਾ ਬਹੁੰ ਅਨਮੋਲ ਹੈ।
ਸਭ ਕੁਝ ਹੈ, ਇਹ ਜੇ ਤੇਰੇ ਕੋਲ ਹੈ।
ਸੁਖ ਭਰਿਆ ਵ੍ਹੇਲ ਨਹੀਂ ਯਾ ਦਿਨ ਕਟੀ,
ਜ਼ਿੰਦਗੀ ਸੰਗ੍ਰਾਮ ਹੈ ਇਕ ਘੋਲ ਹੈ।

ਤਕਾਜ਼ੇ ਹੁਸਨ ਦੇ ਇਸ਼ਕ ਦੇ ਨਜ਼ਾਰੇ।
ਆਇਆ ਏ ਰਾਂਝਾ ਨੀ ਤੇਰੇ ਦੁਆਰੇ।
ਮੈਂ ਬਾਗ਼ਾਂ ਦਾ ਮਾਲਕ ਜੇ ਸਹਿਤੀ ਏ ਮਾਲੀ
ਨੀ ਝਾਕੀਂ ਖਿਜ਼ਾਂ 'ਚੋਂ ਲੁਕੀਏ ਬਹਾਰੇ।

ਹੁਸਨ ਨੂੰ ਵੀ ਇਸ਼ਕ ਅੱਗੇ ਸਿਰ ਝੁਕਾਉਣਾ ਪੈ ਗਿਆ।
ਪੂੰਜੀਪਤ ਨੂੰ ਮੰਗਤੇ ਦੇ ਦਰ ਤੇ ਆਉਣਾ ਪੈ ਗਿਆ।
ਰਹਿ ਗਿਆ ਨਾ ਕੋਈ ਵੀ ਜਾਂ ਕਣਕ ਖਾਣਾ ਸੁਰਗ ਵਿਚ
ਧਰਤੀ ਦੇ ਉੱਤੇ ਰੱਬ ਨੂੰ ਇਹ ਬੂਟਾ ਲਾਉਣਾ ਪੈ ਗਿਆ।

ਤੇਰਾ ਕਦੇ ਵੀ ਬੀਜ ਨਹੀਂ ਨਾਸ ਹੋਣਾ।
ਤੇਰੀ ਹੋਣੀ ਨੇ ਸਦਾ ਹੀ ਆਸ ਹੋਣਾ।
ਓ ਮਨੁੱਖ! ਅਵਤਾਰ ਤੂੰ ਸਫ਼ਲਤਾ ਦਾ,
ਤੈਨੂੰ ਹਕ ਕੀ ਕਦੀ ਨਿਰਾਸ ਹੋਣਾ ?

*ਕੋਮਲ ਕਲੀਆਂ*

***

## ਤੇਰੇ ਬਿਨਾ

ਤੇਰੇ ਬਿਨਾ ਇਹ ਜ਼ਿੰਦਗੀ, ਬੇਅਰਥ, ਬੇਜਾਨ ਹੈ।
ਕੁਫ਼ਰ ਹੈ ਈਮਾਨ ਭੀ, ਈਮਾਨ ਬੇਈਮਾਨ ਹੈ।

ਹੁਸਨ ਭੀ ਤੇਰੇ ਬਿਨਾਂ ਹੈ, ਪੱਥਰਾਂ ਦੀ ਮੂਰਤੀ,
ਤੂੰ ਖਿਚ ਦਿਤੀ ਰੂਪ ਨੂੰ, ਤੇਰਾ ਬੜਾ ਇਹਸਾਨ ਹੈ।

ਤੂੰ ਹੀ ਵਧਾਈ ਕਦਰ ਜੇ ਹੈ, ਰੰਗ, ਰਸ ਤੇ ਗੰਧ ਦੀ
ਤੇਰੀ ਕਣੀ ਤੋਂ ਸੱਖਣਾ ਦਿਲ, ਪੁਛ ਨਾ ਸ਼ਮਸ਼ਾਨ ਹੈ।

ਭੰਬਟਾਂ ਦੇ ਪਰਾਂ ਵਿਚ, ਤੂੰ ਹੀ ਲਿਆਏਂ ਛੁਹ ਲਗੀ,
ਜੁਗਨੂੰਆਂ ਵਿਚ ਲੋ ਭਾਵੇਂ, ਮੱਛਰਾਂ ਵਿਚ ਜਾਨ ਹੈ।

ਆਸ ਜਾਗੇ ਰੀਝ ਤੋਂ, ਤੇ ਆਸ ਸੁਪਨੇ ਸਾਜਦੀ,
(ਇਹ) ਰੂਹ ਘਿਰੀ ਹੋਈ ਸੁਪਨਿਆਂ ਦੀ ਵਲਗਣੇ ਹੈਰਾਨ ਹੈ।

ਲਾਰਿਆਂ ਦਾ ਥੱਲ ਹੈ, ਇਹ ਮਿਰਗ ਤ੍ਰਿਸ਼ਨਾ ਨਿੱਤ ਦੀ,
ਪਾਣੀਆਂ ਵਿਚ ਜਲਵਿਆਂ ਦੇ ਹਿਜ਼ਰ ਦਾ ਅਸ਼ਨਾਨ ਹੈ।

ਆਜ਼ਾਦ ਨੇ ਇਹਸਾਸ ਮੇਰੇ ਜੋਬਨਾਂ ਦੀ ਕੈਦ ਤੋਂ,
ਤੇਰਾ ਤਸੱਵੁਰ ਜਜ਼ਬਿਆਂ ਨੂੰ ਰੱਖਦਾ ਬਲਵਾਨ ਹੈ।

ਇਸ਼ਕ ਹੈ ਅੱਥਰਾ ਮੇਰਾ, ਉੱਚੀ ਖ਼ੁਦੀ ਭੀ ਉਸ ਤੋਂ,
ਜੋ ਵਿਤਕਰੇ ਪਾਉਂਦਾ ਰਹੇ ਓਹ ਰੱਬ ਨਹੀਂ ਸ਼ੈਤਾਨ ਹੈ।

***

*ਵੀਰ ਭੂਮੀ, ਜੁਲਾਈ 1961*

# ਆ ਗਈ

ਜ਼ਿੰਦਗਾਨੀ ਦੀ ਖਿਜਾਂ ਤੇ ਮੁੜ ਜਵਾਨੀ ਆ ਗਈ,
ਬਣਦੀ ਨਹੀਂ ਜੋ ਆਪਣੀ ਉਹ ਮੁੜ ਬੇਗਾਨੀ ਆ ਗਈ।

ਆਈਆਂ ਬਹਾਰਾਂ ਹਾਰ ਕੇ ਨੇ, ਖ਼ਾਰ ਚੁੰਮਣ ਚਮਨ ਦੇ,
ਤੂੰ ਭੀ ਆ ਜਾ ਆਉਣ ਦੀ ਤੇਰੇ ਨਿਸ਼ਾਨੀ ਆ ਗਈ।

ਦੀਵਾਨਗੀ ਪਾਗਲਪੁਣਾ ਲਹਿਰਾਂ ਦਾ ਐਸਾ ਨੱਚਿਆ
ਚਿਰ ਤੋਂ ਖੜੋਤੇ ਪਾਣੀਆਂ ਵਿੱਚ ਫਿਰ ਰਵਾਨੀ ਆ ਗਈ।

ਤੁਰ ਪਈ ਜਵਾਨੀ ਅਥਰੀ ਜਾਂ ਉਂਗਲੀ ਫੜ ਹੁਸਨ ਦੀ
ਖੂਹਾਂ 'ਚ ਡਿਗਕੇ ਪੂਰਨਾ ਤੇ ਹੁਕਮਰਾਨੀ ਆ ਗਈ।

ਕੈਦੀਆਂ ਦੇ ਸੰਗਲਾਂ ਚੋਂ ਇਨਕਲਾਬਾਂ ਦੀ ਸਦਾ
ਆਈ ਜ਼ੁਲੈਖਾਂ ਦੇ ਇਸ਼ਕ ਦੀ ਮੂੰਹ ਜ਼ੁਬਾਨੀ ਆ ਗਈ।

ਪੈਣ ਲਗਾ ਬਾਗੀਆਂ ਦੇ ਸ਼ੌਕ ਦੇ ਬੂਟੇ ਨੂੰ ਫੁਲ
ਕਾਮੇ ਕਮੀਨਾਂ ਕਾਂਦੂਆਂ ਤੇ ਖਾਨਦਾਨੀ ਆ ਗਈ।

ਲਕੜਹਾਰੇ ਦਾ ਕੁਹਾੜਾ ਖੁੰਡਾ ਕੀਤਾ ਸਮੇਂ ਨੇ
ਕੋਲਿਆਂ ਦੇ ਆਸ਼ਕਾਂ ਨੂੰ ਬਾਗਬਾਨੀ ਆ ਗਈ

ਚੋਰੀ ਚੋਰੀ ਚੂਰੀਆਂ ਤੋਂ ਮਹਿਲ ਬਣਿਆ ਸਿਦਕ ਦਾ
ਢਾਉਣ ਨੂੰ ਖੇੜੇ ਦੀ ਜੰਨ ਹੋ ਬਦਗੁਮਾਨੀ ਆ ਗਈ

ਕਿਉਂ ਤਸੱਲੀ ਮੰਜ਼ਲਾਂ ਦੀ ਪੈਂਡਿਆਂ ਚੋਂ ਲੈ ਲਈ
ਬਹਾਰ ਬਣਕੇ ਮਿਰਜ਼ਿਆ ਔਹ ਪਰੇਸ਼ਾਨੀ ਆ ਗਈ

ਦੁਧ ਧੋਤੇ ਮੂੰਹ ਤੋਂ ਨਾ ਲਹਿੰਦੀਆਂ ਮੂੰਹ ਕਾਲਕਾਂ
ਗਜਨਵੀ ਸ਼ਾਇਰ ਦੇ ਹੱਥੀਂ ਫੇਰ ਕਾਨੀ ਆ ਗਈ।

ਤੀਰ ਸਾਰੇ ਸਮੇਂ ਦੇ ਭੱਥੇ ਚੋਂ ਲਗਦੇ ਮੁਕ ਗਏ
ਜਦ ਵੀ ਨਵਾਂ ਦੁਖ ਮੰਗਿਆ ਪੀੜਾ ਪੁਰਾਣੀ ਆ ਗਈ।

ਮਨਸੂਰ ਨੇ ਜਾਂ ਦੀਦ ਹਕ ਦਾ ਸੁਰਗ ਵਿਚ ਜਾ ਮੰਗਿਆ
ਕੂਕਦੀ ਕੋਈ ਅਨਲਹਕ ਅਲ੍ਹੜ ਜਵਾਨੀ ਆ ਗਈ।

***

